# ਨਿੱਘੀ ਬੁੱਕਲ

## ਬਾਰੂ ਸਤਵਰਗ

ਸ੍ਰੀ ਬਾਲਮਕੰਦ ਚਰੰਜੀਕਾ ਯਾਦਗਾਰੀ ਪ੍ਰਕਾਸ਼ਨ
(ਭਗਤਾ ਬਠਿੰਡਾ)

# Nighi Bukkal Novel

**By Baru Satwarg**
**V.P.O. Mehraj (BTI)**

ਪ੍ਰਕਾਸ਼ਤ ਹੋਣ ਦਾ ਸਮਾ :- ਅਪਰੈਲ 1990
ਗਿਣਤੀ 1000

ਚਿੱਤਰਕਾਰ :- ਅਵਤਾਰ ਸਿੰਘ ਗੁਰੂਸਰੀਆ

ਸਜ਼ਿਲਦ ਮੁੱਲ :- 40 ਰੁਪਏ
ਪੇਪਰ ਬੈਕ :- 15 ਰੁਪਏ

ਛਾਪਕ :- ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ
ਮਹਿਣਾ ਚੌਂਕ ਬਠਿੰਡਾ।

## ਪਾਠਕਾਂ ਨੂੰ

ਅਸੀਂ ਪ੍ਰਕਾਸ਼ਨ ਵਲੋਂ ਪਹਿਲੀ ਕਿਤਾਬ ਛਪਵਾਕੇ ਤੁਹਾਡੇ ਹੱਥਾਂ ਤੱਕ ਪਹੁੰਚਾ ਰਹੇ ਹਾਂ। ਜੇਕਰ ਤੁਸੀਂ ਸਾਨੂੰ ਇਸ ਕਿਤਾਬ ਦੇ ਡਿਜਾਇਨ ਬਾਰੇ, ਛਪਾਈ ਬਾਰੇ ਕੋਈ ਘਾਟ ਹੋਵੇ ਤਾਂ ਲਿਖਕੇ ਦੱਸੋ ਤਾਂ ਕਿ ਅੱਗੋਂ ਛਾਪਣ ਵਾਲੀਆਂ ਕਿਤਾਬਾਂ ਹੋਰ ਵਧੀਆ ਢੰਗ ਨਾਲ ਛਪਵਾ ਸਕੀਏ। ਤੁਹਾਡੇ ਭੇਜੇ ਗਏ ਸੁਝਾਵਾਂ ਦਾ ਅਸੀਂ ਸਵਾਗਤ ਕਰਾਂਗੇ।


ਵਲੋਂ : ਸਕੱਤਰ

**ਬਲਵੰਤ ਮਹਿਰਾਜ਼**

ਡੱਬਵਾਲੀ ਰੋਡ, ਹਰਬੰਸ ਨਗਰ,

**ਬਠਿੰਡਾ।**




ਸ਼੍ਰੀ ਬਾਲਮਕਦ



ਸ਼੍ਰੀ ਦਰੰਜੀ ਲਾਲ

# ਸਮਰੱਪਤ

ਸਰਕਾਰੀ ਤੇ ਫਿਰਕੂ ਸੰਗੀਨਾਂ ਵੱਲੋਂ ਛਲਣੀ ਕੀਤੀ ਜਾ ਰਹੀ
ਪੰਜਾਬ ਦੀ ਮਮਤਾ ਦੇ ਨਾਂ

# ਦੋ ਸ਼ਬਦ

ਬਾਰੂ ਸਤਵਰਗ ਦੱਬੇ ਕੁਚਲੇ ਲੋਕਾਂ ਦੀ ਮੁਕਤੀ ਲਈ ਸੰਘਰਸ਼ ਕਰਨ ਵਾਲੇ ਸਹਿਤਕਾਰਾਂ ਵਿਚੋਂ ਇਕ ਹੈ। ਇਸ ਲਈ ਉਸਦੀ ਹਰ ਲਿਖਤ ਇਸ ਸੰਘਰਸ਼ ਨੂੰ ਤੇਜ ਕਰਨ ਲਈ ਪ੍ਰੇਰਣਾ ਬਣਦੀ ਹੈ। 'ਨਿੱਘੀ ਬੁੱਕਲ' ਕਮਿਊਨਿਸਟ ਇਨਕਲਾਬੀ ਲਹਿਰ ਦੀ ਪ੍ਰਤੀਕ ਹੈ। ਇਸ ਨਿੱਘੀ ਬੁੱਕਲ 'ਚੋਂ ਜੋ ਲੋਕ ਬਾਹਰ ਚਲੇ ਜਾਂਦੇ ਹਨ ਅਤੇ ਫਿਰਕੂ, ਧਾਰਮਿਕ, ਅਤੇ ਜਾਤੀ ਨਜ-ਰੀਏ ਅਨੁਸਾਰ ਕਿਵੇ ਜਿਊਣਾ ਸ਼ੁਰੂ ਕਰ ਦਿੰਦੇ ਹਨ ਉਹ ਆਪਣੇ ਲੋਕਾਂ, ਆਪਣੇ ਦੋਸਤਾਂ ਮਿੱਤਰਾਂ ਅਤੇ ਸਕੇ ਸਬੰਧੀਆਂ ਦੇ ਖਿਲਾਫ ਜਾ ਖੜਦੇ ਹਨ। ਕਿਵੇਂ ਮਿਹਨਤੀ ਲੋਕਾਂ ਦੇ ਦੁਸ਼ਮਣ ਹੋ ਨਿਬੜਦੇ ਹਨ। ਇਹ ਹੀ ਇਸ ਨਾਵਲ ਦਾ ਕੇਂਦਰੀ ਨੁਕਤਾ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਨਰੋਆ ਸਹਿਤ ਹੀ ਚੰਗੇ ਸਮਾਜ ਦੀ ਉਸਾਰੀ ਲਈ ਅੱਤ ਜਰੂਰੀ ਹੁੰਦਾ ਹੈ। ਸਾਹਿਤ ਦੀ ਭੂਮਿਕਾ ਨੂੰ ਘੱਟ ਕਰਕੇ ਨਹੀਂ ਵੇਖਿਆ ਜਾ ਸਕਦਾ। ਜਮਾਤਾਂ ਵਿਚ ਵੰਡੇ ਸਮਾਜ ਅੰਦਰ ਜਿਥੇ ਲੁੱਟੇ ਜਾਣ ਵਾਲਿਆਂ ਅਤੇ ਲੁਟੇਰਿਆਂ ਵਿਚਕਾਰ ਸੰਘਰਸ਼ ਲਗਾਤਾਰ ਜਾਰੀ ਹੈ ਉਥੇ ਇਸ ਵਿਚ ਸ਼ਾਮਲ ਹੋ ਕੇ ਮਿਹਨਤ ਕਰਨ ਵਾਲਿਆਂ ਦੇ ਹੱਕ ਵਿਚ ਸਰਗਰਮੀ ਨਾਲ ਹਿੱਸਾ ਲੈ ਕੇ ਹੀ ਇਹ ਉਦੇਸ਼ ਪੂਰਾ ਕੀਤਾ ਜਾ ਸਕਦਾ ਹੈ। ਇਸ ਤੋਂ ਬਿਨਾਂ ਇਸ ਦੀ ਪੂਰਤੀ ਅਸੰਭਵ ਹੈ।

ਇਹ ਕਿਤਾਬ ਆਪਣੇ ਉਦੇਸ਼ ਵਿਚ ਤਾਂ ਹੀ ਸਫਲ ਹੋ ਸਕਦੀ ਹੈ ਜੇਕਰ ਇਹ ਵੱਧ ਤੋਂ ਵੱਧ ਪਾਠਕਾਂ ਤੱਕ ਪਹੁੰਚੇ। ਸੋ ਮੈਂ ਸਮੂਹ ਪਾਠਕਾਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਹ ਕਿਤਾਬ ਵਧ ਤੋਂ ਵਧ ਹੱਥਾਂ ਵਿਚ ਪੁਚਾ ਦੇਣ।

**ਮੇਘ ਰਾਜ ਮਿੱਤਰ**

ਗੁਰੂ ਨਾਨਕ ਸਟਰੀਟ, ਬਰਨਾਲਾ।

# ਲੇਖਕ ਬਾਰੇ

ਤਕਰੀਬਨ ਦੋ ਦਹਾਕਿਆਂ ਤੋਂ ਨਿੱਘੀ ਬੁੱਕਲ ਦਾ ਲੇਖਕ ਬਾਰੂ ਸਤਵਰਗ, ਕਮਿਊਨਿਸਟ ਇਨਕਲਾਬੀ ਲਹਿਰ ਨਾਲ ਜੁੜਿਆ ਹੋਇਆ ਹੈ। ਅੰਮਰਜੈਂਸੀ ਤੋਂ ਪਹਿਲਾਂ ਨਿਕਲਦੇ ਰਹੇ ਕਿਰਤੀ-ਕਿੱਸੇ ਦਾ ਇਹ ਸੰਪਾਦਕ ਵੀ ਰਿਹਾ। ਜਦ ਅਮਰਜੈਂਸੀ ਲੱਗੀ ਤਾਂ ਭੂਮੀ ਪਤੀਆਂ-ਮਾਇਆ ਧਾਰੀਆਂ ਦੀ ਸਰਕਾਰ ਨੇ ਹੋਰ ਕਿੰਨੇ ਹੀ ਲੇਖਕਾਂ ਦੇ ਨਾਲ ਸਤਵਰਗ ਨੂੰ ਜੇਲ 'ਚ ਬੰਦ ਕੀਤਾ। ਡੇਢ ਸਾਲ ਬਾਅਦ ਜੇਲ 'ਚੋਂ ਰਿਹਾਅ ਹੋਣ ਬਾਅਦ ਸਤਵਰਗ ਨੇ ਨਾਵਲ, "ਲਹੂ ਪਾਣੀ ਨਹੀਂ ਬਣਿਆ" ਲਿਖਿਆ। ਪੰਜਾਬੀ ਦੇ ਸਾਹਿਤਕ ਪਰਚੇ 'ਮਸ਼ਾਲ' ਦੀ ਸੰਪਾਦਕੀ ਕੀਤੀ। ਜਦ ਅਦਾਰਾ ਪ੍ਰਚੰਡ ਨੂੰ ਸਤਵਰਗ ਦੀ ਲੋੜ ਪਈ ਤਾਂ ਇਹ ਹਾਜਰ ਹੋਇਆ। ਪਹਿਲਾਂ ਪ੍ਰਚੰਡ ਦੇ ਸਹਾਇਕ ਸੰਪਾਦਕ ਵਜੋਂ ਕੰਮ ਕਰਦਾ ਰਿਹਾ। ਬਾਅਦ 'ਚ ਪ੍ਰਚੰਡ ਦੀ ਸੰਪਾਦਕੀ ਸੰਭਾਲੀ। ਪੰਜਾਬ ਦੇ ਕਈ ਹੋਰ ਕਰਾਂਤੀਕਾਰੀ ਸਾਹਿਤਕਾਰਾਂ, ਜਿਵੇਂ ਗੁਰਸ਼ਰਨ ਸਿੰਘ, ਬਾਬਾ ਦੇਵਾ ਸਿੰਘ ਮਾਹਲਾ, ਗੁਰਪ੍ਰੀਤ, ਸੰਤੋਖ ਸਿੰਘ ਬਾਜਵਾ ਅਤੇ ਡਾ: ਸਾਧੂ ਸਿੰਘ ਹੋਰਾਂ ਨਾਲ ਮਿਲ ਕੇ ਕਰਾਂਤੀਕਾਰੀ ਸਾਹਿਤ ਸਭਾ ਪੰਜਾਬ ਦੀ ਸਥਾਪਨਾ ਕੀਤੀ। ਸਤਵਰਗ ਪਹਿਲਾਂ, ਇਸ ਸਭਾ ਦਾ ਜਰਨਲ ਸਕੱਤਰ ਰਿਹਾ। ਬਾਅਦ 'ਚ ਕਰਾਂਤੀਕਾਰੀ ਸਾਹਿਤ ਸਭਾ ਪੰਜਾਬ ਦੇ ਪ੍ਰਧਾਨ ਦੀ ਹੈਸੀਅਤ 'ਚ ਜਿੰਮੇਵਾਰੀ ਨਿਭਾਉਣੀ ਸ਼ੁਰੂ ਕੀਤੀ। ਜਦ ਪੰਜਾਬ 'ਚ ਫਿਰਕੂ ਹਨੇਰੀ ਚੱਲੀ ਤਾਂ ਸਤਵਰਗ ਨੇ "ਫੱਟੜ-ਸ਼ੀਹਣੀ" ਨਾਵਲ ਦੀ ਰਚਨਾ ਕੀਤੀ।

ਸਤਵਰਗ ਨੇ ਜਮਾਤੀ ਜਦੋਜਹਿਦ ਦੀ ਨਿੱਘੀ ਬੁੱਕਲ 'ਚ ਬੈਠ ਕੇ ਲੋਕਾਂ ਉਪਰ ਟੁੱਟੇ ਕਹਿਰ, ਹਾਕਮਾਂ ਦੇ ਹੱਥਾਂ 'ਚ ਖੇਡਦੇ ਦਰਿੰਦਿਆਂ ਦੀ ਦਰਿੰਦਗੀ ਨੂੰ ਸਪਸ਼ਟ ਕਰਨ ਦਾ ਬੀੜਾ ਚੁੱਕਿਆ ਹੈ। ਸਮੇਂ, ਸਥਿਤੀ ਨਾਲ ਮੇਲ ਖਾਂਦੇ ਪਾਤਰਾਂ, ਘਟਨਾਵਾਂ ਤੇ ਮਹੌਲ ਦੀ ਬਹੁਤ ਹੀ ਸਪਸ਼ਟ ਤਸਵੀਰ ਖਿੱਚੀ ਹੈ। ਨਿੱਘੀ ਬੁੱਕਲ ਭਟਕੀ ਜਵਾਨੀ ਨੂੰ ਸਿੱਧੇ ਰਾਹ ਪਾਉਣ ਲਈ ਅਵੱਸ਼ ਸਫਲ ਯਤਨ ਸਿੱਧ ਹੋਵੇਗੀ। ਮੈਨੂੰ ਪੂਰਨ ਆਸ ਹੈ ਕਿ ਸਤਵਰਗ ਆਪਣੀ ਅੰਤਾਂ ਦੀ ਗਰੀਬੀ ਨਾਲ ਭਰੀ ਘਰੇਲੂ ਜਿੰਦਗੀ, ਸਮਾਜ ਦੀਆਂ ਕਾਲੀਆਂ ਤਾਕਤਾਂ ਦਾ ਸਾਹਮਣਾ ਕਰਦਾ, ਅਤੇ ਕਰਾਂਤੀਕਾਰੀ ਸਾਹਿਤਕ ਆਲੋਚਨਾ ਤੋਂ ਸਿਖਦਾ ਲਾਜਮੀ ਕਰਾਂਤੀਕਾਰੀ ਸਾਹਿਤਕ ਪਿੜ 'ਚ ਅਗੇਰੇ, ਹੋਰ ਅਗੇਰੇ ਵਧੇਗਾ।

—ਬਲਜੀਤ

# ਲੇਖਕ ਬਾਰੇ

ਤਕਰੀਬਨ ਦੋ ਦਹਾਕਿਆਂ ਤੋਂ ਨਿੱਘੀ ਬੁੱਕਲ ਦਾ ਲੇਖਕ ਬਾਰੂ ਸਤਵਰਗ, ਕਮਿਊਨਿਸਟ ਇਨਕਲਾਬੀ ਲਹਿਰ ਨਾਲ ਜੁੜਿਆ ਹੋਇਆ ਹੈ। ਐਮਰਜੈਂਸੀ ਤੋਂ ਪਹਿਲਾਂ ਨਿਕਲਦੇ ਰਹੇ ਕਿਰਤੀ-ਕਿੱਸੇ ਦਾ ਇਹ ਸੰਪਾਦਕ ਵੀ ਰਿਹਾ। ਜਦ ਅਮਰਜੈਂਸੀ ਲੱਗੀ ਤਾਂ ਭੂਮੀ ਪਤੀਆਂ-ਮਾਇਆ ਧਾਰੀਆਂ ਦੀ ਸਰਕਾਰ ਨੇ ਹੋਰ ਕਿੰਨੇ ਹੀ ਲੇਖਕਾਂ ਦੇ ਨਾਲ ਸਤਵਰਗ ਨੂੰ ਜੇਲ 'ਚ ਬੰਦ ਕੀਤਾ। ਡੇਢ ਸਾਲ ਬਾਅਦ ਜੇਲ 'ਚੋਂ ਰਿਹਾਅ ਹੋਣ ਬਾਅਦ ਸਤਵਰਗ ਨੇ ਨਾਵਲ, "ਲਹੂ ਪਾਣੀ ਨਹੀਂ ਬਣਿਆ" ਲਿਖਿਆ। ਪੰਜਾਬੀ ਦੇ ਸਾਹਿਤਕ ਪਰਚੇ 'ਮਸ਼ਾਲ' ਦੀ ਸੰਪਾਦਕੀ ਕੀਤੀ। ਜਦ ਅਦਾਰਾ ਪ੍ਰਚੰਡ ਨੂੰ ਸਤਵਰਗ ਦੀ ਲੋੜ ਪਈ ਤਾਂ ਇਹ ਹਾਜਰ ਹੋਇਆ। ਪਹਿਲਾਂ ਪ੍ਰਚੰਡ ਦੇ ਸਹਾਇਕ ਸੰਪਾਦਕ ਵਜੋਂ ਕੰਮ ਕਰਦਾ ਰਿਹਾ। ਬਾਅਦ 'ਚ ਪ੍ਰਚੰਡ ਦੀ ਸੰਪਾਦਕੀ ਸੰਭਾਲੀ। ਪੰਜਾਬ ਦੇ ਕਈ ਹੋਰ ਕਰਾਂਤੀਕਾਰੀ ਸਾਹਿਤਕਾਰਾਂ, ਜਿਵੇਂ ਗੁਰਸ਼ਰਨ ਸਿੰਘ, ਬਾਬਾ ਦੇਵਾ ਸਿੰਘ ਮਾਹਲਾ, ਗੁਰਪ੍ਰੀਤ, ਸੰਤੋਖ ਸਿੰਘ ਬਾਜਵਾ ਅਤੇ ਡਾ: ਸਾਧੂ ਸਿੰਘ ਹੋਰਾਂ ਨਾਲ ਮਿਲ ਕੇ ਕਰਾਂਤੀਕਾਰੀ ਸਾਹਿਤ ਸਭਾ ਪੰਜਾਬ ਦੀ ਸਥਾਪਨਾ ਕੀਤੀ। ਸਤਵਰਗ ਪਹਿਲਾਂ, ਇਸ ਸਭਾ ਦਾ ਜਰਨਲ ਸਕੱਤਰ ਰਿਹਾ। ਬਾਅਦ 'ਚ ਕਰਾਂਤੀਕਾਰੀ ਸਾਹਿਤ ਸਭਾ ਪੰਜਾਬ ਦੇ ਪ੍ਰਧਾਨ ਦੀ ਹੈਸੀਅਤ 'ਚ ਜਿੰਮੇਵਾਰੀ ਨਿਭਾਉਣੀ ਸ਼ੁਰੂ ਕੀਤੀ। ਜਦ ਪੰਜਾਬ 'ਚ ਫਿਰਕੂ ਹਨੇਰੀ ਚੱਲੀ ਤਾਂ ਸਤਵਰਗ ਨੇ "ਫੱਟੜ-ਸ਼ੀਹਣੀ" ਨਾਵਲ ਦੀ ਰਚਨਾ ਕੀਤੀ।

ਸਤਵਰਗ ਨੇ ਜਮਾਤੀ ਜਦੋਜਹਿਦ ਦੀ ਨਿੱਘੀ ਬੁੱਕਲ 'ਚ ਬੈਠ ਕੇ ਲੋਕਾਂ ਉਪਰ ਟੁੱਟੇ ਕਹਿਰ, ਹਾਕਮਾਂ ਦੇ ਹੱਥਾਂ 'ਚ ਖੇਡਦੇ ਦਰਿੰਦਿਆਂ ਦੀ ਦਰਿੰਦਗੀ ਨੂੰ ਸਪਸ਼ਟ ਕਰਨ ਦਾ ਬੀੜਾ ਚੁੱਕਿਆ ਹੈ। ਸਮੇਂ, ਸਥਿਤੀ ਨਾਲ ਮੇਲ ਖਾਂਦੇ ਪਾਤਰਾਂ, ਘਟਨਾਵਾਂ ਤੇ ਮਹੌਲ ਦੀ ਬਹੁਤ ਹੀ ਸਪਸ਼ਟ ਤਸਵੀਰ ਖਿੱਚੀ ਹੈ। ਨਿੱਘੀ ਬੁੱਕਲ ਭਟਕੀ ਜਵਾਨੀ ਨੂੰ ਸਿੱਧੇ ਰਾਹ ਪਾਉਣ ਲਈ ਅਵੱਸ਼ ਸਫਲ ਯਤਨ ਸਿੱਧ ਹੋਵੇਗੀ। ਮੈਨੂੰ ਪੂਰਨ ਆਸ ਹੈ ਕਿ ਸਤਵਰਗ ਆਪਣੀ ਅੰਤਾਂ ਦੀ ਗਰੀਬੀ ਨਾਲ ਭਰੀ ਘਰੇਲੂ ਜਿੰਦਗੀ, ਸਮਾਜ ਦੀਆਂ ਕਾਲੀਆਂ ਤਾਕਤਾਂ ਦਾ ਸਾਹਮਣਾ ਕਰਦਾ, ਅਤੇ ਕਰਾਂਤੀਕਾਰੀ ਸਾਹਿਤਕ ਆਲੋਚਨਾ ਤੋਂ ਸਿਖਦਾ ਲਾਜਮੀ ਕਰਾਂਤੀਕਾਰੀ ਸਾਹਿਤਕ ਪਿੜ 'ਚ ਅਗੇਰੇ, ਹੋਰ ਅਗੇਰੇ ਵਧੇਗਾ।

—ਬਲਜੀਤ

# ਪ੍ਰਕਾਸ਼ਨ ਅਤੇ ਉਦੇਸ਼ ਬਾਰੇ

ਸਾਡੇ ਸਮਾਜ ਵਿਚ ਕਾਫੀ ਲੰਬੇ ਸਮੇਂ ਤੋਂ ਨੇਕੀ ਤੇ ਬਦੀ ਦੀ ਲੜਾਈ ਜਾਰੀ ਹੈ। ਇਸ ਸਮਾਜ ਵਿਚ ਇਕ ਪਾਸੇ ਨੇਕੀ ਕਰਨ ਵਾਲੇ ਭਾਵ ਦੱਬੀ ਕੁਚਲੀ ਜਾ ਰਹੀ ਮਿਹਨਤਕਸ਼ ਜਮਾਤ ਦੇ ਪੱਖ ਵਿਚ ਖੜ੍ਹਨ ਵਾਲੇ ਮਹਾਨ ਲੋਕ ਹਨ। ਦੂਜੇ ਪਾਸੇ ਬਦੀ ਕਰਨ ਵਾਲੇ ਜਾਬਰਾਂ ਤੇ ਉਹਨਾਂ ਦੇ ਚਾਟੜਿਆਂ ਦੇ ਕਾਲ਼ੇ ਕਾਰਨਾਮਿਆਂ ਦਾ ਪਾਪੀ ਇਤਿਹਾਸ ਹੈ। ਜਿਹੜੇ ਲੋਕ ਮਿਹਨਤੀ ਲ਼ੋਕਾਂ ਦੇ ਪੱਖ ਵਿਚ ਖੜੋਕੇ ਲੋਕ ਵਿਰੋਧੀ ਘੜੰਮ ਚੋਧਰੀਆਂ, ਲੋਕ ਦੁਸ਼ਮਣਾਂ ਤੇ ਉਹਨਾਂ ਦੀ ਰਖਵਾਲੀ ਕਰਨ ਵਾਲੇ ਸਟੇਟ ਦੇ ਪੁਰਜਿਆਂ ਦੇ ਲੋਕ ਵਿਰੋਧੀ ਕਿਰਦਾਰ ਨੂੰ ਵੰਗਾਰਦੇ ਹਨ ਉਹਨਾਂ ਨੂੰ ਡਰੇਨਾਂ ਦੇ ਪੁਲਾਂ, ਦਰਿਆਵਾਂ ਦੇ ਕੰਢਿਆਂ, ਉਜਾੜ ਬੀਆ ਵਾਨਾਂ 'ਚ ਕਤਲ ਕਰਨ ਦੀਆਂ ਡੂੰਘੀਆਂ ਸਾਜਸ਼ਾਂ ਘੜੀਆਂ ਜਾਂਦੀਆਂ ਹਨ। ਅਜਿਹਾ ਕਰਦਿਆਂ ਹਾਕਮਾਂ ਦੀਆਂ ਏਜੰਸੀਆਂ ਨੂੰ ਉਹਨਾਂ ਦਾ ਆਪਣਾ ਅਹਿੰਸਾਵਾਦੀ ਸੰਵਿਧਾਨ ਲੋਕਾਂ ਦੀ ਰੱਤ ਵਿਚ ਨੁਚੜਦਾ ਨਹੀਂ ਦਿਸਦਾ. ਉਹ ਸੰਵਿਧਾਨ ਜਿਹੜਾ ਲੋਕ ਰਾਜ ਦੇ ਪਰਦੇ ਹੇਠ ਹਰ ਸ਼ਹਿਰੀ ਦੇ ਜ਼ਾਨ ਮਾਲ ਦੀ ਰਾਖੀ ਦੀ ਗਰੰਟੀ ਦੀ ਗੱਲ ਕਰਦਾ ਹੈ। ਅਜਿਹੀ ਸਾਜਿਸ਼ ਅਧੀਨ ਹੀ ਉਘੇ ਸਮਾਜ ਸੇਵੀ ਸ਼੍ਰੀ ਚਰੰਜੀ ਲਾਲ ਨੂੰ ਡਰੇਨ ਦੇ ਪੁੱਲ ਤੇ ਅਣਪਛਾਤੇ ਲੋਕ ਵਿਰੋਧੀ ਅਨਸਰਾਂ ਵਲੋਂ ਗੋਲੀ ਮਾਰਕੇ ਮਾਰ ਦਿਤਾ ਗਿਆ। ਇਹ ਦੁਰਘਟਨਾ ਉਸ ਸਮੇਂ ਵਾਪਰੀ ਜਦੋਂ ਉਹ ਪਿੰਡ ਭਗਤਾ (ਬਠਿੰਡਾ) 'ਚ ਇਕ ਗਰੀਬ ਪ੍ਰਵਾਰ ਦਾ ਝਗੜਾ ਨਿਬੇੜ ਕੇ ਵਾਪਸ ਘਰ ਪਰਤ ਰਹੇ ਸਨ। ਇਸ ਅਨਰਥ ਖਿਲਾਫ ਲੋਕਾਂ ਆਪਣੇ ਗਹਿਰੇ ਦੁੱਖ ਤੇ ਗੁੱਸੇ ਦਾ ਪ੍ਰਗਟਾਵਾ ਕਰਨ ਲਈ ਕਈ ਦਿਨ ਹੜਤਾਲ ਰੱਖੀ। ਪੁਲਿਸ ਅਤੇ ਉਚ ਅਧਿਕਾਰੀਆਂ ਦਾ ਵਰਤਾਓ ਲੋਕਾਂ ਦੇ ਤਪਦੇ ਦਿਲਾਂ 'ਚ ਠੰਡ ਨਾ ਪਾ ਸਕਿਆ। ਕਾਤਲ ਅਜੇ ਤਕ ਵੀ ਲੱਭੇ ਨਹੀਂ ਗਏ। ਲੋਕ ਕਹਿ ਰਹੇ ਹਨ ਕਿ ਭਾਵੇਂ ਚਰੰਜੀ ਲਾਲ ਜਿਸਮਾਨੀ ਤੌਰ ਤੇ ਸਾਡੇ ਵਿਚਕਾਰ ਨਹੀਂ ਰਹੇ ਪਰ ਉਹਨਾਂ ਦਾ ਗਰੀਬ ਲੋਕਾਂ ਪੱਖੀ ਖਾਸਾ, ਲੋਕਾਂ ਦੇ ਦੁੱਖਾਂ ਸੁੱਖਾਂ ਸਮੇਂ ਉਹਨਾਂ ਦੀ ਪਹੁੰਚ, ਹਰ ਕਿਸਮ ਦੇ ਧੱਕ ਤੇ ਪੁਲਿਸ ਵਧੀਕੀਆਂ ਖਿਲਾਫ ਲੜਨ ਦੀ ਉਹਨਾਂ ਦੀ ਦਲੇਰੀ ਹਮੇਸ਼ਾਂ ਲੋਕਾਂ ਦੇ ਬੁੱਲ੍ਹਾਂ ਤੇ ਰਹੇਗੀ।

ਇਲਾਕੇ ਦੇ ਉਘੇ ਸਮਾਜ਼ ਸੇਵੀ ਸ੍ਰੀ ਬਾਲ ਮਕੰਦ ਪਿੰਡ ਕੇਸਰ ਸਿੰਘ ਵਾਲਾ (ਬਠਿੰਡਾ) ਇਲਾਕੇ ਦੇ ਹੈਂਕੜਬਾਜ਼ਾਂ, ਧੱਕੜਸ਼ਾਹਾਂ ਸਮਗਲਰਾਂ ਤੇ ਪੁਲਿਸ ਵਧੀਕੀਆਂ ਖਿਲਾਫ ਜੂਝਦੇ, ਸਾਦਾ ਤੇ ਅਣਖੀ ਜਿੰਦਗੀ ਜਿਉਂਦੇ ਲਗਾਤਾਰ 2: ਸਾਲ ਦੇ ਲੱਗਭਗ ਪਿੰਡ ਦੇ ਸਰਪੰਚ ਦੀ ਹੈਸੀਅਤ ਵਿਚ ਗਰੀਬ ਲੋਕਾਂ ਦੇ ਸਰਗਰਮ ਹਮਾਇਤੀ ਰਹੇ। ਅੱਜ ਵੀ ਇਲਾਕੇ ਤੇ ਪਿੰਡ ਦੇ ਗਰੀਬ ਲੋਕਾਂ ਵਿਚ ਉਹਨਾਂ ਪ੍ਰਤੀ ਠਾਠਾਂ ਮਾਰਦਾ ਸਤਿਕਾਰ ਵੇਖਿਆ ਜਾ ਸਕਦਾ ਹੈ। ਆਪਣੇ ਛੋਟੇ ਭਰਾ ਸ੍ਰੀ ਚਰੰਜੀ ਲਾਲ ਦਾ ਕਤਲ ਹੋਣ ਤੋਂ ਬਾਅਦ ਉਹ ਕਾਂਗਰਸੀ ਲੀਡਰਾਂ ਤੇ ਹਾਕਮਾਂ ਦਾ ਲੋਕ ਪੱਖੀ ਚਿਹਰਾ ਲੋਕਾਂ ਵਿਚ ਬੇਨਕਾਬ ਕਰਦੇ, ਇਸ ਭਰਿਸ਼ਟ ਸਮਾਜਕ ਪ੍ਰਬੰਧ ਨੂੰ ਲਾਹਨਤਾਂ ਪਾਉਂਦੇ, ਲੋਕਾਂ ਨੂੰ ਇਹ ਸੰਦੇਸ਼ ਦਿੰਦੇ ਕਿ ਇਸ ਭਰਿਸ਼ਟ ਪ੍ਰਬੰਧ ਦੇ ਰਾਖਿਆਂ ਤੋਂ ਇਨਸਾਫ ਦੀ ਆਸ ਰੱਖਣੀ ਮੂਰਖਤਾ ਹੈ, ਸਾਨੂੰ ਸਿੱਖਣ ਲਈ ਪੁਕਾਰਦੇ ਇਸ ਦੁਨੀਆਂ ਤੋਂ ਚਲੇ ਗਏ।

ਭਾਰਤੀ ਇਤਿਹਾਸ ਬੜੇ ਸਬਰ ਨਾਲ ਆਪਣੇ ਸੀਨੇ ਵਿਚ ਜਿਉਂਦਿਆ ਦੀਆਂ ਵਿਛੜਿਆਂ ਪ੍ਰਤੀ ਤੜਫਾਂ, ਪੀੜਾਂ, ਚੀਸਾਂ, ਦੁੱਖਾਂ ਦਰਦਾਂ ਆਦਿ ਸਾਂਭੀ ਬੈਠਾ ਹੈ। ਕਰੋੜਾਂ ਦੁਖੀ ਲੋਕ ਵਿਛੋੜੇ ਦੇ ਗਮ ਨੂੰ ਸ਼ਕਤੀ ਵਿਚ ਬਦਲਣ ਲਈ ਯਤਨਸ਼ੀਲ ਹਨ। ਸਾਨੂੰ ਪੱਕਾ ਯਕੀਨ ਹੈ ਕਿ ਉਹ ਸਮਾਂ ਹੁਣ ਬਹੁਤ ਦੂਰ ਨਹੀਂ ਕਿ ਵਿਛੋੜੇ ਦਾ ਸੰਤਾਪ ਹੰਢਾਅ ਰਹੇ ਲੋਕਾਂ ਦੇ ਤਪਦੇ ਦਿਲਾਂ 'ਚ ਠੰਡ ਪਾਉਣ ਲਈ ਕਰੋੜਾਂ ਲੋਕ ਇਨਾਂ ਡੂੰਘੀਆਂ ਸਾਜਿਸ਼ਾਂ ਦੇ ਕਾਤਲਾਂ ਨੂੰ ਲੋਕ ਅਦਾਲਤਾਂ ਵਿਚ ਫਾਹੇ ਲਾ ਦੇਣਗੇ। ਦੁਨੀਆਂ ਦੀ ਵੱਡੀ ਤੋਂ ਵੱਡੀ ਜ਼ਾਬਰ ਤਾਕਤ ਵੀ ਉਹਨਾਂ ਕਾਤਲਾਂ ਨੂੰ ਬਚਾ ਨਹੀਂ ਸਕੇਗੀ।

ਉਘੇ ਸਮਾਜ ਸੇਵੀ ਸ੍ਰੀ ਬਾਲ ਮਕੰਦ ਦੀ ਯਾਦ 'ਚ ਪ੍ਰਕਾਸ਼ਨ ਸਥਾਪਤ ਕਰਨ ਦਾ ਸਾਡਾ ਮਕਸਦ ਸਿਰਫ ਲੋਕਾਂ ਵਿਚ ਓਹਨਾਂ ਦੀ ਯਾਦ ਤਾਜਾ ਕਰਨਾ ਹੀ ਨਹੀਂ, ਸਗੋਂ ਉਹਨਾਂ ਗਰੀਬ ਲੋਕਾਂ, ਜਿਹਨਾਂ ਦੀ ਉਹਨਾਂ ਔਖਿਆਂ ਸਮਿਆਂ ਅਗਵਾਈ ਕੀਤੀ ਨੂੰ ਕਮਿਊਨਿਸਟ ਇਨਕਲਾਬੀ ਲਹਿਰ ਦੀ ਪ੍ਰਤੀਨਿਧਤਾ ਕਰਨ ਵਾਲੇ ਸਾਹਿਤ ਰਾਹੀਂ ਜਾਗਰਤ ਕਰਨਾ ਸਾਡਾ ਯਾਦਗਾਰੀ ਪ੍ਰਕਾਸ਼ਨ ਦਾ ਉਦੇਸ਼ ਹੈ। ਅਸੀਂ ਇਸ ਉਦੇਸ ਦੀ ਪੂਰਤੀ ਲਈ ਸਭਿਆਚਾਰਕ ਤੇ ਹੋਰ ਫਰੰਟਾਂ ਤੇ ਆਪਣੀ ਸਮਰਥਾ ਅਨੁਸਾਰ ਲੋਕ ਲੇਖਕਾਂ ਦੀਆਂ ਕਿਰਤਾਂ ਛਾਪਣ ਲਈ ਵਚਨ ਵੱਧ ਹਾਂ।

ਪ੍ਰਕਾਸ਼ਨ ਵੱਲੋਂ ਅਸੀਂ ਕਰਾਂਤੀਕਾਰੀ ਸਾਹਿੱਤ ਸਭਾ ਪੰਜਾਬ ਦੇ ਪ੍ਰਧਾਨ ਤੇ ਪ੍ਰਸਿੱਧ ਕਰਾਂਤੀਕਾਰੀ ਲੇਖਕ ਬਾਰੂ ਸਤਬਰਗ ਦਾ ਨਾਵਲ 'ਨਿੱਘੀ ਬੁੱਕਲ' ਤੁਹਾਨੂੰ ਭੇਂਟ ਕਰਦਿਆਂ ਖੁਸ਼ੀ ਅਨੁਭਵ ਕਰ ਰਹੇ ਹਾਂ।

## ਲੇਖਕ ਵਲੋਂ ਨਾਵਲ ਬਾਰੇ

ਆਸ ਮਨੁੱਖੀ ਪ੍ਰਾਣੀ 'ਚ ਅਵੱਸ਼ ਹੁੰਦੀ ਹੈ। ਪਰ ਸ਼ੈਤਾਨ ਦੀ ਆਸ ਆਪਣੀ ਤੋਰ ਤੁਰਦੀ ਤਾਰੀਖ ਦੇ ਵਿਰੋਧੀ ਹੁੰਦੀ ਹੈ ; ਇਨਸਾਨ ਦੀ ਆਸ, ਤਾਰੀਖ ਦੀ ਦਿਸ਼ਾ ਦੇ ਅਨਕੂਲ ਹੁੰਦੀ ਹੈ। ਸ਼ੈਤਾਨ ਤਾਰੀਖ ਨੂੰ ਪ੍ਰਮਾਣੂ ਹਥਿਆਰਾਂ ਦੇ ਅੰਬਾਰਾਂ, ਨਿਹੱਕੀਆਂ ਜੰਗਾਂ, ਸਰਹੱਦੀ ਝਗੜਿਆਂ, ਨਸਲੀ ਵਿਤਕਰਿਆਂ, ਜਾਤੀ ਦੰਗਿਆਂ, ਫਿਰਕੂ ਅੱਗਾਂ ਅਤੇ ਭਰਾ ਮਾਰ ਸਾਕਿਆਂ ਤੱਕ ਸੀਮਤ ਕਰ ਦੇਣੀ ਲੋਚਦਾ ਹੈ। ਪਰ ਇਨਸਾਨ, ਸ਼ੈਤਾਨ ਦੀ ਗੈਰ-ਯਥਾਰਥਕ ਸਵੈ ਇੱਛਾ ਤੋਂ ਉਲਟ, ਤਾਰੀਖ ਨੂੰ ਤਾਰੀਖ ਦੀ ਦਿਸ਼ਾ 'ਚ ਤੋਰਨ ਲਈ ਤਾਘਦਾ ਹੈ। ਇਸੇ ਲਈ ਇਨਸਾਨ ਦੀ ਸਵੈ ਇੱਛਾ ਤਾਰੀਖ ਦੀ ਤੋਰ ਦੇ ਨਿਯਮਾਂ ਦੇ ਸਮਾਨ ਅੰਤਰ ਹੋਣ ਦੇ ਨਾਲ ਨਾਲ ਯਥਾਰਥਕ ਵੀ ਹੁੰਦੀ ਹੈ ।

ਫਿਰ ਤਾਰੀਖ ਦੀ ਤੋਰ ਦੇ ਨਿਯਮਾਂ ਨਾਲ ਸੁਰਮੇਲ ਕੇ ਸਾਹਿਤ ਦੀ ਸਿਰਜਣਾ ਕਰਨ ਵਾਲਾ ਲੇਖਕ, ਸਮਕਾਲੀ ਯਥਾਰਥ ਦੀ ਬੁਨਿਆਦ ਤੇ ਖੜ ਕੇ ਸਵੈ-ਇੱਛਤ ਯਥਾਰਥ ਦੀ ਸਿਰਜਣਾ ਕਿਉਂ ਨਹੀਂ ਕਰ ਸਕਦਾ ? ਕਰ ਸਕਦਾ ਹੈ। ਕਰਨੀ ਵੀ ਅਵੱਸ਼ ਚਾਹੀਦੀ ਹੈ । ਕਿਉਂਕਿ ਸਾਹਿਤ ਸਿਰਫ ਫੋਟੋਗ੍ਰਾਫੀ ਈ ਨਹੀਂ ਹੁੰਦੀ। ਸਾਹਿਤ ਦਾ ਆਦਰਸ਼ ਵੀ ਹੁੰਦਾ ਹੈ।

ਮੇਰੇ ਨਾਵਲ ਨਿੱਘੀ ਬੁੱਕਲ ਦਾ ਆਦਰਸ਼ ਹੈ ਕਿ ਕਿਰਤੀ ਲੋਕਾਂ ਨੂੰ ਜੋ ਨਿੱਘ ਆਪਣੀ ਵਿਚਾਰਧਾਰਾ, ਅਰਥਾਤ ਮਾਰਕਸਵਾਦੀ, ਲੈਨਿਨਵਾਦੀ ਅਤੇ ਮਾਉ ਵਿਚਾਰਧਾਰਾ ਦੇ ਅਧਾਰ ਤੇ ਕੰਮ ਕਰਦੀ ਪਾਰਟੀ ਦੀ ਬੁੱਕਲ 'ਚੋਂ ਮਿਲ ਸਕਦਾ ਹੈ, ਉਹ ਫਿਰਕੂ, ਜਾਤੀ ਜਾਂ ਧਰਮਾਂ ਦੇ ਅਧਾਰ 'ਤੇ ਬਣੀਆਂ ਪਾਰਟੀਆਂ 'ਚੋਂ ਨਹੀਂ ਮਿਲ ਸਕਦਾ। ਅਜਿਹਾਂਆਂ ਪਾਰਟੀਆਂ ਦੀ ਬੁੱਕਲ 'ਚੋਂ ਮਯੂਸੀਆਂ, ਪਰੇਸ਼ਾਨੀਆਂ, ਨਿਰਾਸ਼ਤਾਵਾਂ ਅਤੇ ਆਤਮ ਹਤਿਆਵਾਂ ਜਰੂਰ ਮਿਲ ਸਕਦੀਆਂ ਨੇ ।

ਮੈਂ ਆਪਣੇ ਉਪਰੋਕਤ ਆਦਰਸ਼ ਨੂੰ ਸਨਮੁੱਖ ਰੱਖਕੇ ਹੀ ਆਪਣੇ

# ਲੇਖਕ ਵਲੋਂ ਨਾਵਲ ਬਾਰੇ

ਆਸ ਮਨੁੱਖੀ ਪ੍ਰਾਣੀ 'ਚ ਅਵੱਸ਼ ਹੁੰਦੀ ਹੈ। ਪਰ ਸ਼ੈਤਾਨ ਦੀ ਆਸ ਆਪਣੀ ਤੋਰ ਤੁਰਦੀ ਤਾਰੀਖ ਦੇ ਵਿਰੋਧੀ ਹੁੰਦੀ ਹੈ ; ਇਨਸਾਨ ਦੀ ਆਸ, ਤਾਰੀਖ ਦੀ ਦਿਸ਼ਾ ਦੇ ਅਨਕੂਲ ਹੁੰਦੀ ਹੈ। ਸ਼ੈਤਾਨ ਤਾਰੀਖ ਨੂੰ ਪ੍ਰਮਾਣੂ ਹਥਿਆਰਾਂ ਦੇ ਅੰਬਾਰਾਂ, ਨਿਹੱਕੀਆਂ ਜੰਗਾਂ ਸਰਹੱਦੀ ਝਗੜਿਆਂ, ਨਸਲੀ ਵਿਤਕਰਿਆਂ, ਜਾਤੀ ਦੰਗਿਆਂ, ਫਿਰਕੂ ਅੱਗਾਂ ਅਤੇ ਭਰਾ ਮਾਰ ਸਾਕਿਆਂ ਤੱਕ ਸੀਮਤ ਕਰ ਦੇਣੀ ਲੋਚਦਾ ਹੈ। ਪਰ ਇਨਸਾਨ, ਸ਼ੈਤਾਨ ਦੀ ਗੈਰ-ਯਥਾਰਥਕ ਸਵੈ ਇੱਛਾ ਤੋਂ ਉਲਟ, ਤਾਰੀਖ ਨੂੰ ਤਾਰੀਖ ਦੀ ਦਿਸ਼ਾ 'ਚ ਤੋਰਨ ਲਈ ਤਾਂਘਦਾ ਹੈ। ਇਸੇ ਲਈ ਇਨਸਾਨ ਦੀ ਸਵੈ ਇੱਛਾ ਤਾਰੀਖ ਦੀ ਤੋਰ ਦੇ ਨਿਯਮਾਂ ਦੇ ਸਮਾਨ ਅੰਤਰ ਹੋਣ ਦੇ ਨਾਲ ਨਾਲ ਯਥਾਰਥਕ ਵੀ ਹੁੰਦੀ ਹੈ।

ਫਿਰ ਤਾਰੀਖ ਦੀ ਤੋਰ ਦੇ ਨਿਯਮਾਂ ਨਾਲ ਸੁਰਮੇਲ ਕੇ ਸਾਹਿਤ ਦੀ ਸਿਰਜਣਾ ਕਰਨ ਵਾਲਾ ਲੇਖਕ, ਸਮਕਾਲੀ ਯਥਾਰਥ ਦੀ ਬੁਨਿਆਦ ਤੇ ਖੜ ਕੇ ਸਵੈ-ਇੱਛਤ ਯਥਾਰਥ ਦੀ ਸਿਰਜਣਾ ਕਿਉਂ ਨਹੀਂ ਕਰ ਸਕਦਾ ? ਕਰ ਸਕਦਾ ਹੈ। ਕਰਨੀ ਵੀ ਅਵੱਸ਼ ਚਾਹੀਦੀ ਹੈ। ਕਿਉਂਕਿ ਸਾਹਿਤ ਸਿਰਫ ਫੋਟੋਗ੍ਰਾਫੀ ਈ ਨਹੀਂ ਹੁੰਦੀ। ਸਾਹਿਤ ਦਾ ਆਦਰਸ਼ ਵੀ ਹੁੰਦਾ ਹੈ।

ਮੇਰੇ ਨਾਵਲ ਨਿੱਘੀ ਬੁੱਕਲ ਦਾ ਆਦਰਸ਼ ਹੈ ਕਿ ਕਿਰਤੀ ਲੋਕਾਂ ਨੂੰ ਜੋ ਨਿੱਘ ਆਪਣੀ ਵਿਚਾਰਧਾਰਾ, ਅਰਥਾਤ ਮਾਰਕਸਵਾਦੀ, ਲੈਨਿਨਵਾਦੀ ਅਤੇ ਮਾਉ ਵਿਚਾਰਧਾਰਾ ਦੇ ਅਧਾਰ ਤੇ ਕੰਮ ਕਰਦੀ ਪਾਰਟੀ ਦੀ ਬੁੱਕਲ 'ਚੋਂ ਮਿਲ ਸਕਦਾ ਹੈ, ਉਹ ਫਿਰਕੂ, ਜਾਤੀ ਜਾਂ ਧਰਮਾਂ ਦੇ ਅਧਾਰ 'ਤੇ ਬਣੀਆਂ ਪਾਰਟੀਆਂ 'ਚੋਂ ਨਹੀਂ ਮਿਲ ਸਕਦਾ। ਅਜਿਹਾਂਆਂ ਪਾਰਟੀਆਂ ਦੀ ਬੁੱਕਲ 'ਚੋਂ ਮਯੂਸੀਆਂ, ਪਰੇਸ਼ਾਨੀਆਂ, ਨਿਰਾਸ਼ਤਾਵਾਂ ਅਤੇ ਆਤਮ ਹਤਿਆਵਾਂ ਜਰੂਰ ਮਿਲ ਸਕਦੀਆਂ ਨੇ।

ਮੈਂ ਆਪਣੇ ਉਪਰੋਕਤ ਆਦਰਸ਼ ਨੂੰ ਸਨਮੁੱਖ ਰੱਖਕੇ ਹੀ ਆਪਣੇ

ਨਾਵਲ ਦੇ ਪਾਤਰਾਂ ਨੂੰ ਸਿਰਜਿਆ ਹੈ। ਮੇਰੀ ਤਾਂਘ ਹੈ ਕਿ ਬੇਜਮੀਨੇ, ਪੇਂਡੂ ਮਜਦੂਰ, ਗਰੀਬ ਅਤੇ ਦਰਮਿਆਨੇ ਕਿਸਾਨਾਂ, ਛੋਟੇ ਦੁਕਾਨਦਾਰਾਂ ਆਦਿ ਦਾ ਆਪਸੀ ਰਿਸਤਾ ਨਛੱਤਰ, ਬੂਟੇ, ਪ੍ਰਕਾਸ਼ ਅਤੇ ਜਗਵੰਤ ਹੋਰਾਂ ਵਰਗਾ ਹੋਵੇ। ਤਾਂ ਕਿ ਜਗੀਰਦਾਰ ਅਤੇ ਸਰਮਾਏਦਾਰ ਕਰਤਾਰਿਆਂ, ਬੁੱਕਣਾਂ ਅਤੇ ਬੂਟਿਆਂ ਨੂੰ ਕੁੱਤੇ ਦੀ ਮੌਤ ਨਾ ਮਾਰ ਸਕਣ। ਮੇਰਾ ਆਦਰਸ਼ ਹੈ ਕਿ ਬੂਟੇ ਏ. ਕੇ. ਰਾਈਫਲਾਂ ਨਾਲ ਨਛੱਤਰ ਨੂੰ ਮਾਰਨ ਦੀ ਥਾਂ ਗੁਰਜਿੰਦਿਆਂ ਵਰਗੇ ਗੰਗੂਆਂ ਅਤੇ ਹਿੰਦਿਆਂ ਵਰਗੇ ਟੋਡੀ ਬਦਮਾਸ਼ਾਂ ਨੂੰ ਮਾਰਨ, ਤਾਂ ਕਿ ਨਿੱਜੀ ਜਾਇਦਾਦ ਦਾ ਫਸਤਾ ਵੱਢਣ ਅਤੇ ਸਾਂਝੀਵਾਲਤਾ ਦਾ ਯੁੱਗ ਲਿਆਉਣ ਵਾਲੀ ਜਮਾਤੀ ਜਦੋਜਹਿਦ ਅਗੇਰੇ ਹੋਰ ਅਗੇਰੇ ਵਧ ਸਕੇ।

ਇਨਕਲਾਬੀ ਸ਼ੁਭ ਇਛਾਵਾਂ ਨਾਲ :—

ਮਿਤੀ : 2.4.90 **ਬਾਰੂ ਸਤਵਰਗ**

---

## ਧੰਨਵਾਦ

ਅਸੀਂ ਕੁਸ਼ੱਲਿਆ ਦੇਵੀ, ਮ: ਮਦਨ ਪਾਲ, ਦਰਸ਼ਨ ਕੁਮਾਰ, ਰੋਸ਼ਨ ਲਾਲ, ਪੱਪੂ ਅਤੇ ਹੋਰ ਸਾਥੀਆਂ ਦਾ ਜਿੰਨਾਂ ਨੇ ਸਾਨੂੰ ਆਰਥਿਕ ਸਹਾਇਤਾ ਦਿਤੀ ਤਹਿ ਦਿਲੋਂ ਧੰਨਵਾਦੀ ਹਾਂ। ਜਿੰਨਾਂ ਸਾਥੀਆਂ ਨੇ ਨਾਵਲ ਛਪਵਾਉਣ ਸਬੰਧੀ ਆਪਣੇ ਕੀਮਤੀ ਸੁਝਾਅ ਦਿੱਤੇ ਉਹਨਾਂ ਦੇ ਵੀ ਧੰਨਵਾਦੀ ਹਾਂ। ਅਸੀਂ ਜੁਗਤੀ-ਮੁਕਤੀ ਪ੍ਰਟਿੰਗ ਪ੍ਰੈਸ ਦੇ ਮਾਲਕ ਰਾਮਧਨ, ਕੰਪੋਜੀਟਰ ਰਮੇਸ਼ ਗਰਗ, ਬਾਬੂ ਸਿੰਘ ਸੁਖਲੱਧੀ, ਓਮਪ੍ਰਕਾਸ਼ ਬਮਨੀਆਂ, ਹਰਮਿੰਦਰ ਸਿੰਘ ਗਿੱਲ ਅਤੇ ਮਸ਼ੀਨਮੈਨ ਕੁਲਵੰਤ ਸਿੰਘ ਕੁੱਬੇ ਦਾ ਧੰਨਵਾਦ ਕਰਦੇ ਹਾਂ ਜਿੰਨਾਂ ਨੇ ਨਾਵਲ ਨੂੰ ਦਿਲੋਂ ਚੰਗਾ ਬਣਾਉਣ ਵਿੱਚ ਸਹਿਯੋਗ ਦਿੱਤਾ।

ਪ੍ਰਕਾਸ਼ਨ ਕਮੇਟੀ

**ਵੱਲੋਂ :- ਖਜਾਨਚੀ ਰਜੇਸ਼ "ਮਹਿਰਾਜ"**

**V.P.O. ਮਹਿਰਾਜ ਪੱਤੀ ਸੋਲ (ਬਠਿੰਡਾ)**

**ਲੇਖਕ ਦੀ ਕਲਮ ਤੋਂ.........**

**1) ਲਹੂ ਪਾਣੀ ਨਹੀਂ ਬਣਿਆ** **2) ਫੱਟੜ ਸ਼ੀਹਣੀ**

**3) ਨਿੱਘੀ ਬੁੱਕਲ**

# ਇੱਕ

"ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ ਗੁਰਮੁੱਖ ਪਿਆਰਿਓ ਅੰਮ੍ਰਿਤ ਵੇਲਾ ਹੋ ਚੁੱਕਿਆ, ਉਠੋ, ਉਠ ਕੇ ਦੀਨ ਦੁਨੀਆਂ ਦੇ ਮਾਲਕ ਪਾਸੋਂ ਖੁਸ਼ੀਆਂ-ਤੰਦਰੁਸਤੀਆਂ ਬਖਸ਼ਾਓ ਭਾਈ ਅਤੇ ਰੱਬੀ ਬਾਣੀ ਦਾ ਪਾਠ ਸਰਵਣ ਕਰੋ ਭਾਈ ..........।"

ਰੋਜ਼ਾਨਾ ਤਕਰੀਬਨ ਚਾਰ ਵਜੇ ਦੇ ਕਰੀਬ ਗੁਰਪੁਰਾ ਪਿੰਡ ਦੇ ਗੁਰਦਵਾਰੇ ਦੇ ਭਾਈ ਜੀ ਦੀ ਸਪੀਕਰ ਰਾਹੀਂ ਉਚੀ ਹੁੰਦੀ ਅਵਾਜ ਸੈਂ-ਸੈਂ ਕਰ ਰਹੀ ਰਾਤ 'ਚ ਪਸਰੀ ਚੁੱਪ ਦੇ ਸ਼ਨਾਟੇ ਨੂੰ ਤੋੜਦੀ। ਪੇਂਡੂ ਮਜਦੂਰਾਂ ਦੇ ਵਿਹੜੇ ਨੇੜੇ, ਪਿੰਡ ਦੀਆਂ ਨਾਲੀਆਂ ਦੇ ਗੰਦੇ ਪਾਣੀ ਨਾਲ ਬਣੇ ਚਾਲ੍ਹੇ ਵਿਚੋਂ ਡਾਡ ਮਾਰਦੀ ਸੜਿਆਂਦ ਨੂੰ ਚੀਰਦੀ। ਧਨਵੰਤ ਸਰਦਾਰ ਦੀ ਹਵੇਲੀ ਅੰਦਰਲੇ ਰੰਗੀਨ ਟੈਲੀਵੀਯਨ ਦੇ ਛੱਤ ਉਤਲੇ ਅੰਟੀਨੇ ਦੀ ਛੱਤਰੀ ਨੂੰ ਚੁੰਮਦੀ।

ਕੁਕੜਾਂ ਦੀਆਂ ਬਾਂਗਾਂ ਉੱਚੀਆਂ ਹੁੰਦੀਆਂ।

ਪੇਂਡੂ ਮਜਦੂਰਾਂ ਦੇ ਵਿਹੜੇ 'ਚ ਹਿਲਜੁਲ ਸ਼ੁਰੂ ਹੁੰਦੀ। ਵਿਹੜੇ ਦੇ ਵਸਨੀਕ ਚੀਥੜਿਆਂ ਵਰਗੇ ਮੈਲੇ-ਕੁਚੈਲੇ ਬਿਸਤਰਿਆਂ ਵਿਚੋਂ ਉਨੀਂਦ-ਰੀਆਂ ਅੱਖਾਂ ਮਲਦੇ ਉਠਦੇ। ਉਹ ਆਪਣੇ ਦਿਨ ਦੀ ਮਸ਼ੱਕਤ ਅਤੇ ਥਕੇਵੇਂ

ਨਾਲ ਚੂਰ-ਚੂਰ ਹੋਏ ਹੱਡਾਂ ਦੀ ਪੀੜ ਨੂੰ ਦੰਦਾਂ ਹੇਠ ਜੀਭ ਲੈ ਕੇ ਜਰਦੇ। ਅਕੇਵੇਂ ਅਤੇ ਪੀੜ ਭਰੀਆਂ ਅਵਾਜਾਂ ਸੁਨਣ ਲੱਗਦੀਆਂ, "ਓ-ਹੋ ਹੋ", "ਹਾਏ, ਭੈਣ ਦਿਆ ਗੜੱਕਾ ਰੱਬਾ... ", "ਐਸੇ ਜਿਉਣ ਨਾਲੋਂ ਤਾਂ ਮੌਤ ਈ ਭੇਜਦੇ", 'ਮੌਤ ਵੀ ਬੱਚੜੀ ਜਾਵਾ ਰੱਬ ਕਰਮਾਂ ਵਾਲਿਆਂ ਨੂੰ ਘੱਲਦੈ .." ਜਿਹੀਆਂ ਅਵਾਜਾਂ ਦੇ ਅੱਗੜ-ਪਿੱਛੜ ਖਉਂ-ਖਉਂ ਦੀ ਅਵਾਜ ਸੁਣਦੀ। ਕਈ ਘਰੀਂ ਮਿੱਟੀ ਦੇ ਤੇਲ ਨਾਲ ਜ਼ਲਣ ਵਾਲੇ ਦੀਵੇ ਬਲਦੇ। ਕਈ ਘਰੀਂ ਲਾਲਟੈਨਾਂ ਬਲਦੀਆਂ। ਕਿਸੇ ਘਰ ਬਿਜਲੀ ਦਾ ਲਾਟੂ ਜਗਮਗਾਉਣ ਲਗਦਾ। ਨਲਕਿਆਂ ਦੇ ਹੈਂਡਲਾਂ ਦੀ ਘੜੱਚ-ਘੜੱਚ ਸ਼ੁਰੂ ਹੁੰਦੀ। ਧਰਮ-ਸ਼ਾਲਾ ਨੇੜਲੀ ਖੂਹੀ ਤੋਂ ਕਿਸੇ ਡੋਲ ਜਾਂ ਬਾਲਟੀ ਦੇ ਖੜਕਣ ਦੀ ਅਵਾਜ ਸੁਣਦੀ। ਵਿਹੜੇ ਵਿਚ ਦੀ ਲੰਘਦੀ ਬੀਹੀ ਵਿਚੋਂ ਕਿਸੇ ਆਜੜੀ ਦੀ ਟਿਚ-ਕਾਰੀ ਅਤੇ ਭੇਡਾਂ ਦੀ ਮਿਆਂ.. ...ਮਿਆਂ, ਸੁਣਾਈ ਦਿੰਦੀ।

ਬੱਬਲ-ਬੱਤੀ ਚਾਹ ਨਾਲ ਭਰੀਆਂ ਬਾਟੀਆਂ, ਗਲਾਸ ਅਤੇ ਕੌਲੇ ਬੁਲ੍ਹਾਂ ਨੂੰ ਲਗਦੇ। ਪੇਂਡੂ ਮਜਦੂਰਾਂ ਵਿਚੋਂ, ਕੋਈ ਚਾਹ ਦੀਆਂ ਘੁੱਟਾਂ ਨਾਲ ਫੀਮ ਦਾ ਮਾਵਾ ਸੰਘੋਂ ਹੇਠਾਂ ਕਰਦੇ। ਕਈ ਭੁੱਕੀ ਦੀ ਮੁੱਠ ਚਾਹ 'ਚ ਘੋਲ ਕੇ ਪੀਂਦੇ ਕਈ ਜਰਦੇ ਦੀਆਂ ਤਲੀਆਂ ਬੁੱਲ੍ਹਾਂ 'ਚ ਅੜਾਉਂਦੇ। ਕੋਈ ਨਸ਼ੀਲੀ ਗੋਲੀ ਖਾਂਦਾ। ਨਸਵਾਰ ਨਾਲ ਗੜੱਚ ਲੀਰ ਦੀ ਬੱਤੀ ਨੂੰ ਕੋਈ ਆਪਣੀਆਂ ਨਾਸਾਂ 'ਚ ਅੜਾਉਂਦੇ, ਸੜ੍ਹਾਕੇ ਮਾਰਦਾ। ਚੁਫੇਰੇ ਤੰਮਾਖੂ ਦੀ ਬਦ-ਬੂ ਮਾਰਨ ਲਗਦੀ। ਮਸ਼ੱਕਤ ਅਤੇ ਥਕੇਵੇਂ ਨਾਲ ਚੂਰ-ਚੂਰ ਹੋਏ ਹੱਡਾਂ 'ਚ ਫੁਰਤੀ ਆਉਂਦੀ। ਉਹ ਆਪਣੇ, ਮੈਲੇ-ਕੁਚੈਲੇ ਮੁੜਕੇ ਨਾਲ ਆਕੜੇ ਕਮੀਜਾਂ ਦੇ ਬਟਨ ਅੜਾਉਂਦੇ! ਲੀਰਾਂ ਜਿਹੀਆਂ ਪੱਗਾਂ ਅਤੇ ਚੁੰਨੀਆਂ ਤੋਂ ਬਾਹਰ ਨਿੱਕਲੀਆਂ ਵਾਲਾਂ ਦੀਆਂ ਜਟੂਰੀਆਂ ਨੂੰ ਮੁੜ ਪੱਗਾਂ ਅਤੇ ਚੁੰਨੀਆਂ ਹੇਠ ਕਰਦੇ। ਪਿੰਡਿਆਂ ਤੇ ਮੱਛਰਾਂ ਦੇ ਪਾਏ ਧੱਫੜਾਂ ਨੂੰ, ਉਹਨਾਂ ਦੇ ਅੱਟਣਾਂ ਅਤੇ ਬਿਆਈਆਂ ਵਾਲੇ ਹੱਥ ਖੁਰਕਣ ਲਈ ਆਪ ਮੁਹਾਰੀ ਹਰਕਤ ਕਰਦੇ। ਚੁੱਲਿਆਂ ਵਿਚੋਂ ਧੂਏ ਦੇ ਨਿੱਕਲਦੇ ਵਰੋਲੇ ਸਬ੍ਹਾਤਾਂ, ਝਲਾਨੀਆਂ, ਛੱਤੜਿਆਂ

ਅਤੇ ਕੋਠੜੀਆਂ ਦੀਆਂ ਕੰਧਾਂ ਨਾਲ ਖਹਿੰਦੇ, ਨੀਵੀਆਂ ਛੱਤਾਂ ਦੇ ਬਨੇਰਿਆਂ ਨੂੰ ਟੱਪਦੇ ਛੱਤਾਂ ਉੱਤੇ ਪਏ ਪਾਥੀ, ਬਾਲਣ ਨਾਲ ਕਲੋਲਾਂ ਕਰਦੇ ਪਲੋ-ਪਲ ਪਤਲੇ ਪੈਂਦੇ ਜਾਂਦੇ ਹਨੇਰੇ 'ਚ ਅਲੋਪ ਹੁੰਦੇ।

ਧਨਵੰਤ ਕੇ, ਧਰਮਸ਼ਾਲਾ ਕੋਲ ਆ ਕੇ ਖੜੇ ਟਰੈਕਟਰ ਦੇ ਹਾਰਨ ਦੀ "ਟੀਂ-ਟੀਂ", ਉਹਨਾਂ ਦੇ ਘਰਾਂ ਦੇ ਭੀੜੇ ਵਿਹੜਿਆਂ 'ਚ ਭਗਦੜ ਜਿਹੀ ਮਚਾਉਂਦੀ ਜਿਹਨਾਂ ਦੇ ਵਸਨੀਕਾਂ ਨੇ ਧਨਵੰਤ ਕੇ ਖ਼ੇਤਾਂ 'ਚ ਦਿਹਾੜੀ ਕਰਨ ਜਾਣਾ ਹੁੰਦਾ। ਉਹ ਪੈਰਾਂ 'ਚ ਫਿੱਡੇ ਛਿੱਤਰ ਅੜਾਉਂਦੇ, ਕੱਛਾਂ 'ਚ ਬਾਟੀਆਂ ਸਾਂਭਦੇ ਅਤੇ ਬੁੜ-ਬੁੜ ਕਰਦੇ ਉਸ ਪਾਸੇ ਵਲ ਭੱਜਦੇ, ਜਿਸ ਪਾਸੇ ਵਲੋਂ ਟਰੈਕਟਰ ਦੇ ਹਾਰਨ ਦੀ ਅਵਾਜ ਆ ਰਹੀ ਹੁੰਦੀ। ਸ਼ਹਿਰ ਦਿਹਾੜੀ ਜਾਣ ਵਾਲੇ ਆਪਣੀਆਂ ਬਾਟੀਆਂ ਚਾਦਰਾਂ ਲੜ ਬੰਨ, ਚਾਦਰਾਂ ਮੋਢਿਆਂ ਤੇ ਧਰ, ਚੌਂਕ ਵਿਚ ਮਜਦੂਰਾਂ ਦੀ ਲਗਦੀ ਮੰਡੀ 'ਚ ਛੇਤੀ ਸ਼ਾਮਿਲ ਹੋਣ ਦੀ ਤਾਂਘ ਨਾਲ ਸ਼ਹਿਰ ਵਲ ਜਾਂਦੇ। ਟਰੈਕਟਰ ਮਗਰਲੀਆਂ ਟਰਾਲੀਆਂ ਪਿੱਛੇ ਚਿੰਬੜਦੇ। ਪੀਟਰ ਇੰਜਣਾਂ ਨਾਲ ਬਣੇ ਫਿਟ-ਫਿਟੀਆਂ ਦੀਆਂ ਥੰਦੀਆਂ, ਲੱਕੜ ਦੀਆਂ ਫੱਟੀਆਂ ਦੀਆਂ ਸੀਟਾਂ ਤੇ ਬੈਠਦੇ। ਖੱਚਰਾਂ ਜੁੜੇ ਰਿਹੜਿਆਂ 'ਤੇ ਚੜਦੇ। ਲੱਖੀ ਰਾਮ ਦੇ ਕਪਾਹ ਵਾਲੇ ਕਾਰਖਾਨੇ 'ਚ ਕੰਮ ਕਰਨ ਲਈ ਜਾਣ ਵਾਲੇ ਕਾਰਖਾਨੇ ਵਲ ਕਾਹਲੇ-ਕਾਹਲੇ ਕਦਮ ਪੁਟਦੇ। ਜੁੱਤੀਆਂ ਸਿਉਣ ਗੰਢਣ ਦਾ ਧੰਦਾ ਕਰਨ ਵਾਲੇ ਆਪਣੇ ਸੰਦ-ਸੰਦੇੜੇ ਨੂੰ ਧੂਫ ਦੇਣ ਦੇ ਨਾਲ ਨਾਲ ਭਗਤ ਰਵੀਦਾਸ ਦੀ ਤਸਵੀਰ ਨੂੰ ਵੀ ਧੂਫ ਦਿੰਦੇ। ਸੂਇਆਂ, ਨਹਿਰਾਂ, ਕੱਸੀਆਂ ਦੀਆਂ ਪਟੜੀਆਂ, ਸੜਕਾਂ ਅਤੇ ਖ਼ੇਤਾਂ 'ਚ ਬਣ ਰਹੇ ਪੱਕੇ ਖਾਲਾਂ 'ਤੇ ਮਜਦੂਰੀ ਕਰਨ ਵਾਲੇ, ਕਹੀਆਂ, ਬੱਠਲ, ਟੋਕਰੀਆਂ ਆਦਿ ਚੁੱਕ ਕੇ ਕੰਮ ਵਾਲੀ ਥਾਂ ਨੂੰ ਤੁਰਦੇ। ਸਹਿਰੋਂ ਸਬਜੀ-ਭਾਜੀ ਲਿਆਕੇ ਪਿੰਡਾਂ 'ਚ ਵੇਚਣ ਵਾਲੇ ਟੁੱਟੜ ਜਿਹੇ ਸਾਈਕਲਾ ਨੂੰ ਸ਼ਹਿਰ ਵੱਲ ਨੂੰ ਧੂੰਹਦੇ। ਉਹਨਾਂ ਦੇ ਸਾਈਕਲਾਂ ਦੀ "ਚੀਂਕੂ-ਚੀਂਕੂ" ਕੈਰੀਅਰਾਂ ਦੇ ਦੋਵੀਂ 'ਪਾਸੀਂ' ਲਮਕਦੀਆਂ ਖੁਰਜੀਆਂ ਦੀ ਹਿੱਲ-ਹਿਲਾਹਟ ਨਾਲ ਸੁਰ ਮਿਲਾਉਂਦੀ। ਛੋਟੀ-ਮੋਟੀ

ਸਰਕਾਰੀ ਨੌਕਰੀ ਕਰਨ ਵਾਲੇ ਇਕ ਹੱਥ ਨਾਲ ਸਾਈਕਲ ਦਾ ਹੈਂਡਲ ਜਾਂਭਦੇ ਅਤੇ ਦੂਸਰੇ ਹੱਥ ਨਾਲ ਸ਼ਿਕਾਰੀ ਕੁੱਤੇ ਦੇ ਢਿੱਡ ਵਰਗਾ ਆਪਣਾ ਢਿੱਡ ਘੁਟਦੇ, ਕਾਹਲੀ-ਕਾਹਲੀ ਪੈਡਲ ਘੁਮਾਉਂਦੇ। ਪਾਲ਼ੀ ਮੁੰਡੇ ਆਪਣੇ ਵਿੰਗੇ ਗਿੱਟਿਆਂ ਨੂੰ ਘੜੀਸਦੇ ਆਪੋ-ਆਪਣੇ ਮਾਲਕਾਂ ਦੇ ਘਰਾਂ ਵਲ ਨੂੰ ਭੱਜਦੇ। ਪੱਠਾ ਤੱਥਾ ਅਤੇ ਲੱਕੜ ਬਾਲਣ ਲਿਆਉਣ ਵਾਲੀਆਂ ਰੱਸੇ-ਚਾਦਰਾਂ ਚੁਕਦੀਆਂ।

ਸੂਰਜ ਚੜਦੇ-ਕਰਦੇ ਤੱਕ ਵਿਹੜੇ 'ਚ ਸਿਰਫ ਬੁੱਢੇ-ਠੇਰੇ, ਨਿਕੇ ਨਿਆਣੇ ਜਾਂ ਫਿਰ ਨਾ-ਮੁਰਾਦ ਬਿਮਾਰੀਆਂ ਦਾ ਸ਼ਿਕਾਰ ਲੋਕ ਈ ਰਹਿ ਜਾਂਦੇ।

ਉਹ ਸਾਰਾ ਦਿਨ ਕੰਮਾਂ ਵਾਲੀਆਂ ਥਾਵਾਂ 'ਤੇ ਆਪਣੇ ਤਨ-ਮਨ ਨੂੰ ਮੁਸ਼ੱਕਤ ਦੇ ਵੇਲਣੇ ਵਿੱਚ ਪਿੰਡਦੇ। ਹੱਥਾਂ ਦੀਆਂ ਬਿਆਈਆਂ ਮਿੱਟੀ ਘੱਟੇ ਨਾਲ ਭਰਦੀਆਂ। ਹੱਥਾਂ ਉੱਤਲੇ ਅੱਟਣ ਪਹਿਲਾਂ ਨਾਲੋਂ ਵਧੇਰੇ ਕਾਠੇ ਹੁੰਦੇ। ਪਹਿਨੇ ਮੈਲ ਕੁਚੈਲੇ ਕੱਪੜੇ ਮੁੜਕੇ ਅਤੇ ਮਿੱਟੀ ਦੇ ਸੁਮੇਲ ਨਾਲ ਪਹਿਲਾਂ ਨਾਲੋਂ ਵਧੇਰੇ ਆਕੜਦੇ। ਚਿਹਰਿਆਂ ਉਤਲੋ ਅਕੇਵੇਂ ਅਤੇ ਤਲਖੀ ਦਾ ਰੰਗ ਪਹਿਲਾਂ ਨਾਲੋਂ ਵਧੇਰੇ ਗੂੜਾ ਹੁੰਦਾ। ਹੱਡਾਂ ਦੀ ਕੜ ਕੜ ਪਹਿਲਾਂ ਨਾਲੋਂ ਵਧੇਰੇ ਵੱਧਦੀ।

ਸੂਰਜ ਛਿਪਦੇ ਕਰਦੇ, ਜਦ ਉਹ ਘਰਾਂ ਨੂੰ ਪਰਤ ਰਹੇ ਹੁੰਦੇ ਤਾਂ ਉਦੋਂ ਉਹਨਾਂ ਦੀਆਂ ਲੱਤਾਂ ਨੂੰ ਉਹਨਾਂ ਦੇ ਸਰੀਰਾਂ ਦਾ ਬੋਝ ਚੁੱਕਣਾ ਦੁੱਭਰ ਬਣਿਆ ਹੁੰਦਾ। ਮਧਰੇ ਬੂਹਿਆਂ 'ਚ ਖੜੇ ਬੱਚੇ ਆਪੋ ਆਪਣੇ ਮਾਪਿਆਂ ਨੂੰ ਤੱਕਦਿਆਂ ਦਰੇਗੀ ਜਿਹੀ ਅਵਾਜ 'ਚ ਚੜਚੋਲੜ ਪਾਉਣ ਲਗਦੇ।

"ਆਹ ਬੇਬੇ ਆਗੀ......ਆਹ ! ਬੇਬੇ ਆਗੀ" ।

"ਆਹ ! ਬਾਪੂ ਆ ਗਿਆ...ਆਹ ! ਬਾਪੂ ਆ ਗਿਆ"

ਉਹਨਾਂ ਵਿਚੋਂ ਕਈ ਆਪਣੀਆਂ ਲੱਤਾਂ ਨਾਲ ਲਾਡ 'ਚ ਆ ਕੇ ਚਿੰਬੜੇ ਬੱਚਿਆਂ ਨੂੰ ਹਉਕਾ ਲੈ ਕੇ, ਚੁੱਕ ਛਾਤੀ ਨਾਲ ਲਾਉਂਦੇ।

ਮਸ਼ੱਕਤ ਦੇ ਕੋਹਲੂ ਨੂੰ, ਵਿਹੜੇ ਦੇ ਵਸਨੀਕ ਕਾਲੇ ਬਲਦ ਵਾਂਗ ਗੇੜਦੇ ਆ ਰਹੇ ਸਨ। ਇਸ ਕੋਹਲੂ ਦੇ ਚੱਕਰ ਜਿਉਂ ਜਿਉਂ ਤੇਜ ਹੁੰਦੇ ਜਾ ਰਹੇ ਸਨ, ਤਿਉਂ-ਤਿਉਂ ਪੇਂਡੂ ਮਜਦੂਰਾਂ ਦੇ ਵਿਹੜੇ 'ਚ ਬੇਰੁਜਗਾਰਾਂ ਦੀ ਗਿਣਤੀ ਵਧਦੀ ਜਾ ਰਹੀ ਸੀ । ਦਿਹਾੜੀ, ਰੋਜਾਨਾਂ ਦੇ ਖਰਚਿਆਂ ਸਾਹਮਣੇ ਬੌਣੀ ਹੁੰਦੀ ਜਾ ਰਹੀ ਸੀ। ਥੁੜਾਂ ਅਤੇ ਤੰਗੀਆਂ ਵਧਦੀਆਂ ਜਾ ਰਹੀਆਂ ਸਨ। ਫਿਕਰਾਂ ਝੋਰਿਆਂ ਦਾ ਕੱਦ ਲੰਮਾ ਹੁੰਦਾ ਜਾ ਰਿਹਾ ਸੀ। ਬੇਚੈਨੀ, ਨਫਰਤ, ਗੁੱਸੇ ਅਤੇ ਵਿਦਰੋਹ ਦਾ ਰੰਗ ਗੂੜ੍ਹਾ ਹੁੰਦਾ ਜਾ ਰਿਹਾ ਸੀ। ਇਕ ਦੂਸ਼ਰੇ ਦੀਆਂ ਚੁਗਲੀਆਂ ਕਰਕੇ, ਆਪਸ ਵਿਚ ਕੁੱਕੜਾਂ ਵਾਂਗ ਹੱਥੋ ਪਾਈ ਹੋ ਕੇ ਅਤੇ ਇਕ ਦੂਸਰੇ ਨੂੰ ਗੰਦੀਆਂ ਗਾਲਾਂ ਕੱਢਕੇ, ਉਹ ਆਪਣੇ ਵਿਦਰੋਹ ਦਾ ਪ੍ਰਗਟਾਵਾ ਕਰਦੇ। ਵਿਹਲ ਮਿਲਣ ਤੇ ਵਿਹੜੇ ਵਾਲਿਆਂ ਵਿਚੋਂ ਕਈ ਨਰੰਕਾਰੀਆਂ, ਸੱਚੇ ਸੌਦੇ ਵਾਲਿਆਂ, ਪੱਖਰ ਵੱਢੀਆਂ ਅਤੇ ਸਰਸੇ ਵਾਲਿਆਂ ਦੀਆਂ ਸੰਗਤਾਂ ਵਿਚ ਵੀ ਜਾਂਦੇ । ਵਿਆਹ-ਸ਼ਾਦੀਆਂ 'ਚ ਟੇਪ ਰਿਕਾਰਡਾਂ, ਸਪੀਕਰਾਂ ਅਤੇ ਰੇਡੀਓ ਵਿਚੋਂ ਚਿਉਂਦੀ ਚਿਉਂਦੀ ਅਸ਼ਲੀਲਤਾ ਸੁਣਕੇ ਕਈ ਅੰਦਰੋ-ਅੰਦਰ ਖੁਸ਼ੀ ਮਹਿਸੂਸ ਕਰਦੇ। ਸ਼ਰਾਬ ਨਾਲ ਗੁੱਟ ਹੋ ਕੇ ਇਕ ਦੂਸਰੇ ਦੇ ਜੁੰਡੇ ਪਟਦੇ । ਉਹਨਾਂ ਦੀ ਅਜਿਹੀ ਖੁਸ਼ੀ ਦੇ ਪਲਾਂ ਦੀ ਉਮਰ ਬਹੁਤ ਨਿੱਕੀ ਹੁੰਦੀ।

ਉਹਨਾਂ ਨੂੰ, ਅਮਰ ਵੇਲ ਵਾਂਗ ਵਧਦੀ ਮਹਿੰਗਾਈ, ਬੇਰੁਜਗਾਰੀ ਭੁੱਖਮਰੀ ਅਤੇ ਨਮੋਸ਼ੀਆਂ ਨਾਲ ਝੁਲਸੀ ਆਪਣੀ ਜਿੰਦਗੀ ਚਿਖਾ ਦੇ ਸਮਾਨ ਜਾਪਦੀ। ਇਸ ਚਿਖਾ ਦਾ ਸੇਕ ਉਹਨਾ ਨੂੰ ਭੱਠ ਵਿਚਲੇ ਦਾਣਿਆਂ ਵਾਂਗ ਭੁੰਨਦਾ। ਇਸ ਚਿਖਾ ਦੇ ਕਾਰਨਾਂ ਨੂੰ, ਉਹਨਾਂ ਨੇ ਆਪਣੀ ਸਮਝ ਅਨੁਸਾਰ "ਕਰਮਾਂ ਦੀ ਖੇਡ", "ਪਿਛਲੇ ਜਨਮਾਂ ਦਾ ਫਲ", "ਮੱਥੇ ਦੀ ਲਿਖੀ", ਜਿਹੇ ਨਾਂ ਦੇ ਛੱਡੇ ਸਨ। ਉਹਨਾਂ ਦਾ ਤਾਂ ਵਿਸਵਾਸ਼ ਸੀ ਕਿ, "ਭੇਡ ਤੇ ਉਨ" ਕਿਸੇ ਨੇ ਨੀਂ ਛੱਡਣੀ। ਹਰ ਕੋਈ ਆਪਣਾ ਘਰ ਬਨਾਉਣ ਲਈ ਫਿਰਦੋ"। ਆਪਣੀ ਜਿਹੀ ਸਮਝ ਮੁਤਾਬਕ ਉਹਨਾਂ ਨੇ ਕਪਾਹ ਵਾਲੇ ਕਾਰਖਾਨੇ ਦੇ

ਮਾਲਕ ਲੱਖੀ ਰਾਮ, ਜਿਹੜਾ ਪਹਿਲਾਂ ਕਾਂਗਰਸ ਪਾਰਟੀ ਦਾ ਸਿਰ-ਕੱਢ ਆਗੂ ਸੀ, ਅਤੇ ਬਾਅਦ 'ਚ ਭਾਰਤੀ ਜਨਤਾ ਪਾਰਟੀ 'ਚ ਡੱਡੂ-ਟਪੂਸੀ ਮਾਰ ਗਿਆ ਸੀ ਦਾ ਨਾਂ "ਸਿਆਸੀ-ਠੱਗ" ਧਰਿਆ ਹੋਇਆ ਸੀ । ਧਨਵੰਤ ਜਿਹੜਾ ਪਹਿਲਾਂ ਕਾਂਗਰਸੀਆਂ 'ਚ ਹੁੰਦਾ ਸੀ ਅਤੇ ਹੁਣ ਅਕਾਲੀ ਪਾਰਟੀ 'ਚ ਸੀ ਦਾ ਨਾਂ "ਦਾਹੜੀ ਵਾਲਾ ਬਾਣੀਆਂ" ਧਰਿਆ ਹੋਇਆ ਸੀ । ਸੱਜਿਆਂ ਖੱਬਿਆਂ ਨਾਲ ਸਬੰਧਤ ਡਰਾਮਾ ਪਾਰਟੀਆਂ 'ਚ ਕੰਮ ਕਰਨ ਵਾਲੇ ਹੈਬੂ ਅਤੇ ਤੋਚੀ ਦਾ ਨਾਂ ਉਹਨਾਂ ਨੇ "ਨਚਾਰ" ਧਰਿਆ ਹੋਇਆ ਸੀ । ਕਿਸੇ ਹੋਰ ਪਾਰਟੀ ਦਾ ਵਿਹੜੇ 'ਚ ਕੋਈ ਬੰਦਾ ਨਹੀਂ ਸੀ । ਵਿਹੜੇ ਵਿਚਲੀ ਹੱਟੀ ਵਾਲੇ ਰੇਲੂ ਬਾਰੇ ਉਹਨਾਂ 'ਚ ਇਹ ਧਾਰਨਾ ਪ੍ਰਚੱਲਤ ਸੀ, "ਰੇਲੂ ਨੰਗ ਬਾਣੀਆ ਲੂਣ, ਤੇਲ ਮੁਕਾਈ ਰੱਖਦਾ" ।

ਉਹਨਾਂ ਨੂੰ ਬੇਸ਼ੱਕ ਕਿਸੇ ਤੇ ਵਿਸਵਾਸ਼ ਨਹੀਂ ਸੀ, ਫਿਰ ਵੀ ਉਹਨਾਂ ਵਿਚੋਂ ਬਹੁਤੇ ਆਪਣੀ ਵੋਟ ਕਾਂਗਰਸ ਨੂੰ ਪਾਉਂਦੇ । ਕਈ ਧਨਵੰਤ ਮਗਰ ਲੱਗ ਆਪਣੀ ਵੋਟ ਅਕਾਲੀ ਪਾਰਟੀ ਨੂੰ ਪਾਉਂਦੇ । ਕੁਝ ਨਾ ਕੁਝ ਵੋਟਾਂ ਲੱਖੀ ਰਾਮ ਵੀ ਆਪਣੀ ਪਾਰਟੀ ਲਈ ਭੰਨ ਲੈਂਦਾ । ਕੋਈ ਵਿਰਲਾ ਈ ਸੱਜੂਆਂ-ਖੱਬੂਆਂ ਨੂੰ ਵੋਟ ਪਾਉਂਦਾ ।

ਪੰਜਾਬ ਅੰਦਰ ਕਾਂਗਰਸੀਆਂ ਅਤੇ ਅਕਾਲੀਆਂ ਦੀਆਂ ਸਰਕਾਰਾਂ ਬਣਦੀਆਂ ਰਹੀਆਂ । ਜਿਹੜੀਆਂ 'ਚ ਸਮੇਂ ਸਮੇਂ ਸਿਰ ਸੱਜੂ-ਖੱਬੂ ਭਾਈਵਾਲ ਬਣਦੇ ਰਹੇ । ਪਰ ਚਿਖਾ ਵਰਗੀ ਜਿੰਦਗੀ ਤੋਂ ਵਿਹੜੇ ਦੇ ਵਸਨੀਕਾਂ ਦਾ ਛੁਟਕਾਰਾ ਨਾ ਹੋਇਆ । ਚਿਖਾ ਵਰਗੀ ਜਿੰਦਗੀ ਦਾ ਸੇਕ ਤਾਂ ਉਹਨਾਂ ਦਾ ਖਹਿੜਾ ਉਦੋਂ ਵੀ ਨਾ ਛੱਡਦਾ । ਜਦ ਉਹ ਆਪਣੇ ਚੀਥੜਿਆਂ ਵਰਗੇ ਬਿਸਤਰਿਆਂ ਵਿਚ ਸੁੱਤੇ ਪਏ ਹੁੰਦੇ । ਸੁਪਨੇ 'ਚ ਕਈਆਂ ਨੂੰ ਅੱਗ ਵਿਖਾਈ ਦਿੰਦੀ । ਕਈਆਂ ਨੂੰ ਪਾਣੀ ਵਿਖਾਈ ਦਿੰਦਾ । ਕਈਆਂ ਨੂੰ ਆਪਣੇ ਮਗਰ ਢੱਠਾ-ਝੋਟਾ ਪਿਆ ਦਿੱਸਦਾ । ਉਹ ਸੁੱਤੇ ਪਏ ਚੀਕਾਂ ਮਾਰਨ ਲਗਦੇ । ਕਈ ਸੁੱਤੇ ਪਏ ਉਠ ਕੇ ਤੁਰ ਪੈਂਦੇ । ਕਈ ਸੁਤੇ ਪਏ ਈ ਦੰਦ ਕਿਰਚੀ ਜਾਂਦੇ ......।

ਬੁੱਕਣ ਦਾ ਘਰ ਪੇਂਡੂ ਮਜਦੂਰਾਂ ਦੇ ਇਸੇ ਵਿਹੜੇ ਵਿਚ ਸੀ ।

# ਦੋ

ਬੁੱਕਣ ਨੂੰ ਵਿਹੜੇ ਦੇ ਕਈ ਹੋਰ ਮਜਦੂਰਾਂ ਵਾਂਗ ਅਫੀਮ, ਭੁੱਕੜ ਅਤੇ ਸ਼ਰਾਬ ਦੀ ਵਰਤੋਂ ਕਰਨ ਦੀ ਆਦਤ ਨਹੀਂ ਸੀ। ਪਰ ਤਮਾਖੂ ਪੀਤੇ ਬਿਨਾਂ ਉਸ ਨੂੰ ਸਰਦਾ ਨਹੀਂ ਸੀ। ਚਿਲਮ ਦੀ ਨੜੀ 'ਤੇ ਵਲੇਟਣ ਵਾਲੀ ਮੈਲੀ ਕੁਚੈਲੀ ਸਾਫੀ, ਚਿਲਮ ਅਤੇ ਤੰਮਾਖੂ ਵਾਲੀ ਗੁਥਲੀ ਤਾਂ ਉਹ ਆਪਣੇ ਗੋਡਿਆਂ ਤੋਂ ਨੀਵੇਂ ਖੱਦਰ ਦੇ ਕੁੜਤੇ ਅੰਦਰਲੀ ਜੇਬ 'ਚ ਗਹਿਣਿਆਂ ਵਾਂਗ ਸਾਂਭ ਕੇ ਰੱਖਦਾ। ਉਹ ਆਪਣੇ ਇਹਨਾਂ ਕੀਮਤੀ ਗਹਿਣਿਆਂ ਨੂੰ ਜੇਬ ਵਿਚੋਂ ਉਦੋਂ ਈ ਬਾਹਰ ਕਢਦਾ ਜਦ ਉਸਨੂੰ ਤਮਾਖੂ ਪੀਣ ਦੀ ਤਲਬ ਹੁੰਦੀ। ਉਸ ਦੇ ਹੱਡਲ ਮੂੰਹ ਉਤਲੀ ਤਮਾਖੂ ਦੇ ਧੂੰਏ ਨਾਲ ਧੁੱਆਖੀ ਖਿਪ ਵਰਗੀ ਉਲਝੀ ਦਾਹੜੀ, ਦਾਹੜੀ ਨਾਲ ਇਕ-ਮਿੱਕ ਹੋਈਆ ਮੁੱਛਾਂ ਅਤੇ ਬੇਚੈਨ ਜਿਹੀਆਂ ਅੱਖਾਂ ਉਤਲੀਆਂ ਭਿਮਣਾਂ ਦੇ ਮੋਟੇ-ਮੋਟੇ ਅਤੇ ਲੰਮੇ ਵਾਲਾ ਘਸਮੈਲੇ ਬਣੇ ਹੋਏ ਸਨ।

ਬੁੱਕਣ ਉਦੋਂ ਅੱਠ ਨੌਂ ਸਾਲ ਦਾ ਸੀ, ਜਦ ਉਸਦੇ ਪਿਤਾ ਝਗੜੂ ਨੇ ਉਸਨੂੰ ਪਹਿਲੀ ਵਾਰ ਪ੍ਰਤਾਪ ਸਿੰਘ ਕੇ ਪਾਲੀ ਲਾਇਆ। ਸੁਰਤ ਸੰਭਾਲਣ ਤੋਂ ਈ ਬੁੱਕਣ ਨੂੰ ਪਸ਼ੂਆਂ ਨਾਲ ਮੋਹ ਸੀ। ਉਹ ਚਾਅ ਨਾਲ ਪ੍ਰਤਾਪ ਕੀ ਤੂੜੀ ਵਾਲੀ ਸਬ੍ਹਾਤ ਵਿਚ ਬੈਠਾ ਵੱਡੇ ਸਾਰੇ ਛਾਨਣੇ ਨਾਲ ਤੂੜੀ ਦੇ ਤੀਹ-ਪੈਂਤੀ ਟੋਕਰੇ ਛਾਣਦਾ। ਕੀਤੀ ਸੰਨੀ ਪੱਕੀ ਅਤੇ ਲੰਮੀ ਖੁਰਲੀ ਤੇ ਬੱਝੇ ਡੰਗਰਾਂ ਨੂੰ ਪਾਉਂਦਾ। ਮੱਝਾਂ ਨੂੰ ਨਮ੍ਹਾਉਣ ਲਈ ਬੋਹੜਾਂ ਵਾਲੇ ਛੱਪੜ 'ਚ ਲਿਜਾਂਦਾ। ਖੁਦ ਛੱਪੜ 'ਚ ਵੜਕੇ ਸਾਰੀਆਂ ਮੱਝਾਂ ਵਾਰੀ-ਵਾਰੀ, ਮਲ੍ਹ ਮਲ੍ਹ ਨਮਾਉਂਦਾ। ਉਸ ਅੰਦਰਲੀ ਇਮਾਨਦਾਰੀ ਅਤੇ ਪਸ਼ੂਆਂ ਪ੍ਰਤੀ ਵਫਾਦਾਰੀ ਵਰਗੇ ਗੁਣਾਂ ਨੇ ਪ੍ਰਤਾਪ ਦਾ ਮਨ ਜਿੱਤਿਆ ਸੀ। ਇਸੇ ਕਰਕੇ ਪ੍ਰਤਾਪ ਉਸਦਾ ਖਹਿੜਾ ਛੱਡ ਕੇ ਖੁਸ਼ ਨਹੀਂ ਸੀ। ਉਹ ਲਗਾਤਾਰ ਈ ਪ੍ਰਤਾਪ ਕੇ ਆਪਣੀ ਪੰਦਰਾਂ ਸੋਲਾਂ ਸਾਲ ਦੀ ਉਮਰ ਤੱਕ ਪਾਲੀ ਰਲਦਾ ਰਿਹਾ। ਬਾਅਦ 'ਚ ਉਸਨੇ ਉਹਨਾਂ ਨਾਲ ਈ ਸੀਰ ਕਰਨੇ ਸ਼ੁਰੂ ਕੀਤੇ।

ਉਹਨਾਂ ਦੇ ਦੂਸਰੇ ਕਾਮਿਆਂ ਨਾਲੋਂ ਬੁੱਕਣ ਨਗੌਰੀ ਬਲਦਾਂ ਦੀ ਜੋੜੀ ਨੂੰ ਵਧੇਰੇ ਧਿਆਨ ਨਾਲ ਵਾਉਂਦਾ ਰਿਹਾ। ਪ੍ਰਤਾਪ ਨੇ ਜਿਉਂਦੇ-ਜੀਅ ਉਸਨੂੰ ਕਾਲੇ ਬਲਦ ਵਾਂਗ ਵਾਹਿਆ। ਫਿਰ ਜਦ ਲਾਲ ਪਾਰਟੀ ਦੇ ਗੁਰੀਲਿਆਂ ਦੀਆਂ ਗੋਲੀਆਂ ਨਾਲ ਗੰਭੀਰ ਜਖਮੀ ਹੋਇਆ ' ਪ੍ਰਤਾਪ ਸਿੰਘ ਸ਼ਹਿਰ ਦੇ ਹਸਪਤਾਲ 'ਚ ਮੌਤ ਦੇ ਬਿਸਤਰੇ ਤੇ ਪਿਆ ਸੀ' ਤਾਂ ਉਸਨੇ ਆਪਣੇ ਪੁੱਤਰ ਧਨਵੰਤ ਨੂੰ ਬੁੱਕਣ ਕੋਲੋ ਕੰਮ ਲੈਣ ਦਾ ਗੁਰ-ਮੰਤਰ ਦਸਦਿਆਂ ਕਿਹਾ,

"ਧਨਵੰਤ ਤੂੰ ਬੁੱਕਣ ਨੂੰ ਹੱਥੋਂ ਨਾ ਗਵਾਈਂ। ਉਹਦੇ ਵਰਗਾ ਦੇਵਤਾ ਬੰਦਾ ਮੰਡਲ ਗਾਹਿਆਂ ਨਹੀਂ ਮਿਲਣਾ..... ਧੀ ਭੈਣ ਦੀ ਇੱਜਤ ਦਾ ਸੀਰੀ......ਇਮਾਨਦਾਰ ਐਨਾ, ਸਿਊਨੇ ਦੀ ਢੇਰੀ ਤੇ ਖੜਾ ਕਰਦੀਏ, ਮਜਾਲੈ ਰੱਤੀ ਭਰ ਇੱਧਰ-ਉਧਰ ਹੋ ਜੇ। ਜਬਾਨ ਦਾ ਈ ਅੜਬ ਐ, ਮਿੱਠਤ ਨਾਲ ਉਹਦੇ ਜਿਸਮ ਤੋਂ ਚਮੜੀ ਵੀ ਉਧੇੜੀ ਜਾ ਸਕਦੀ ਐ"।

ਪ੍ਰਤਾਪ ਗੁਰ-ਮੰਤਰ ਦੱਸਣ ਤੋਂ ਹਫਤਾ ਬਾਅਦ ਚਲਾਣਾ ਕਰ ਗਿਆ। ਧਨਵੰਤ ਨੇ ਪਿਤਾ ਕੋਲੋਂ ਮਿਲਿਆ ਗੁਰ-ਮੰਤਰ ਪੱਲੇ ਬੰਨ ਲਿਆ। ਉਸਨੇ ਉਸੇ ਗੁਰ-ਮੰਤਰ ਅਨੁਸਾਰ ਬੁੱਕਣ ਨੂੰ ਕੀਲ ਕੇ ਇੱਕ ਤਰਾਂ ਆਪਣੀ ਮੁੱਠੀ 'ਚ ਲੈ ਲਿਆ ਸੀ। ਬੁੱਕਣ ਤਨੋ-ਮਨੋ ਧੰਨਵੰਤ ਕੇ ਘਰ ਅਤੇ ਖੇਤਾਂ ਪ੍ਰਤੀ ਵਫਾਦਾਰ ਰਹਿੰਦਾ ਕੰਮ ਕਰਦਾ ਰਿਹਾ। ਉਹ ਜਿੰਨਾਂ ਧੰਨਵੰਤ ਕਿਆਂ ਲਈ ਖਰਾ ਰਿਹਾ ਉਨਾਂ ਉਹ ਆਪਣੇ ਘਰ ਲਈ ਖੋਟਾ ਬਣਿਆ।

ਬੁੱਕਣ ਮੂਰਤੀ ਤੋਂ ਵੱਡੇ ਨਛੱਤਰ ਨੂੰ ਪੜ੍ਹਨ ਲਾਉਣ ਦੇ ਹੱਕ ਵਿਚ ਨਹੀਂ ਸੀ। ਉਸਦਾ ਤਾਂ ਵਿਚਾਰ ਸੀ ਕਿ ਕੰਮੀਆਂ-ਕਮੀਣਾ ਦੇ ਬੱਚਿਆਂ ਦੇ ਕਰਮਾਂ ਵਿਚ ਵਿਦਿਆ ਅਤੇ ਸੁੱਖ-ਆਰਾਮ ਨਹੀਂ ਲਿਖਿਆ ਹੁੰਦਾ ਉਹਨਾਂ ਦੇ ਬੱਚਿਆਂ ਦੇ ਕਰਮਾਂ 'ਚ ਤਾਂ ਸਰਦਾਰਾਂ-ਸ਼ਾਹੂਕਾਰਾਂ ਦੀ ਮਸ਼ੱਕਤ ਕਰਨੀ ਈ ਲਿਖੀ ਹੁੰਦੀ ਐ। ਵਿਦਿਆ ਅੱਤੇ ਸੁੱਖ ਆਰਾਮ ਤਾਂ ਸਰਦਾਰਾਂ-ਸ਼ਾਹੂਕਾਰਾਂ ਦੇ ਬੱਚਿਆਂ ਲਈ ਬਣੇ ਨੇ। ਉਸ ਦੀ ਅਜਿਹੀ ਧਾਰਨਾ ਦੇ ਉਲਟ

ਉਸ ਦੀ ਪਤਨੀ 'ਪ੍ਰੇਮੀ ਅਗਲੇ-ਪਿਛਲੇ ਕਰਮਾਂ ਦੇ ਅੰਧ-ਵਿਸ਼ਵਾਸੀ ਵਿਚਾਰਦਾ ਸ਼ਿਕਾਰ ਹੋਣ ਦੇ ਬਾਵਜੂਦ ਵੀ ਆਪਣੇ ਲਾਡਲੇ ਨੂੰ ਘੱਟੋ-ਘੱਟ ਦਸ ਜਮਾਤਾਂ ਪੜ੍ਹਾਉਣ ਅਤੇ ਕਿਸੇ ਸਰਕਾਰੀ ਨੌਕਰੀ ਤੇ ਲਗਵਾਉਣ ਦੀ ਉਮੀਦ ਆਪਣੇ ਮਨ' ਚ ਪਾਲਦੀ ਸੀ। ਉਹ ਨਹੀਂ ਚਾਹੁੰਦੀ ਸੀ ਕਿ ਉਸਦੀਆਂ ਅੱਖਾਂ ਦਾ ਤਾਰਾ ਸਰਦਾਰਾਂ ਦੀਆਂ ਖੁਲਣੀਆਂ 'ਚ ਰੁਲੇ .. ਪਿਉ ਵਾਂਗ ਘਰ ਲਈ ਪਰਾਇਆ ਹੋਵੇ। ਇਸੇ ਲਈ ਪ੍ਰੇਮੀ ਨੇ ਬੁੱਕਣ ਤੋਂ ਬੇਵਾਹਰੀ ਹੋ ਕੇ ਨਛੱਤਰ ਨੂੰ ਆਪਣੀ ਗੁਆਂਢਣ ਗੁਰਨਾਮ ਕੁਰ ਦੇ ਮੁੰਡੇ ਬੂਟੇ ਨਾਲ ਸਕੂਲ ਭੇਜਣਾ ਸ਼ੁਰੂ ਕੀਤਾ। ਬੂਟਾ ਅਤੇ ਨਛੱਤਰ ਜਦ ਇਕ ਦੂਸਰੇ ਦੀਆਂ ਬਾਹਾਂ 'ਚ ਬਾਹਾਂ ਪਾ ਕੇ ਸਕੂਲ ਜਾਂਦੇ ਤਾਂ ਗੁਰਨਾਮ ਕੁਰ ਅਤੇ ਪ੍ਰੇਮੀ, ਜਿਹੜੀਆਂ ਦੋਵੇਂ ਆਪਸ 'ਚ ਸਕੀਆਂ ਭੈਣਾਂ ਦੀ ਤਰਾਂ ਵਰਤਦੀਆਂ ਸਨ। ਉਹਨਾਂ ਨੂੰ ਇਓ ਜਾਂਦੇ ਤੱਕ ਕੇ ਬੇਹੱਦ ਖੁਸ਼ ਹੁੰਦੀਆਂ। ਪ੍ਰੇਮੀ, ਬੁੱਕਣ ਦੇ ਇਸ ਮੇਹਣੇ ਦੀ ਕੋਈ ਪ੍ਰਵਾਹ ਨਾ ਕਰਦੀ।

"ਕੁਤੀਏ ਤੀਮੀਏ ਆਵਦੇ ਧਗੜੇ ਨੂੰ ਮੈਥੋਂ ਉਤੋਂ ਦੀ ਹੋ ਕੇ ਮਦਰੱਸੇ ਭੇਜਣ ਤਾਂ ਲੱਗੀਐਂ ਪਰ ਵੇਖੂੰ ਜਦੋਂ ਤੂੰ ਉਹਨੂੰ ਸ਼ਿਸਨ ਜੱਜ ਲਵਾਵੇਂਗੀ।" ਬੁੱਕਣ ਦੇ ਮੂੰਹੋਂ ਨਿੱਕਲਦੇ "ਕੁਤੀਏ ਤੀਮੀਏ" ਅਤੇ "ਧਗੜਾ" ਜਿਹੇ ਸ਼ਬਦ ਗੋਰੇ ਰੰਗ, ਤਿਖੇ ਨੈਣ ਨਕਸ਼, ਅਤੇ ਸਾਊ ਸੁਭਾਅ ਵਾਲੇ ਨਛੱਤਰ ਨੂੰ ਚੁਭਦੇ। ਉਸਨੂੰ ਕਈ ਵਾਰ ਇਉਂ ਮਹਿਸੂਸ ਹੋਣ ਲਗਦਾ ਜਿਵੇਂ ਬੁੱਕਣ ਉਸਦਾ ਪਿਉ ਹੋਣ ਦੀ ਥਾਂ ਕੋਈ ਪਰਾਇਆ ਬੰਦਾ ਹੋਵੇ। ਬੁੱਕਣ ਦੇ ਝਗੜਾਲੂ ਸੁਭਾਅ ਕੋਲੋ ਪ੍ਰੇਮੀ ਅਤੇ ਮੂਰਤੀ ਵੀ ਸਤੀਆਂ ਹੋਈਆਂ ਸਨ। ਬੁੱਕਣ ਨੂੰ ਪੂਰਾ ਸੌ ਵੀ ਨਹੀਂ ਸੀ ਗਿਣਨਾ ਆਉਂਦਾ। ਇਸੇ ਕਰਕੇ ਉਹ ਘਰ ਦੀ ਕਬੀਲਦਾਰੀ ਕੋਲੋ ਤੀਰੋ ਤੁਰਿੰਦੇ ਕਾਂ ਵਾਂਗ ਤਰਿੰਦਾ। ਉਸ ਵਾਸਤੇ ਤਾਂ ਆਪਣੇ ਪੀਣ ਲਈ ਰੇਲੂ ਦੀ ਹੱਟੀ ਤੋਂ ਤਮਾਖੂ ਲਿਆਉਣਾ ਵੀ ਪਹਾੜ ਸਰ ਕਰਨ ਦੇ ਬਰਾਬਰ ਸੀ। ਤੰਮਾਖੂ ਵਾਲੀ ਗੁਥਲੀ 'ਚੋਂ ਜਦ ਤਮਾਖੂ ਲਿਆਉਣ ਲਈ ਸਿਧਾ ਕਹਿਣ ਦੀ ਥਾਂ ਘਰ ਦੇ ਜੀਆਂ ਨੂੰ ਵੱਢੂ-ਖਾਊਂ ਕਰਨ ਲੱਗਦਾ।

ਘਰ ਵਾਲਿਆਂ ਨੂੰ ਉਸ ਦੀ ਵੱਡੂ-ਖਾਊ ਦਾ ਅਰਥ ਸਮਝਣ 'ਚ ਬਹੁੱਤਾ ਸਮਾ ਨਾ ਲਗਦਾ। ਪ੍ਰੀਮੀ ਆਪਣੇ ਜਣਦਿਆਂ ਨੂੰ ਰੋਂਦੀ ਕਬੀਲਦਾਰੀ ਦਾ ਸਾਰਾ ਲਿਆਉਣ ਦੇਣ ਕਰਦੀ। ਉਹੀ ਵਰੇ-ਛਿਮਾਹੀ ਲੱਖੀ ਰਾਮ ਦੀ ਬਜਾਜੀ ਦੀ ਦੁਕਾਨ ਤੇ ਟੱਬਰ ਲਈ ਲੀੜਾ-ਕੱਪੜਾ ਖਰੀਦ ਦੀ। ਅੰਗ-ਸਕੀਰੀਆਂ ਨਾਲ ਵਰਤਣ-ਵਰਤਾਉਣ ਦੀ ਜਿਮੇਂਵਾਰੀ ਨਿਭਾਉਂਦੀ। ਬੁੱਕਣ ਨੂੰ ਧੰਨਵੰਤ ਦੇ ਘਰ ਅਤੇ ਖੇਤਾਂ 'ਚ ਕੰਮ ਕਰਨ ਦੇ ਫਿਕਰ ਤੋਂ ਬਿਨਾਂ ਹੋਰ ਕਿਸੇ ਗੱਲ ਦੀ ਚੜੀ-ਲੱਥੀ ਦਾ ਫਿਕਰ ਨਹੀਂ ਸੀ।

ਧੰਨਵੰਤ ਕੀਆਂ ਪੈਲੀਆ 'ਚ ਜਦੋਂ ਤੋਂ ਟਰੈਕਟਰ ਨਾਲ ਵਾਹੀ ਹੋਣ ਲੱਗੀ .. ਪਾਣੀ ਲਾਉਣ ਲਈ ਬਿਜਲੀ ਨਾਲ ਚਲਣ ਵਾਲੀਆਂ ਮੋਟਰਾਂ ਲੱਗੀਆਂ, ਕਣਕ ਵੱਢਣ-ਕੱਢਣ ਦਾ ਕੰਮ ਕੰਬਾਈਨ ਨਾਲ ਹੋਣ ਲੱਗਿਆ ਤਾਂ ਉਦੋਂ ਤੋਂ ਉਹਨਾਂ ਨੂੰ ਬੁੱਕਣ ਦੀ ਐਨੀ ਬਹੁੱਤੀ ਜਰੂਰਤ ਨਹੀਂ ਰਹੀ ਸੀ। ਇਸ ਕਰਕੇ ਉਹਨਾਂ ਨੇ ਬੁੱਕਣ ਨੂੰ ਭੇਡਾਂ ਦਾ ਇੱਜੜ ਦਿਆਰੇ 'ਤੇ ਲੈ ਕੇ ਦਿੱਤਾ ਸੀ।

## ਤੀਜਾ

ਮੂਰਤੀ ਨੇ ਸਭਾਤ ਦੀ ਕੰਧ ਵਿਚਲੀ ਅਲਮਾਰੀ 'ਚੋ ਦਸਵੀ-ਜਮਾਤ ਦੀਆਂ ਗਰਦ-ਮਿੱਟੀ ਨਾਲ ਭਰੀਆਂ ਕਿਤਾਬਾਂ-ਕਾਪੀਆਂ ਵਿਚੋਂ ਸਾਇੰਸ ਦੇ ਪ੍ਰੈਕਟੀਕਲਾਂ ਦੀ ਉੱਖੜੀ ਜਿਲਦ ਵਾਲੀ ਕਾਪੀ ਬਾਹਰ ਕੱਢੀ। ਉਹ ਹਥਲੀ ਕਾਪੀ ਲੈ ਕੇ ਛਤੜੇ 'ਚ ਆਈ। ਥਾਲੀ 'ਚੋਂ ਕੁੱਟੀ ਚੂਰੀ ਦਾ ਬੁੱਕ ਭਰਕੇ ਪਿੰਨਾ ਬਣਾਉਂਦੀ ਪ੍ਰੀਮੀ ਨੇ ਇਕ ਪਲ ਮੂਰਤੀ ਦੇ ਹੱਥ ਵਿਚਲੀ ਕਾਪੀ ਵੱਲ ਅਫਸੋਸੇ ਜਿਹੇ ਅੰਦਾਜ ਨਾਲ ਤੱਕਿਆ ਅਤੇ ਦੂਸਰੇ ਪਲ ਉਸਨੇ ਦੁਖੀ ਅੰਦਾਜ 'ਚ ਕਿਹਾ।

"ਏਸੇ 'ਚੋਂ ਪਾੜਲਾ ਕਾਗਜ ਪੁਤ .. ਇਹਨਾਂ ਅੱਗ ਲੱਗਨੀਆਂ ਨੇ ਆਪਣੇ ਨਾਲ ਕੇਹੜਾ ਵਫਾ ਕੀਤੀ ਐ।"

"ਬੇਬੇ ਇਹ ਵੀ ਤਕੜਿਆਂ ਨੂੰ ਵਫਾ ਕਰਦੀਐ। ਮੂਰਤੀ ਨੇ

ਪ੍ਰੇਮੀ ਦੀ ਸੁਰ ਨਾਲ ਸੁਰ ਮਿਲਾਕੇ ਆਪਣੇ ਹੱਥ ਵਿਚਲੀ ਕਾਪੀ ਦੇ ਵਿਚਕਾਰੋਂ ਜਰਕ ਦੇਣੇ ਦੂਹਰਾ ਵਰਕਾ ਖਿਚਿਆ। ਉਹ, ਜਦ ਤੋਂ ਨਛੱਤਰ ਨੂੰ ਨੌਕਰੀ ਮਿਲਣ ਵੱਲੋਂ ਬੇਆਸੀਆਂ ਹੋਈਆਂ ਸਨ ਉਦੋਂ ਤੋਂ ਈ ਉਹਨਾਂ ਨੂੰ ਇਕ ਤਰ੍ਹਾਂ ਕਿਤਾਬਾਂ ਕਾਪੀਆਂ ਨਾਲ ਘਿਰਣਾ ਜਿਹੀ ਹੋ ਗਈ ਸੀ।

ਪਰੇਮੀ ਨੇ ਮੂਰਤੀ ਕੋਲੋਂ ਫੜੇ ਕਾਗਜ 'ਚ ਚੂਰੀ ਦਾ ਪਿੰਨਾ ਵਲੇਟਿਆ ਉਸ ਨੇ ਕਾਗਜ 'ਚ ਵਲੇਟਿਆ ਪਿੰਨਾ, ਆਪਣੀ ਸਿਲ੍ਹਾ ਚੁਗਣ ਵਾਲੀ ਚਾਦਰ ਦੇ ਲੜ ਬੰਨਿਆ। ਬੰਨਿਆ ਪਿੰਨਾ ਚਾਦਰ 'ਚ ਵਲੇਟ ਕੇ ਵਲੇਟੀ ਚਾਦਰ ਆਪਣੇ ਸਿਰ 'ਤੇ ਰੱਖੀ। ਚੁੱਲੇ ਮੂਹਰਲੀ ਅੱਗ 'ਤੇ ਪਿਆ ਦੁੱਧ ਵਾਲਾ ਡੋਲੂ ਕੁੰਢੇਤੋਂ ਫੜ ਕੇ ਚੁੱਕਿਆ। ਉਹ ਆਪਣਾ ਇਕ ਹੱਥ ਸਿਰ ਉਤਲੀ ਚਾਦਰ ਨੂੰ ਪਾ ਕੇ ਅਤੇ ਦੂਸਰੇ ਹੱਥ 'ਚ ਡੋਲੂ ਲਮਕਾਉਂਦੀ ਤੁਰੀ। ਤੁਰਦੀ ਪਰੇਮੀ ਨੇ ਮੱਝ ਨੂੰ ਸਮੇਂ ਸਿਰ ਪੱਠੇ ਪਾਉਣ ਅਤੇ ਪਾਣੀ ਪਿਲਾਉਣ ਦਾ ਚੇਤਾ ਰੱਖਣ ਦੀ ਗੱਲ ਮੂਰਤੀ ਨੂੰ ਚਿਤਾਰੀ। ਉਹ ਘਰ ਦਾ ਬੂਹਾ ਲੰਘ, ਧਰਮਸ਼ਾਲਾ ਕੋਲੋਂ ਖੱਬੇ ਪਾਸੇ ਨੂੰ ਮੁੜੀ। ਵਿਹੜੇ ਦੇ ਗਰੀਬੜੇ ਘਰਾਂ ਮੂਹਰਦੀ ਜਾਂਦੀ ਬੀਹੀ ਤੁਰਦੀ ਪਰੇਮੀ ਪੰਜ-ਸੱਤ ਮਿੰਟਾਂ 'ਚ ਈ ਪਿੰਡ ਦੀ ਫਿਰਨੀ ਤੇ ਜਾ ਪਹੁੰਚੀ। ਫਿਰਨੀ ਤੋਂ ਢਾਬਾਂ ਵਾਲੇ ਖੇਤ ਵਲ ਜਾਂਦੇ ਰਾਹ ਪਈ। ਢਾਬਾਂ ਵਲੋਂ ਰਾਹੇ ਰਾਹ ਆ ਰਿਹਾ ਧਨਵੰਤ ਦੇ ਵੱਡੇ ਮੁੰਡੇ ਭੁਪਿੰਦਰ ਦਾ ਰਾਜਦੂਤ ਮੋਟਰ ਸਾਈਕਲ ਜਦ ਧੂੜ ਨਾਲ ਪਰੇਮੀ ਨੂੰ ਭਰਦਾ ਪਰੇਮੀ ਦੇ ਕੋਲ ਦੀ ਲੰਘਿਆ ਤਾਂ ਪਰੇਮੀ ਦੇ ਸੁਚੇਤ ਮਨ ਅੰਦਰ ਆਪਣੇ ਪੁੱਤਰ ਨਛੱਤਰ ਦਾ ਆਕਾਰ ਉੱਭਰਿਆ। ਭੁਪਿੰਦਰ ਦੇ ਪਹਿਨੀ ਫੌਜੀ ਵਰਦੀ ਦੇ ਮੋਢੇ ਉੱਤਲੀ ਕਰਨਲ ਦੀ ਫੀਤੀ ਦੀ ਚਮਕ ਹਾਲੇ ਤੱਕ ਵੀ ਪਰੇਮੀ ਦੀਆਂ ਅੱਖਾਂ ਨੂੰ ਚੁੰਧਿਆ ਰਹੀ ਸੀ। ਉਹ ਧੀਮੀ ਅਵਾਜ 'ਚ ਆਪਣੇ ਆਪ ਨੂੰ ਸੰਬੋਧਨ ਕਰਦੀ ਬੋਲਣ ਲੱਗੀ,

"ਜੇ ਜਾਏ ਖਣਾਂ ਰੱਬ ਸੱਤੇ ਨੂੰ ਕਿਸੇ ਨੌਕਰੀ ਤੇ ਲਾ ਦਿੰਦਾ ਤਾਂ ਅੱਜ ਉਹਦੇ ਹੇਠ ਵੀ ਬੰਬੂ ਕਾਟ ਹੁੰਦਾ"।

ਭੁਪਿੰਦਰ ਦੀ ਜਿੰਦਗੀ ਅਤੇ ਸੱਤੇ ਦੀ ਜਿੰਦਗੀ ਅੰਦਰਲਾ
ਪਾੜਾ ਤੁਰੀ ਜਾ ਰਹੀ ਪਰੇਮੀ ਨੂੰ ਸੋਚੀਂ ਪਾ ਗਿਆ । ਇਸ ਸੋਚ 'ਚ ਉਹ
ਇਨਾਂ ਗੁਆਚੀ ਕਿ ਉਸ ਨੂੰ ਰਾਹ ਦੇ ਦੋਵੀਂ ਪਾਸੀਂ ਕਣਕ ਵੱਢ ਰਹੇ
ਵਾਢਿਆਂ ਅਤੇ ਵੱਢੀ ਕਣਕ ਦੇ ਥੱਬੀ ਲਾ ਰਹੇ ਕਿਸਾਨਾਂ ਦਾ ਖਿਆਲ ਵੀ
ਵਿਸ਼ਰਿਆ । ਜਿਹੀ ਮਾਨਸਿਕ ਹਾਲਤ 'ਚ ਮਗਨ ਹੋ ਕੇ ਤੁਰੀ ਜਾ ਰਹੀ
ਪਰੇਮੀ ਦੇ ਕੰਨੀ ਪਿਛੇ ਤੋਂ ਅਵਾਜ ਪਈ, "ਚਲਦੇ ਆਂ ਤਾਈ" । ਅਵਾਜ
ਸੁਣਦਿਆਂ ਉਸ ਨੇ ਪਿਛਾ ਭੌਂ ਕੇ ਤੱਕਿਆ । ਵੀਹ-ਪੱਚੀ ਕਰਮਾਂ ਦੀ ਦੂਰੀ
'ਤੇ ਗੱਡੀ ਖਿੱਚੀ ਆ ਰਹੇ ਊਠ ਦੀ ਮੁਹਾਰ ਫੜੀ, ਗੱਡੀ 'ਚ ਖੜਾ ਬੂਟਾ,
ਉਸ ਦੀ ਨਜਰ ਪਿਆ । ਬੂਟੇ ਨੂੰ ਤਕਦੀ ਪਰੇਮੀ ਦਰੇਗੀ ਜਿਹੀ ਗਈ ।
ਦਰੇਗੀ ਹਾਲਤ 'ਚ ਖੜੀ ਪਰੇਮੀ ਦੀਆਂ ਨਜਰਾਂ ਸਾਹਮਣੇ ਪੰਤਾਲੀ-ਛਿਆਲੀ
ਸਾਲ ਦੀ ਸਾਊ-ਸੁਭਾਅ ਅਤੇ ਦਾਨੀ ਜਿਹੀ ਦਿੱਖ ਵਾਲੀ, ਬੂਟੇ ਦੀ ਮਾਂ
ਗੁਰਨਾਮ ਕੌਰ ਦਾ ਅਕਾਰ ਉਭਰਿਆ ।

ਤਕਰੀਬਨ ਦਸ ਵਰੇ ਬੀਤ ਗਏ । ਨਛੱਤਰ ਅਤੇ ਬੂਟਾ ਤੀਜੀ
ਜਮਾਤ 'ਚ ਸਨ । ਸਾਉਣ ਮਹੀਨੇ ਦੀ ਵਰਖਾ ਨਾਲ ਪਾਥੀਆਂ ਦਾ ਗੁਹਾਰਾ
ਭਿੱਜਣ ਦੇ ਡਰੋਂ, ਗੁਰਨਾਮ ਕੁਰ ਗੁਹਾਰਾ ਉਧੇੜ ਕੇ ਪਾਥੀਆਂ
ਅੰਦਰ ਢੋਅ ਰਹੀ ਸੀ । ਪਾਥੀਆਂ ਦੀ ਕਰੀਹ ਹੇਠ
ਛੁਪੇ ਬੈਠੇ ਸੱਪ ਨੇ ਕਰੀਹ 'ਚੋਂ ਪਾਥੀ ਕੱਢਦੀ ਗੁਰਨਾਮ ਕੁਰ ਦੇ ਹੱਥ ਉਤੇ
ਡੰਗ ਮਾਰਿਆ । ਉਸ ਦੇ ਰੌਲਾ ਪਾਉਣ 'ਤੇ ਗਲੀ ਗੁਆਂਢ ਦਾ ਇਕੱਠ ਹੋ
ਗਿਆ । ਪਰੇਮੀ ਵੀ ਕੋਠੇ ਉਤਦੀ ਭੱਜ ਕੇ ਆ ਗਈ ਸੀ । ਗੁਰਨਾਮ ਕੁਰ ਨੂੰ
ਜਿਉਂ-ਜਿਉਂ ਜ਼ਹਿਰ ਚੜਦੀ ਜਾ ਰਹੀ ਸੀ ਤਿਉਂ-ਤਿਉਂ ਉਹ ਬੇਹੋਸ਼ ਹੁੰਦੀ
ਜਾ ਰਹੀ ਸੀ । ਪਰੇਮੀ ਨੂੰ ਉਸ ਨੇ ਰੋਂਦੇ ਬੂਟੇ ਦੀ ਬਾਂਹ ਫੜਾਉਂਦੀ ਨੇ ਕਿਹਾ
ਸੀ "......ਏਹਦਾ ਖਿਆਲ ਰੱਖੀਂ" ਪਰੇਮੀ ਗੁਰਨਾਮ ਕੌਰ ਦੀ ਅੱਖ ਖੜਦੀ
ਤੱਕ ਅਤੇ ਬੂਟੇ ਨੂੰ ਆਪਣੀ ਛਾਤੀ ਨਾਲ ਲਾਉਂਦੀ ਰੋ-ਰੋ ਹਾਲੋਂ-ਬੇਹਾਲ
ਹੋਈ ਸੀ । ਉਸ ਸਮੇਂ ਤਾਂ ਉਸ ਦਾ ਅਤੇ ਨਛੱਤਰ ਦਾ ਮਨ ਈ ਪੁੱਛਿਆ

ਭੁਪਿੰਦਰ ਦੀ ਜ਼ਿੰਦਗੀ ਅਤੇ ਸੱਤੇ ਦੀ ਜ਼ਿੰਦਗੀ ਅੰਦਰਲਾ ਪਾੜਾ ਤੁਰੀ ਜਾ ਰਹੀ ਪਰੇਮੀ ਨੂੰ ਸੋਚੀਂ ਪਾ ਗਿਆ । ਇਸ ਸੋਚ 'ਚ ਉਹ ਇਨਾਂ ਗੁਆਚੀ ਕਿ ਉਸ ਨੂੰ ਰਾਹ ਦੇ ਦੋਵੀਂ ਪਾਸੀਂ ਕਣਕ ਵੱਢ ਰਹੇ ਵਾਢਿਆਂ ਅਤੇ ਵੱਢੀ ਕਣਕ ਦੇ ਥੱਬੇ ਲਾ ਰਹੇ ਕਿਸਾਨਾਂ ਦਾ ਖਿਆਲ ਵੀ ਵਿਸ਼ਰਿਆ । ਜਿਹੀ ਮਾਨਸਿਕ ਹਾਲਤ 'ਚ ਮਗਨ ਹੋ ਕੇ ਤੁਰੀ ਜਾ ਰਹੀ ਪਰੇਮੀ ਦੇ ਕੰਨੀ ਪਿਛੇ ਤੋਂ ਅਵਾਜ ਪਈ, "ਚਲਦੇ ਆਂ ਤਾਈ" । ਅਵਾਜ ਸੁਣਦਿਆਂ ਉਸ ਨੇ ਪਿਛਾ ਭੌਂ ਕੇ ਤੱਕਿਆ । ਵੀਹ-ਪੱਚੀ ਕਰਮਾਂ ਦੀ ਦੂਰੀ 'ਤੇ ਗੱਡੀ ਖਿੱਚੀ ਆ ਰਹੇ ਊਠ ਦੀ ਮੁਹਾਰ ਫੜੀ, ਗੱਡੀ 'ਚ ਖੜਾ ਬੂਟਾ, ਉਸ ਦੀ ਨਜ਼ਰ ਪਿਆ । ਬੂਟੇ ਨੂੰ ਤਕਦੀ ਪਰੇਮੀ ਦਰੇਗੀ ਜਿਹੀ ਗਈ । ਦਰੇਗੀ ਹਾਲਤ 'ਚ ਖੜੀ ਪਰੇਮੀ ਦੀਆਂ ਨਜਰਾਂ ਸਾਹਮਣੇ ਪੰਤਾਲੀ-ਛਿਆਲੀ ਸਾਲ ਦੀ ਸਾਊ-ਸੁਭਾਅ ਅਤੇ ਦਾਨੀ ਜਿਹੀ ਦਿੱਖ ਵਾਲੀ, ਬੂਟੇ ਦੀ ਮਾਂ ਗੁਰਨਾਮ ਕੌਰ ਦਾ ਅਕਾਰ ਉਭਰਿਆ ।

ਤਕਰੀਬਨ ਦਸ ਵਰੇ ਬੀਤ ਗਏ । ਨਛੱਤਰ ਅਤੇ ਬੂਟਾ ਤੀਜੀ ਜਮਾਤ 'ਚ ਸਨ । ਸਾਉਣ ਮਹੀਨੇ ਦੀ ਵਰਖਾ ਨਾਲ ਪਾਥੀਆਂ ਦਾ ਗੁਹਾਰਾ ਭਿੱਜਣ ਦੇ ਡਰੋਂ, ਗੁਰਨਾਮ ਕੁਰ ਗੁਹਾਰਾ ਉਧੇੜ ਕੇ ਪਾਥੀਆਂ ਅੰਦਰ ਢੋਅ ਰਹੀ ਸੀ । ਪਾਥੀਆਂ ਦੀ ਕਰੀਹ ਹੇਠ ਛੁਪੇ ਬੇਠੇ ਸੱਪ ਨੇ ਕਰੀਹ 'ਚੋਂ ਪਾਥੀ ਕੱਢਦੀ ਗੁਰਨਾਮ ਕੁਰ ਦੇ ਹੱਥ ਉਤੇ ਡੰਗ ਮਾਰਿਆ । ਉਸ ਦੇ ਰੌਲਾ ਪਾਉਣ 'ਤੇ ਗਲੀ ਗੁਆਂਢ ਦਾ ਇਕੱਠ ਹੋ ਗਿਆ । ਪਰੇਮੀ ਵੀ ਕੋਠੇ ਉਤਦੀ ਭੱਜ ਕੇ ਆ ਗਈ ਸੀ । ਗੁਰਨਾਮ ਕੁਰ ਨੂੰ ਜਿਉਂ-ਜਿਉਂ ਜ਼ਹਿਰ ਚੜਦੀ ਜਾ ਰਹੀ ਸੀ ਤਿਉਂ-ਤਿਉਂ ਉਹ ਬੇਹੋਸ਼ ਹੁੰਦੀ ਜਾ ਰਹੀ ਸੀ । ਪਰੇਮੀ ਨੂੰ ਉਸ ਨੇ ਰੋਂਦੇ ਬੂਟੇ ਦੀ ਬਾਂਹ ਫੜਾਉਂਦੀ ਨੇ ਕਿਹਾ ਸੀ ".....ਏਹਦਾ ਖਿਆਲ ਰੱਖੀਂ" ਪਰੇਮੀ ਗੁਰਨਾਮ ਕੌਰ ਦੀ ਅੱਖ ਖੜਦੀ ਤੱਕ ਅਤੇ ਬੂਟੇ ਨੂੰ ਆਪਣੀ ਛਾਤੀ ਨਾਲ ਲਾਉਂਦੀ ਰੋ-ਰੋ ਹਾਲੋਂ-ਬੇਹਾਲ ਹੋਈ ਸੀ । ਉਸ ਸਮੇਂ ਤਾਂ ਉਸ ਦਾ ਅਤੇ ਨਛੱਤਰ ਦਾ ਮਨ ਈ ਪੁੱਛਿਆ

ਲੋੜੀਂਦਾ ਸੀ, ਜਿਸ ਸਮੇਂ, ਗੁਰਨਾਮ ਕੌਰ ਦਾ ਭੋਗ ਪੈਣ ਬਾਅਦ ਬੂਟੇ ਦੀ ਨਾਨੀ ਨੇ ਬੂਟੇ ਨੂੰ ਆਪਣੇ ਨਾਲ ਲੈ ਜਾਣ ਲਈ ਆਦਮੀਆਂ-ਇਸਤਰੀਆਂ ਨਾਲ ਭਰੀ ਟਰਾਲੀ 'ਚ ਬੈਠਾਇਆ ਸੀ। ਬਾਅਦ 'ਚ ਜਦ ਪਰੇਮੀ ਕਰਤਾਰੇ ਨੂੰ ਧਨਵੰਤ ਕੇ ਬਾਹਰਲੇ ਨੌਹਰੇ ਵਿਚੋਂ ਸ਼ਰਾਬੀ ਹਾਲਤ 'ਚ ਆਉਂਦਾ ਤਕਦੀ ਤਾਂ ਉਸ ਦੇ ਸਾਹਮਣੇ ਗੁਰਨਾਮ ਕੁਰ ਸਾਮਰ ਤੱਕ ਆ ਖੜਦੀ । ਉਸ ਦੇ ਮਨ 'ਚ ਵਿਚਾਰ ਆਉਂਦਾ -ਧਨਵੰਤ ਕਿਆਂ ਦੇ ਤਾਂ ਚੱਟੇ ਰੁੱਖ ਹਰੇ ਨਹੀਂ ਹੁੰਦੇ ...ਇਹਨਾਂ ਔਉਤਰਿਆਂ ਨੇ ਗੁਰਨਾਮ ਕੁਰ ਦੀ ਭੋਇੰ ਕਦੋਂ ਛੱਡੀ। ਜਦ ਕਰਤਾਰੇ ਨੇ ਧਨਵੰਤ ਕਿਆਂ ਨੂੰ ਜਮੀਨ ਦਾ ਕਿੱਲਾ ਗਹਿਣੇ ਕੀਤਾ ਤਾਂ ਪਤਾ ਲੱਗਣ ਤੇ ਪਰੇਮੀ ਨੇ ਨਛੱਤਰ ਨੂੰ ਸਾਰੀ ਗੱਲ ਦੱਸਣ ਲਈ ਬੂਟੇ ਦੇ ਨਾਨਕੇ ਪਿੰਡ ਬੁਰਜ ਭੇਜਿਆ। ਬੂਟੇ ਦਾ ਨਾਨਾ ਆਇਆ । ਉਸ ਨੇ ਕਰਤਾਰੇ ਨੂੰ ਸਮਝਾਇਆ। ਪਰ ਕਰਤਾਰਾ ਨਾ ਸਮਝਿਆ । ਉਸਨੇ ਤਾਂ ਬਾਅਦ 'ਚ ਦਿਆਲੋ ਨਾਂ ਦੀ ਇਕ ਵਿਧਵਾ ਇਸਤਰੀ ਕਰੇਵਾ ਕਰਵਾਕੇ ਲੈਆਂਦੀ। ਬਨਸੋ ਅਤੇ ਕੰਤੋ ਨਾਂ ਦੀਆਂ ਦੋ ਅੱਗੜ-ਪਿੱਛੜ ਦੀਆਂ ਕੁੜੀਆਂ ਵੀ ਦਿਆਲੋ ਦੇ ਨਾਲ ਆਈਆਂ ਸਨ । ਦਿਆਲੋ ਦਾ ਸੁਭਾਅ ਜਿੰਨਾਂ ਖਰਚੀਲਾ ਸੀ, ਬੰਨਸੋ ਅਤੇ ਕੰਤੋ ਉਨੀਆਂ ਸਾਊ ਅਤੇ ਸਾਦੇ ਸੁਭਾਅ ਦੀਆਂ ਸਨ। ਦਿਆਲੋ ਦੇ ਖਰਚਿਆਂ ਅਤੇ ਕਰਤਾਰੇ ਦੀ ਸ਼ਰਾਬ ਨੇ ਉਹਨਾਂ ਦਾ ਇਕ ਹੋਰ ਕਿੱਲਾ ਧਨਵੰਤ ਦੇ ਨਾਂ ਕਰਵਾ ਦਿਤਾ ਸੀ । ਜਮੀਨ ਨੂੰ ਪਿਆ ਵਾਢਾ ਤਕਦੀ ਪਰੇਮੀ ਖੁਦ ਉਰਜ ਗਈ। ਬੂਟੇ ਦੇ ਨਾਨਕਿਆਂ ਨੇ ਕੋਈ ਹੋਰ ਪੇਸ਼ ਨਾ ਚਲਦੀ ਵੇਖ, ਬੂਟੇ ਨੂੰ ਵੀ ਗੁਰਪੁਰੇ ਛੱਡ ਦਿਤਾ । ਬੂਟਾ ਗੁਰਪੁਰੇ ਤੋਂ ਈ ਕਾਲਜ 'ਚ ਪੜਨ ਜਾਣ ਲੱਗਿਆ । ਬੂਟੇ ਦੇ ਅੜਬ ਸੁਭਾਅ ਨੇ ਦਿਆਲੋ ਅਤੇ ਕਰਤਾਰੇ ਨੂੰ ਚਾਲੂ ਕਰ ਲਿਆ ਸੀ । ਦਿਆਲੋ ਅਤੇ ਕਰਤਾਰੇ ਨੂੰ ਬੂਟਾ ਜਿਨਾ ਰੜਕਦਾ, ਬਨਸੋ ਅਤੇ ਕੰਤੋ ਨੂੰ ਉਹ ਉਨਾਂ ਈ ਚੰਗਾ ਲਗਦਾ। ਬੂਟਾ ਵੀ ਉਨਾਂ ਦੋਵਾਂ ਕੁੜੀਆਂ ਨੂੰ ਆਪਣੀਆਂ ਮਾਂ ਜਾਈਆਂ ਭੈਣਾਂ ਨਾਲੋਂ ਵਧ ਸਮਝਦਾ। ਉਸਨੇ ਪੜਨ ਦੇ ਨਾਲ ਨਾਲ ਵਾਹੀ

ਵੀ ਸ਼ੁਰੂ ਕਰ ਲਈ ਸੀ। ਵਾਹੀ ਦੇ ਕੰਮ ਧੰਦੇ 'ਚ ਬੰਨਸੋ ਅਤੇ ਕੰਤੋ ਉਸ ਦਾ ਪੂਰਾ ਹੱਥ ਵਟਾਉਂਦੀਆਂ। ਬੂਟੇ ਦੇ ਨਾਨਕਿਆਂ ਨੇ ਊਠ-ਗੱਡੀ ਵੀ ਬੂਟੇ ਨੂੰ ਬਣਾ ਦਿਤੀ ਸੀ। ਐਤਕੀ ਬੂਟੇ ਨੇ ਤਿੰਨ ਕਿੱਲੇ ਕਣਕ ਬੀਜੇ ਸਨ। ਕਣਕ ਨੂੰ ਵਢਾਉਣ 'ਚ ਬੰਨਸੋ ਅਤੇ ਕੰਤੋ ਨੇ ਉਸ ਦਾ ਪੂਰਾ ਹੱਥ ਵਟਾਇਆ ਸੀ ਤੇ ਹੁਣ ਬੂਟਾ ਕਣਕ ਦੇ ਲਾਂਗੇ ਦੀ ਗੱਡੀ ਲੈਣ ਜਾ ਰਿਹਾ ਸੀ। ਅੱਠ ਨੌ ਕਰਮਾਂ ਤੇ ਗੱਡੀ ਲਈ ਆ ਰਹੇ ਬੂਟੇ ਦੇ ਸੌਲੇ ਰੰਗ, ਚੌੜੇ ਮੱਥੇ ਅਤੇ ਬਿੱਲੀਆਂ ਅੱਖਾਂ 'ਚੋਂ ਪਰੇਮੀ ਨੂੰ ਗੁਰਨਾਮ ਕੁਰ ਦੇ ਮੜੰਗੇ ਦੀ ਝੁਣ ਪਈ। ਉਸਨੇ ਲਾਡ ਅਤੇ ਅਪਣੱਤ ਭਰੇ ਅੰਦਾਜ 'ਚ ਉਸ ਵਲ ਤਕਦੀ ਨੇ ਪੁੱਛਿਆ,

"ਢੁਆਈ ਦਾ ਕੰਮ ਕਿੰਨਾ ਕੁ ਨਬੇੜ ਲਿਆ ਮੇਰੇ ਸ਼ੇਰ ਨੇ..."

ਪਰੇਮੀ ਦੇ ਪੁੱਛੇ ਸੁਆਲ ਦੇ ਜੁਆਬ 'ਚ ਬੂਟਾ ਬੋਲਿਆ,

"ਬੱਸ ਮੈਨੂੰ ਲਗਦੀ ਐ ਅੱਜ ਈ ਨਿਬੜਜੂ ਤਾਈ" ਬੂਟੇ ਨੇ ਊਠ ਦੀ ਹਥਲੀ ਮੁਹਾਰ ਖਿੱਚੀ। ਮੁਹਾਰ ਖਿੱਚਣ ਦੇ ਨਾਲ ਨਾਲ ਊਠ ਨੂੰ ਖੜਨ ਲਈ ਬੁਸ਼ਕਰ ਮਾਰੀ। ਲੰਮੀਆਂ ਪੁਲਾਂਘਾ ਘਟਾਉਂਦਾ ਊਠ ਤਿੰਨ ਚਾਰ ਕਰਮਾਂ ਅਗਾਂਹ ਜਾ ਕੇ ਰੁਕਿਆ। ਗੱਡੀ 'ਚ ਖੜੇ ਬੂਟੇ ਨੇ ਆਪਣਾ ਹੱਥ ਗੱਡੀ ਦੇ ਬੰਝੇ ਤੋਂ ਬਾਹਰ ਕੱਢਕੇ ਆਖਿਆ,

"ਆਹ, ਡੋਲਣਾ ਤਾਂ ਮੈਨੂੰ ਫੜਾ ਦੇ ਤਾਈ। ਤੂੰ ਪਿਛੇ ਦੀ ਚੜ ਆ"

ਡੋਲਣਾ ਉਸਨੂੰ ਫੜਾ ਕੇ ਪਰੇਮੀ ਆਪ ਸਿਰ ਉਤਲੀ ਚਾਦਰ ਹੱਥਾਂ 'ਚ ਫੜੂ ਗੱਡੀ 'ਚ ਚੜੀ। ਬੂਟੇ ਨੇ ਖੜੇ ਊਠ ਨੂੰ ਹੱਕਿਆ। ਲੇਡੇ ਤੇ ਚੀਰ ਕਰਦਾ ਊਠ ਖੜਕ-ਖੜਕ ਕਰਦੀ ਗੱਡੀ ਨੂੰ ਖਿਚਦਾ ਤੁਰਿਆ।

"ਡੋਲੂ 'ਚ ਤਾਂ ਦੁੱਧ ਲਗਦਾ ਤਾਈ" ?

"ਆਹੋ, ਦੁੱਧ ਐ ਪੁੱਤਾ......ਪਰੇਮੀ ਨੇ ਮੁਸਕਰਾ ਕੇ ਬੂਟੇ ਵਲ ਤਕਦੀ ਨੇ ਪੁੱਛਿਆ "... ਕਿਵੇਂ ਪੀਣੈਂ ਪੁੱਤ" ?

"ਪੀਣ ਨੂੰ ਤਾਂ ਕੀਐ ਤਾਈ। ਮੈਂ ਤਾਂ ਊਈਂ ਪੁੱਛਿਆ ਸੀ"।

ਊਈਂ ਪੁੱਛਣ ਨੂੰ ਕੀ ਐ ਪੁੱਤ ਦੁੱਧ ਤੇਰੇ ਨਾਲੋਂ ਚੰਗਾ ਤਾਂ ਨੀ..."

ਪਰੇਮੀ ਨੇ ਚਾਦਰ ਦੇ ਲੜ ਨਾਲੋਂ ਚੂਰੀ ਦਾ ਪਿੰਨਾ ਖੋਲਦੀ ਨੇ ਆਖਿਆ "ਲੈ ਚੂਰੀ ਵੀ ਖਾ ਲੈ"।

ਪਰੇਮੀ ਦੇ ਬਾਰ ਬਾਰ ਕਹਿਣ ਤੇ ਬੂਟੇ ਨੇ ਪਰੇਮੀ ਦੀਆਂ ਮਮਤਾ ਭਰੀਆਂ ਭਾਵਨਾਵਾਂ ਦਾ ਖਿਆਲ ਕਰ ਥੋੜੀ ਜਿਹੀ ਚੂਰੀ ਖਾਧੀ, ਅਤੇ ਥੋੜਾ ਜਿਹਾ ਦੁੱਧ ਪੀਤਾ। ਪਰੇਮੀ ਨੇ ਡੋਲੂ ਦਾ ਢੱਕਣ ਅੜਾਇਆ। ਚੂਰੀ ਦਾ ਬਾਕੀ ਪਿੰਨਾ ਪਹਿਲਾਂ ਦੀ ਤਰਾਂ ਚਾਦਰ ਦੇ ਲੜ ਬੰਨਿਆ। ਬੂਟੇ ਨੂੰ ਚੂਰੀ ਖਵਾ ਕੇ ਅਤੇ ਦੁੱਧ ਪਿਆ ਕੇ ਪਰੇਮੀ ਦੇ ਮਨ ਨੂੰ ਸ਼ਾਂਤੀ ਜਿਹੀ ਆ ਗਈ ਸੀ। ਉਸਨੇ ਪੁਛਿਆ, "ਹੋਰ ਗੱਲ ਦੱਸੋ-ਪੁੱਤ! ਦਿਆਲੋ ਤੇ ਕਰਤਾਰੇ ਦਾ ਹੱਥ ਤਾਂ ਠੀਕ ਐ ਹੁਣ?"

"ਬੱਸ-ਤਾਈ! ਉਹਨਾਂ ਦਾ ਤਾਂ ਪਹਿਲਾਂ ਵਾਲਾ ਬੇਂਹਾਂ-ਕੁਹਾੜੀ ਐ।"

"ਨਪੁੱਤਾ ਧਨਵੰਤ ਈ ਭਾਈ ਸਭ-ਕੁਸ ਦੀ ਜੜ ਐ।"

"ਤੇ ਤਾਈ! ਜਿਹੜੀ ਜਮੀਨ ਪਹਿਲਾਂ ਲੈ ਗਿਆ ਸੋ ਲੈ ਗਿਆ। ਹੁਣ ਤਾਂ ਸਾਲੇ ਨੂੰ ਨਹੁੰ ਨਹੀਂ ਧਰਨ ਦਿੰਦਾ ਬਾਕੀ ਜਮੀਨ 'ਤੇ।" ਬੂਟੇ ਨੇ ਮੂਹਰਿਓਂ ਰਾਹੇ ਰਾਹ ਆ ਰਹੀ ਧਨਵੰਤ ਕੀ ਕੰਬਾਈਨ ਵਲ ਘੂਰ ਕੇ ਤੱਕਦੇ ਨੇ ਊੱਠ ਨੂੰ ਰਾਹ ਦੇ ਖੱਬੇ ਪਾਸੇ ਵੱਲ ਦੀ ਭੜੀਂ ਵੱਲ ਵੱਟਿਆ। ਉਹਨਾਂ ਦੋਹਾਂ ਵਿਚ-ਕਾਰ ਧਨਵੰਤ ਸਰਦਾਰ ਦੀ ਗਰੀਬ ਅਤੇ ਦਰਮਿਆਨੇ ਕਿਸਾਨਾਂ ਦੀ ਜਮੀਨ ਗਹਿਣੇ-ਬੈ ਲੈਣ ਵਾਲੀ ਨੀਤੀ ਬਾਰੇ ਗੱਲ ਚਲਦੀ ਰਹੀ। ਧਨਵੰਤ ਗਰੀਬ ਤੇ ਦਰਮਿਆਨੇ ਕਿਸਾਨਾਂ ਵਿਚੋਂ ਕਈਆਂ ਨੂੰ ਸ਼ਰਾਬ, ਅਫੀਮ ਅਤੇ ਮੁਕੱਦਮੇ ਬਾਜੀ ਜਿਹੀਆਂ ਲਾਹਣਤਾਂ ਚ ਫਸਾ ਕੇ ਉਹਨਾਂ ਦੀ ਕਾਫੀ ਜਮੀਨ ਗਹਿਣੇ-ਬੈ ਲੈ ਚੁਕਿਆ ਸੀ। ਗੱਲੀਂ ਪਏ ਬੂਟੇ ਅਤੇ ਪ੍ਰੇਮੀ ਨੂੰ ਖੱਤਮ ਹੋ ਰਹੀ ਵਾਟ ਦਾ ਪਤਾ ਨਹੀਂ ਲੱਗ ਰਿਹਾ ਸੀ। ਉਹਨਾਂ ਦੀਆਂ ਗੱਲਾਂ ਦੀ ਲੜੀ ਤਾਂ ਉਦੋਂ ਟੁਟੀ ਜਦੋਂ ਗੱਡੀ ਰਾਹ ਤੋਂ ਪੰਜ ਛੇ ਕਿਲਿਆਂ ਦੀ ਵਿਥ ਉਹਲੇ ਧਨਵੰਤ ਕਿ

ਫਾਰਮ ਅੰਦਰ ਕਣਕ ਦੀਆਂ ਬੋਰੀਆਂ ਟਰੱਕ 'ਚ ਲੱਦ ਰਹੇ ਦਿਹਾੜੀਦਾਰਾਂ ਦੇ ਐਨ-ਬਰਾਬਰ ਜਾ ਪਹੁੰਚੀ। ਬੂਟੇ ਨੇ ਬੁਸ਼ਕਰ ਮਾਰ ਕੇ ਉਠ ਰੋਕਿਆ। ਗੱਡੀ ਖੜੀ। ਪ੍ਰੇਮੀ ਚਾਦਰ ਅਤੇ ਡੋਲੂ ਹੱਥ ਲੈਂਦੀ ਹੇਠਾਂ ਉੱਤਰੀ ਬੂਟੇ ਨੇ ਗੱਡੀ ਤੋਰਦਿਆਂ ਆਖਿਆ,

"ਤਾਈ! ਅਗਾਂਹ ਆਜੀ ਤੂੰ! ਆਪਣੇ ਖੇਤ 'ਚ ਵਾਹਵਾ ਬੱਲੀਆਂ ਡਿਗੀਐਂ ਵੱਤ ਚੜੀ ਵੀ ਸੀ ਨਾ ਕਣਕ।"

"ਆਜੂੰਗੀ ਸ਼ੇਰਾ!" ਪ੍ਰੇਮੀ ਰਾਹ ਚੋਂ ਧਨਵੰਤ ਦੇ ਫਾਰਮ ਜਾਂਦੇ ਪਹੇ ਪਈ। ਪਹੇ-ਪਹੇ ਤੁਰੀ ਜਾ ਰਹੀ ਪ੍ਰੇਮੀ ਨੂੰ ਧਨਵੰਤ ਕੇ ਫਾਰਮ ਅੰਦਰਲਾ ਦ੍ਰਿਸ਼ ਸ਼ਹਿਰ ਦੇ ਮਾਲ-ਗੁਦਾਮ ਵਰਗਾ ਜਾਪਿਆ। ਕਣਕ ਨਾਲ ਭਰੀਆਂ ਬੋਰੀਆਂ ਦੀ ਧਾਂਗ ਲਗੀ ਹੋਈ ਸੀ। ਦਿਹਾੜੀਏ ਧਾਂਗ ਚੋਂ ਬੋਰੀਆਂ ਉਠਾ-ਉਠਾ ਟਰੱਕ ਲੱਦੀ ਜਾ ਰਹੇ ਸਨ। ਦੋ-ਤਿੰਨ ਦਿਹਾੜੀਏ ਕਣਕ ਦੇ ਅੰਬਾਰ ਵਰਗੇ ਢੇਰ ਚੋਂ ਖਾਲੀ ਬੋਰੀਆਂ ਭਰੀ ਜਾ ਰਹੇ ਸਨ। ਇੱਕ ਜਣਾ ਭਰੀਆਂ ਬੋਰੀਆਂ ਦੇ ਮੂੰਹ ਸਿਉਂਈ ਜਾ ਰਹਿਆ ਸੀ। ਚਿੱਟੇ ਟੈਰੀਕਾਟ ਦਾ ਕਮੀਜ਼-ਪਜਾਮਾ ਪਹਿਨੀ ਕਰੜ-ਵਰੜੀ ਦਾਹੜੀ ਨੂੰ ਚੜ੍ਹਾਈ ਅਤੇ ਨੀਲੇ ਰੰਗ ਦੀ ਪਟਿਆਲੇ-ਸ਼ਾਹੀ ਪੱਗ ਬੰਨੀ ਢਿੱਡਲ ਜਿਹਾ ਧਨਵੰਤ ਕਣਕ ਦੇ ਢੇਰ ਤੋਂ ਕੁਝ ਕਰਮਾਂ ਪਰਾਂ, ਜਾਮਣ ਦੀ ਸੰਘਣੀ ਛਾਂ ਹੇਠ ਡਹੇ ਮੰਜੇ 'ਤੇ ਬੈਠਾ ਸੀ। ਦਿਹਾੜੀਆਂ 'ਚ ਰੁਲ੍ਹੇ ਨਛੱਤਰ ਦੀ ਪ੍ਰੇਮੀ ਨੂੰ ਅੱਠ ਦੱਸ ਕਰਮਾਂ ਦੀ ਦੂਰੀ 'ਤੋਂ ਈ ਸਿਆਣ ਆਈ। ਨਛੱਤਰ ਅਤੇ ਭਈਆ, ਇੱਕ ਦੂਸਰੇ ਦੇ ਹੱਥ ਘੁੱਟ ਕੇ ਫੜੀਂ, ਆਪਣੀਆਂ ਬਾਹਵਾਂ ਉਤੇ ਕਣਕ ਦੀ ਬੋਰੀ ਚੁੱਕੀ ਟਰੱਕ ਵੱਲ ਨੂੰ ਜਾ ਰਹੇ ਸਨ। ਉਹਨਾਂ ਦੀਆਂ ਪਿੰਝਣੀਆਂ ਦੀਆਂ ਤਣੀਆਂ ਨਾੜਾਂ ਅਤੇ ਗਿੱਟਿਆਂ ਉੱਤਦੀ 'ਚੋਂ ਰਿਹਾ ਮੁੜ੍ਹਕਾ ਸਾਫ ਨਜ਼ਰ ਆ ਰਿਹਾ ਸੀ। ਉਹ ਟਰੱਕ ਦੇ ਪਿਛਲੇ ਪਾਸੇ ਦੀ ਲੱਕੜ ਦੇ ਫੱਟੇ ਉਤਦੀ ਬੋਰੀ ਲੈ ਕੇ ਚੜ੍ਹਦੇ ਤਰੇਲੋ-ਤਰੇਲੀ ਹੋ ਰਹੇ ਸਨ। ਉਹ ਬਾਂਹਾਂ ਉੱਤਲੀ ਬੋਰੀ ਟਰੱਕ 'ਚ ਸੁੱਟ ਜਦ ਹੇਠਾਂ ਆਏ ਤਾਂ ਪੱਗ ਦੇ ਲੜ ਨਾਲ ਮੱਥੇ ਤੋਂ ਮੁੜਕਾ ਪੂੰਝਦੇ ਨਛੱਤਰ

ਦੀ ਨਜਰ ਨਿੰਮ ਦੀ ਛਾਂ ਹੇਠਾਂ ਆ ਕੇ ਬੈਠੀ ਆਪਣੀ ਮਾਂ 'ਤੇ ਪਈ। ਉਹ ਨਿੰਮ ਵੱਲ ਨੂੰ ਤੁਰਿਆ। ਤੁਰੇ ਜਾ ਰਹੇ ਨਛੱਤਰ ਵੱਲ ਤਕਦੇ ਧਨਵੰਤ ਨੇ ਕੁਰੱਖਤ ਅਵਾਜ 'ਚ ਆਖਿਆ,

"ਓਇ ਕਾਕਾ! ਛੇਤੀ ਆਜੀਂ! ਸਾਰਾ ਟਰੱਕ ਭਰਨ ਆਲਾ ਪਿਐ।" ਉਸਦੀ ਕਰੱਖਤ ਅਵਾਜ ਨਛੱਤਰ ਦੇ ਸਵੈ-ਮਾਨ ਨੂੰ ਝੰਜੋੜ ਗਈ। ਉਹ ਮੂੰਹੋਂ ਕੁਝ ਬੋਲਣ ਦੀ ਥਾਂ ਮਨ ਈ ਮਨ 'ਚ ਔਖਾ ਹੁੰਦਾ ਨਿੰਮ ਥੱਲੇ ਗਿਆ,

"ਤੈਨੂੰ ਕੈ ਵਾਰੀ ਆਖਿਐ ਬੇਬੇ! ਤੂੰ ਮੇਰੇ ਕੰਮ ਕਰਦੇ ਕੋਲੇ ਕੁਸ਼ ਲੈ ਕੇ ਨਾ ਆਇਆ ਕਰ।"

"ਆਇਆ ਕਿਵੇਂ ਨਾ ਕਰ........।" ਪ੍ਰੇਮੀ ਰੋਣ ਹਾਕੀ ਅਵਾਜ਼ 'ਚ ਬੋਲੀ, " . ਤੈਨੂੰ ਇਉਂ ਕੰਮ ਕਰਦੇ ਨੂੰ ਜਦ ਵੇਖਦੀ ਆਂ ਤਾਂ ਮੇਰਾ ਮਨ ਈ ਪੁੱਛਿਆ ਜਾਂਦੈ।"

"ਦੂਜਿਆਂ ਦੀਆਂ ਕੀ ਮਾਂਵਾਂ ਨੀਂ ?" ਮਿੱਟੀ-ਘੱਟੇ ਨਾਲ ਭਰੇ ਹੱਥ ਝਾੜ, ਨਛੱਤਰ ਨੇ ਪ੍ਰੇਮੀ ਕੋਲੋਂ ਚੂਰੀ ਵਾਲਾ ਪਿੰਨਾ ਫੜਿਆ। ਉਸਨੇ ਡੋਲਣੇ ਦਾ ਢੱਕਣ ਖੋਲ, ਡੋਲਣਾ ਨਛੱਤਰ ਮੂਹਰੇ ਧਰਦੀ ਨੇ ਕਿਹਾ,

"ਪੁੱਤ! ਮਾਵਾਂ-ਮਾਂਵਾਂ 'ਚ ਫਰਕ ਹੁੰਦੈ। ਦਲੀਲ ਤਾਂ ਮੇਰੀ ਬਹੁਤ ਉਚੀ ਸੀ, ਪਰ ਔਂਤਰੇ ਰੱਬ ਨੇ ਪੇਸ਼ ਨੀਂ ਜਾਣ ਦਿੱਤੀ।" ਦੁੱਧ ਨਾਲ ਚੂਰੀ ਖਾ ਰਹੇ ਨਛੱਤਰ ਨੂੰ ਆਪਣੀ ਮਾਂ ਸੱਚ ਨਾਲ ਆਮ ਮਾਂਵਾਂ ਨਾਲੋਂ ਵੱਖਰੀ ਕਿਸਮ ਦੀ ਜਾਪੀ।

"ਕਾਕਾ! ਤੂੰ ਤਾਂ ਇਥੇ ਹੀ ਜਾ ਕੇ ਜੀਅ ਲਾ ਲਿਆ ?" ਨਛੱਤਰ ਨੂੰ ਬੇਸ਼ੱਕ ਨਿੰਮ ਹੇਠ ਗਏ ਨੂੰ ਕੋਈ ਬਹੁਤਾ ਸਮਾਂ ਨਹੀਂ ਸੀ ਹੋਇਆ, ਪਰ ਜਾਮਣ ਹੇਠ ਬੈਠੇ ਧਨਵੰਤ ਨੂੰ ਇਹ ਥੋੜਾ ਸਮਾਂ ਵੀ ਬਹੁਤਾ ਲੱਗਿਆ। ਉਸ ਦੀ ਕੁਰੱਖਤ ਅਵਾਜ਼ ਸੁਣਕੇ, ਨਛੱਤਰ ਨੇ ਆਪਣੀ ਮਾਂ ਨੂੰ ਧੀਮੀ ਅਵਾਜ਼ 'ਚ ਆਖਿਆ,

"ਐਸ ਕੰਜਰਖਾਨੇ ਦਾ ਮਾਰਾ ਤੈਨੂੰ ਆਹਦਾਂ।"

"ਤੂੰ ਚੁੱਪ ਰਹਿ ਪੁੱਤ ! ਮੈਂ ਦਿੰਨੀਆਂ ਜਵਾਬ ਇਹਨੂੰ ....." ਨਛੱਤਰ ਨੂੰ ਬੋਲਣੋਂ ਰੋਕ ਕੇ ਪ੍ਰੀਮੀ ਆਪ ਬੋਲੀ "ਐਨਾ ਕੰਮ ਦਾ ਲਾਲਚ ਨਾ ਕਰਿਆ ਕਰ ਭਾਈ ਧੰਨਵੰਤ"

"ਗੱਲ ਲਾਲਚ ਦੀ ਨਹੀਂ ਪ੍ਰੀਮੋ, ਸਾਰਾ ਅਨਾਜ ਰੜੇ ਮੈਦਾਨ 'ਚ ਪਿਐ, ਉਤੋਂ ਰੱਬ ਦਾ ਕੋਈ ਵਸਾਹ ਨਹੀਂ ।"

"ਕਉਂ ਦੀਂਹਦੇ ਕੰਜਰ..." ਟਰੱਕ ਕੋਲੇ ਖੜੇ ਡਰਾਈਵਰ ਨੇ ਆਪਣੇ ਮਨ ਈ ਮਨ 'ਚ ਗਾਲ੍ਹ ਕੱਢੀ। ਉਸ ਬੋਰੀ ਚੁੱਕੀ ਆ ਰਹੇ ਦਿਹਾੜੀਏ ਮੇਲੂ ਤੇ ਤੇਜੂ ਨੂੰ ਆਖਿਆ "..ਇਉਂ ਤਾਂ ਆਹਦਾ ਨੀ, ਬਈ ਮੈਨੂੰ ਕਣਕ ਹਰਿਆਣੇ 'ਚ ਮਹਿੰਗੀ ਵੇਚਣ ਦੀ ਅੱਗ ਲੱਗੀ ਐਂ ਉੱਤੋਂ ਹੋਰ ਈ ਤਿਰੀਆਂ ਮਾਰਦੈ ।"

ਪ੍ਰੀਮੀ ਖਾਲੀ ਡੋਲਣਾ ਚੁੱਕ ਵਾਪਸ ਮੁੜੀ। ਨਛੱਤਰ ਮੁੜ ਕੰਮ ਤੇ ਜਾ ਜੁਟਿਆ। ਪ੍ਰੀਮੀ ਮੁੜ ਰਾਹ ਤੇ ਪਹੁੰਚਦੀ ਬੂਟੇ ਕੇ ਖੇਤ ਨੂੰ ਹੋ ਤੁਰੀ।

## ਚਾਰ

ਬੁੱਕਣ ਆਪਣੇ ਘਰ ਦੇ ਵਿਹੜੇ 'ਚ ਨਲਕੇ ਵਲ ਨੂੰ ਡਹੇ ਮੰਜੇ 'ਤੇ ਗੁੱਛ-ਮੁੱਛ ਹੋ ਕੇ ਬੈਠਾ ਚਿਲਮ ਪੀ ਰਿਹਾ ਸੀ। ਪ੍ਰੀਮੀ ਅਤੇ ਮੂਰਤੀ ਝਲਾਨੀ 'ਚੋਂ ਉੱਠ ਕੇ, ਬਾਹਰ ਵਿਹੜੇ 'ਚ ਡਹੇ ਮੰਜੇ 'ਤੇ ਆ ਬੈਠੀਆਂ ਸਨ। ਰਾਤ ਦਾ ਪਤਲਾ-ਹਨੇਰਾ ਪਲੋ-ਪਲ ਗੂੜ੍ਹਾ ਹੁੰਦਾ ਤੁਰਿਆ ਜਾ ਰਿਹਾ ਸੀ। ਬੀਹੀ ਵਿੱਚ ਦੀ ਕਿਸੇ ਲੰਘਣ ਵਾਲੇ ਦੀ ਪੈੜ-ਚਾਲ ਜਦ ਉਹਨਾਂ ਦੇ ਕੰਨੀਂ ਪੈਂਦੀ ਤਾਂ ਉਹਨਾਂ ਨੂੰ ਨਛੱਤਰ ਦੇ ਆਉਣ ਦਾ ਭੁਲੇਖਾ ਪੈਂਦਾ। ਪੈੜ-ਚਾਲ ਜਦ ਬੀਹੀ ਵਾਲਾ ਬੂਹਾ ਲੰਘ ਜਾਂਦੀ ਤਾਂ ਉਹਨਾਂ ਦਾ ਮਨ ਨਛੱਤਰ ਦੀ ਉਡੀਕ ਨਾਲ ਪਹਿਲਾਂ ਨਾਲੋਂ ਵਧੇਰੇ ਪਰੇਸ਼ਾਨ ਹੁੰਦਾ

ਉਹਨਾਂ ਦੋਵਾਂ ਮਾਂ-ਧੀ ਦੇ ਚਿਹਰਿਆਂ ਉੱਤਲੇ ਫਿਕਰ ਦਾ ਰੰਗ, ਰਾਤ ਦਾ ਹਨੇਰਾ ਗੂੜ੍ਹਾ ਹੁੰਦਾ ਜਾਣ ਨਾਲ ਵੱਧਦਾ ਜਾ ਰਿਹਾ ਸੀ। ਉਡੀਕਣ ਦੇ ਨਾਲ-ਨਾਲ, ਉਹਨਾਂ ਦਰਮਿਆਨ ਨਛੱਤਰ ਦੇ ਅੱਜ ਇਨਾਂ ਹਨੇਰਾ ਹੋਣ

ਤੇ ਵੀ ਨਾ ਆਉਣ ਬਾਰੇ ਵਾਰਤਾਲਾਪ ਚੱਲ ਰਹੀ ਸੀ।

"ਐਨਾ ਕੁਵੇਲਾ ਉਹਨੇ ਪਹਿਲਾਂ ਤਾਂ ਕਿਤੇ ਕੀਤਾ ਨੀ। ਅੱਜ ਪਤਾ ਨੀ ਕੀ ਕਾਰਨ ਬਣਿਆ?"

"ਹੈ ਤਾਂ ਕੋਈ ਗੱਲ ਬੇਬੇ..." ਆਪਣੀ ਮਾਂ ਦੇ ਝੁਰੜੀਆਂ ਭਰੇ ਮੂੰਹ ਵਲ ਤੱਕਦੀ ਮੂਰਤੀ ਨੇ ਉਸ ਤੋਂ ਪੁੱਛਿਆ "...ਮੈਂ ਆਪਣੇ ਬਾਪੂ ਨੂੰ ਨਾ ਆਖਾਂ? ਦਾਹੜੀ ਵਾਲੇ ਬਾਣੀਏ ਕੇ ਘਰੋਂ ਬਾਈ ਦਾ ਪਤਾ ਲੈ ਆਊ।"

"ਰਹਿਣ ਦੇ ਕੁੜੇ! ਕਾਨੂੰ ਛੇੜਦੀਐਂ ਉਹਨੂੰ ਭਲੇਮਾਣਸ ਨੂੰ... ਮੂਹਰੋਂ ਸੌ-ਸੌ ਸੁਣਾਊ ਉਹ।"

ਉਹਨਾਂ ਦਰਮਿਆਨ ਹਾਲੇ ਫਿਕਰਮਈ ਵਾਰਤਾਲਾਪ ਚੱਲ ਈ ਰਿਹਾ ਸੀ ਕਿ ਬੀਹੀ ਵਾਲੇ ਬੂਹੇ ਵਲੋਂ ਆਉਂਦੀ ਪੈੜ-ਚਾਲ ਉਹਨਾਂ ਦੇ ਕੰਨੀਂ ਪਈ। ਵਾਰਤਾਲਾਪ ਬੰਦ ਕਰਦੀਆਂ ਬੇਸਬਰੀ ਵਾਲੇ ਅੰਦਾਜ ਨਾਲ ਬੂਹੇ ਵਲ ਝਾਕਣ ਲੱਗੀਆਂ। ਉਹਨਾਂ ਨੇ ਜਦ ਬੀਹੀ ਵਾਲਾ ਬੂਹਾ ਲੰਘ ਕੇ ਵਿਹੜੇ 'ਚ ਦਾਖਲ ਹੋਏ ਨਛੱਤਰ ਨੂੰ ਤੱਕਿਆ ਤਾਂ ਕਿਤੇ ਜਾ ਕੇ ਉਹਨਾਂ ਨੂੰ ਸੁਖ ਦਾ ਸਾਂਹ ਆਇਆ। ਮੂਰਤੀ, ਨਛੱਤਰ ਦੇ ਪੀਣ ਲਈ ਪਾਣੀ ਦਾ ਗਿਲਾਸ ਲਿਆਉਣ ਲਈ ਉੱਠੀ। ਨਛੱਤਰ ਮੋਢੇ ਉੱਤਲੇ ਚਾਦਰੇ ਦੇ ਲੜ ਬੰਨੀਂ ਬਾਟੀ ਅਤੇ ਚਾਦਰਾ ਗੁਸੈਲੇ ਅੰਦਾਜ 'ਚ ਖਾਲੀ ਪਏ ਮੰਜੇ ਦੀਆਂ ਪਾਂਦਾਂ ਉੱਤੇ ਸਿੱਟਦਾ, ਚੁੱਪ-ਚਾਪ ਮੰਜੇ ਤੇ ਜਾ ਬੈਠਾ। ਉਸ ਦੇ ਲਵ੍ਹੀ ਲਵ੍ਹੀ ਦਾਹੜੀ-ਮੁੱਛਾਂ ਵਾਲੇ ਗੋਰੇ ਮੂੰਹ ਉੱਤਲੇ ਤਣਾਅ ਅਤੇ ਮੋਟੀਆਂ ਮੋਟੀਆਂ ਅੱਖਾਂ ਅੰਦਰਲੇ ਗੁੱਸੇ ਨੂੰ ਭਾਂਪਦੀ ਪ੍ਰੀਮੀਂ ਨੇ ਭਰੀ ਅਵਾਜ 'ਚ ਉਸ ਤੋਂ ਪੁੱਛਿਆ,

"ਪੁੱਤ! ਅੱਜ ਐਨਾ ਕੁਵੇਲਾ ਕਿਵੇਂ ਹੋ ਗਿਆ ਤੈਨੂੰ?"

"ਦਾਹੜੀ ਵਾਲਾ ਬਾਣੀਆਂ ਖਹਿੜਾ ਛੱਡਣ 'ਚ ਈ ਨੀ ਆਇਆ।" ਨਛੱਤਰ ਪਾਣੀ ਦਾ ਗਲਾਸ ਲੈ ਕੇ ਆਈ ਮੂਰਤੀ ਕੋਲੋਂ ਪਾਣੀ ਦਾ ਗਲਾਸ ਫੜਦਾ ਗੁਸੈਲੇ ਅੰਦਾਜ 'ਚ ਮਨ ਈ ਮਨ 'ਚ ਲਿਆ

ਫੈਸਲਾ ਸੁਨਾਉਣ ਲੱਗਾ, "ਕੱਲ ਤੋਂ ਮੈਂ ਤਾਂ ਸ਼ਹਿਰ ਦਿਹਾੜੀ ਜਾਇਆ ਕਰੂੰ ਆਪਣਾ ਫੈਸਲਾ ਸੁਣਾ ਕੇ ਹਟੇ ਨਛੱਤਰ ਨੇ ਪਾਣੀ ਪੀਤਾ। ਝੂਲਾਨੀ ਤੋਂ ਬਾਹਰਲੀ ਕੰਧੋਲੀ 'ਤੇ ਪਏ ਮਿੱਟੀ ਦੇ ਤੇਲ ਵਾਲੇ ਦੀਵੇ ਦੀ ਬੱਤੀ ਨੂੰ ਬਾਲੀ ਸੀਖ ਲਾਉਂਦੀ ਮੂਰਤੀ ਨੇ ਪ੍ਰੇਮੀ ਦੇ ਪੁੱਛਣ ਤੋਂ ਹੀ ਹੈਰਾਨੀ ਨਾਲ ਪੁੱਛਿਆ, "ਦਾਹੜੀ ਵਾਲੇ ਬਾਣੀਏਂ ਨਾਲ ਕੀ ਗੱਲ ਹੋਗੀ ਬਾਈ ?

"ਉਹਨਾਂ ਦੀ ਵੀ ਕੋਈ ਦਿਹਾੜੀਐ . ਦਿੰਦੇ ਰੋ-ਪਿੱਟਕੇ ਪੰਦਰਾਂ ਰੁਪਏ ਨੇ, ਖਹਿੜਾ ਅੱਧੀ ਰਾਤ ਤੱਕ ਨੀ ਛੱਡਦੇ।" ਨਛੱਤਰ ਨੇ ਹੱਥਲਾ ਖਾਲੀ ਗਿਲਾਸ ਹੇਠਾਂ ਧਰਿਆ। ਉਸ ਦਾ ਜਵਾਬ ਸੁਣ ਮੂਰਤੀ ਅਤੇ ਪ੍ਰੇਮੀ ਤਾਂ ਕੁਝ ਨਾ ਬੋਲੀਆਂ। ਪਰ ਗੁੱਛ-ਮੁੱਛ ਹੋ ਕੇ ਮੰਜੇ 'ਤੇ ਬੈਠੇ ਬੁੱਕਣ ਤੋਂ ਬੋਲੇ ਬਿਨਾਂ ਰਿਹਾ ਨਾ ਗਿਆ,

"ਸ਼ੀਰੀਏ ਤਾਂ ਮੈਂ ਆਹਦੈਂ ਤੇਰੀ ਵੱਡੇ ਨਾਢੂ-ਖਾਂ ਦੀ ਬਾਸਣੀਆਂ ਨਾਲ ਵੇਲ੍ਹੇ-ਬੈਠੇ ਦੀ ਜੇਬ ਭਰਨਗੇ ?"

"ਅੱਠ ਘੰਟੇ ਦਾ ਟੈਮ ਐ ਸ਼ਹਿਰ ਦੀ ਦਿਹਾੜੀ ਦਾ ..ਬਾਕੀ ਮਿਲਦੇ ਤੀਹ ਰੁਪਏ ਨੇ ਪੂਰੇ।"

'ਉਏ ! ਗੱਲ ਨੀ-ਬਾਤ ਨੀਂ ਤੁਸੀਂ ਤਾਂ ਗੰਦੇ ਟੱਬਰ ਨੇ ਉੱਜੜਨੈ-ਉੱਜੜਨਾ।" ਬੁੱਕਣ ਦੇ ਉੱਚੀ ਮੂੰਹੋਂ ਅਵਾਜ 'ਚ ਨਿੱਕਲੇ ਸ਼ਬਦ, "ਉਜੜਨੈਂ-ਉੱਜੜਨਾ ? ਪ੍ਰੇਮੀ ਦੇ ਦਿਲ 'ਤੇ ਆਰਨ ਉੱਤੇ ਘਣ ਹਥੌੜੇ ਵਾਂਗ ਵੱਜੇ। ਉਹ ਦਿਲ ਦੀ ਪੀੜ ਦਿਲ 'ਚ ਈ ਸਮਾਉਂਦੀ ਬੋਲੀ 'ਮੂੰਹ 'ਚੋਂ ਮਾੜੇ ਬਚਨ ਕਾਹਨੂੰ ਕੱਡਦੈਂ ਰੱਬ ਦਿਆ ਬੰਦਿਆ !"

ਆਵਦੇ ਧਗੜੇ ਦੀ, ਤੂੰਹੀਂ ਤਾਂ ਜੜ ਕੱਢਦੀਐਂ ਕੁੱਤੀਏ ! ਪਹਿਲਾਂ ਮੇਰੇ ਉੱਤੋਂ ਦੀ ਹੋ ਕੇ ਮਦਰੱਸੇ ਲਾਇਆ... ਤਾਹੀਂ ਫੇਰ ਹੁਣ ਸ਼ਿਸਨ ਜੱਜ ਲਵਾਲਿਆ।" ਬੁੜ੍ਹਕ-ਬੁੜ੍ਹਕ ਬੋਲਦੇ ਬੁੱਕਣ ਦੇ ਹੱਥਾਂ 'ਚ ਘੁੱਟ ਕੇ ਫੜੀ ਚਿਲਮ ਵਿੱਚੋਂ ਨਿਕਲ ਰਿਹਾ ਧੂੰਆਂ ਬੁੱਕਣ ਦੀ ਖਿੱਪ ਵਰਗੀ ਦਾਹੜੀ ਅਤੇ ਦਾਹੜੀ ਨਾਲ ਇੱਕ-ਮਿੱਕ ਹੋਈਆਂ ਮੁੱਛਾਂ ਦੇ ਧੁਆਂਖੇ ਵਾਲ੍ਹਾਂ

ਨਾਲ ਲੁੱਕਣ-ਮੀਟੀ ਖੇਡੀ ਜਾ ਰਿਹਾ ਸੀ। ਉਸਦੇ ਮੂੰਹੋਂ ਨਿਕਲੇ ਸ਼ਬਦ, "ਧਗੜਾ" ਅਤੇ "ਕੁੱਤੀਏ" ਨਛੱਤਰ ਦੀ ਗੈਰਤ ਨੂੰ ਅੱਗ-ਬਬੂਲੀ ਕਰ ਗਏ ਸਨ। ਫੇਰ ਵੀ ਉਹ ਆਪਣੇ-ਆਪ ਨੂੰ ਕਾਬੂ 'ਚ ਰੱਖਦਾ ਬੋਲਿਆ,

"ਮੂੰਹ ਸੰਭਾਲਕੇ ਬੋਲ ਬਾਪੂ ! ਮੂੰਹ ਸੰਭਾਲ ਕੇ।"

"ਮੂੰਹ 'ਚ ਇੱਟ ਡਾਅ ਦੇ ਕੁੱਤੀ ਦਿਆ ਪੁੱਤਾ ! ਇੱਟ।"

"ਚੌਰਿਆ ! ਤੂੰ ਇੱਟ ਡਵਾਕੇ ਈ ਖੜੂੰਗਾ .." ਨਛੱਤਰ ਆਪਣੇ ਆਪ ਤੋਂ ਬੇਕਾਬੂ ਹੋ-ਚੱਲਿਆ। ਪ੍ਰੇਮੀ, ਨਛੱਤਰ ਦੇ ਬਦਲੇ ਤੌਰ-ਤਰੀਕੇ 'ਤੇ ਦੁੱਖੀ ਹੁੰਦੀ. ਚੀਕੀ.

"ਕਮਲ੍ਹਾ ਤਾਂ ਨੀ ਹੋ ਗਿਆ ਤੂੰ ? ਪਿਉ ਨੂੰ ਚੌਰਾ ਦੱਸਦੈਂ ?"

"ਤੈਨੂੰ ਸੰਗ ਨੀ ਆਉਂਦੀ ਬਾਈ ! ਬਾਪੂ ਮੂਹਰੇ ਬੋਲਦੇ ਨੂੰ ?"

ਪ੍ਰੇਮੀਂ ਅਤੇ ਮੂਰਤੀ ਵਲੋਂ ਨਛੱਤਰ ਨੂੰ ਕੀਤੇ ਗਏ ਸਵਾਲਾਂ ਦਾ ਪ੍ਰਤੀਕਮ ਹੋਇਆ। ਉਹ ਹੱਥਲੀ ਚਿਲਮ ਮੂੰਹ ਨਾਲੋਂ ਲਾਹ ਕੇ ਕੜਕਿਆ,

"ਮੈਂ ਏਸ ਕਮੂਤ ਦਾ 'ਪਿਉ ਕਾਨੂੰ ਆਂ। ਮੈਂ ਤਾਂ ਚੌਰੈਂ... ਚੌਰਾ...ਚੌਰਾ " ਬੁੱਕਣ ਦੇ ਮੂੰਹੋਂ ਸਾਰੇ ਜ਼ੋਰ ਦੀ ਵਾਰ-ਵਾਰ "ਚੌਰਾ... ਚੌਰਾ ਚੌਰਾ" ਸ਼ਬਦ ਨਿੱਕਲਣ ਦੇ ਨਾਲ-ਨਾਲ ਬੁੱਕਣ ਦੀ ਖਿੱਪ ਵਰਗੀ ਦਾਹੜੀ ਅਤੇ ਦਾਹੜੀ ਨੇੜੇ-ਹੱਥਾਂ 'ਚ ਘੁੱਟ ਕੇ ਫੜੀ ਚਿਲਮ, ਹਿੱਲ-ਹਿੱਲਾ-ਈਆਂ। ਬੁੱਕਣ ਖਾਂਊ ਖਾਂਊ .. ਕਰਨ ਬਾਅਦ ਫੇਰ, "ਮੈਂ ਚੌਰੈਂ ਉਏ-ਲੋਕੋ ਮੈਂ ਚੌਰਾ ਚੌਰਾ।" ਕੂਕਦਾ ਅਤੇ ਹੱਥਲੀ ਚਿਲਮ ਘੁੱਟਕੇ ਫੜਦਾ, ਆਪਣੇ ਭੇਡਾਂ ਵਾਲੇ ਵਾੜੇ ਨੂੰ ਪਾਗਲਾਂ ਵਾਂਗ ਭੱਜਿਆ।

## ਪੰਜ

ਬੁੱਕਣ ਦੀ ਨੀਂਦ ਸਾਰੀ ਰਾਤ "ਚੌਰਾ..." ਸ਼ਬਦ ਹਰਾਮ ਕਰਦਾ ਰਿਹਾ। ਉਸ ਨੂੰ ਭੇਡਾਂ ਵਾਲੇ ਵਾੜੇ 'ਚੋਂ ਘਰ ਮੋੜ ਕੇ ਲਿਆਉਣ ਲਈ, ਪ੍ਰੇਮੀ ਅਤੇ ਮੂਰਤੀ ਦੇ ਪਾਏ ਵਾਸਤਿਆਂ ਦਾ ਉਸ ਦੇ ਹਿੰਢੀ ਸੁਭਾਅ ਤੇ ਅਸਰ ਨਾ ਹੋਇਆ। ਉਸ ਨੇ ਤਾਂ ਤੀਜੇ-ਚੌਥੇ ਦਿਨ

ਧਨਵੰਤ ਦਾ ਭੇਡਾਂ ਵਾਲਾ ਇੱਜੜ ਵੀ ਧਨਵੰਤ ਦੇ ਹਵਾਲੇ ਕਰ ਦਿੱਤਾ। ਧਨਵੰਤ ਕਿਆਂ ਨੇ ਇੱਜੜ ਤਾਂ ਅਗਾਹਾਂ ਘਾਰੇ ਨੂੰ ਦਿਆਰੇ 'ਤੇ ਸੰਭਾਲ ਦਿੱਤਾ ਅਤੇ ਬੁੱਕਣ ਨੂੰ ਆਪਣੇ ਨਿਆਈਆਂ ਵਾਲੇ ਖੇਤਾਂ 'ਚ ਡੂੰਬੀ ਪਾ ਦਿੱਤੀ। ਡੂੰਬੀ 'ਚ ਰਹਿੰਦਾ ਬੁੱਕਣ ਆਪਣੀ ਜ਼ਿੰਦਗੀ ਦਾ ਪਿਛਲਾ ਸਮਾਂ ਧਨਵੰਤ ਕੇ ਖੇਤਾਂ ਦੇ ਰਾਖੇ ਵਜੋਂ ਗੁਜ਼ਾਰਨ ਲੱਗਾ। ਪ੍ਰੇਮੀ ਅਤੇ ਮੂਰਤੀ, ਬੁੱਕਣ ਦੇ ਰਵੱਈਏ 'ਚ ਘਰ ਬਾਰੇ ਆਏ ਨਵੇਂ ਮੋੜ ਤੋਂ ਈ ਦੁੱਖੀ ਨਹੀਂ ਸਨ, ਸਗੋਂ ਉਹਨਾਂ ਨੂੰ ਤਾਂ ਨਛੱਤਰ ਦਾ ਖਿਝੇ-ਖਿਝੇ ਅਤੇ ਚੁੱਪ-ਚਾਪ ਰਹਿਣ ਵਾਲਾ ਸੁਭਾਅ ਵੀ ਦੁੱਖੀ ਕਰਦਾ।

ਲੱਖੀ ਰਾਮ ਦੇ ਕਪਾਹ ਵੇਲਣ ਵਾਲੇ ਕਾਰਖਾਨੇ 'ਚ ਸਾਰੀ ਦਿਹਾੜੀ ਕੰਮ ਕਰਨ ਬਾਅਦ, ਨਛੱਤਰ ਜਦ ਸ਼ਾਮ ਨੂੰ ਘਰ ਮੁੜਦਾ ਤਾਂ ਉਸ ਦੇ ਲਵ੍ਹੀ-ਲਵ੍ਹੀ ਦਾਹੜੀ ਅਤੇ ਮੁੱਛਾਂ ਵਾਲੇ ਗੋਰੇ ਮੂੰਹ ਅਤੇ ਮੋਟੀਆਂ-ਮੋਟੀਆਂ ਅੱਖਾਂ 'ਚ ਅਕੇਵੇਂ ਅਤੇ ਤਲਖੀ ਦਾ ਗੂੜ੍ਹਾ ਰੰਗ ਹੁੰਦਾ। ਉਸ ਦੇ ਧਾਰਨ ਕੀਤੇ ਮੋਨ ਨੂੰ ਤੋੜਨ ਦੇ ਇਰਾਦੇ ਨਾਲ, ਪ੍ਰੇਮੀ ਅਤੇ ਮੂਰਤੀ, ਘਰ, ਵਿਹੜੇ ਅਤੇ ਜਾਂ ਫੇਰ ਪਿੰਡ ਦੀ ਕੋਈ ਨਾ ਕੋਈ ਗੱਲ ਤੋਰਦੀਆਂ। ਨਛੱਤਰ, ਉਹਨਾਂ ਦੀ ਤੋਰੀ ਗੱਲ ਨੂੰ, "ਹਾਂ..." "ਨਾਂਹ..." "ਹਊਗੀ.." ਜਿਹੇ ਸੰਖੇਪ ਜਵਾਬ ਦੇ ਅਗਾਹਾਂ-ਵਧਣੋਂ ਰੋਕਦਾ ਉਹਨਾਂ, ਮਾਂ-ਧੀ ਦਾ ਉਸ ਸਮੇਂ ਮਨ ਈ ਪੁੱਛਿਆ ਲੋੜੀਂਦਾ, ਜਦ ਉਹ ਚੁਲ੍ਹੇ 'ਤੇ ਪਏ ਗਰਮ-ਪਾਣੀ ਨਾਲ ਭਰੇ ਪਤੀਲੇ ਨੂੰ, ਬਾਲਟੀ 'ਚ ਪਾਉਣ ਨੂੰ ਉਹਨਾਂ ਦੋਵਾਂ ਜਾਣੀਆਂ 'ਚ ਕਿਸੇ ਨੂੰ ਵੀ ਆਖਣ ਦੀ ਥਾਂ ਖੁਦ ਆਪ ਈ ਪਤੀਲਾ ਚੁਲ੍ਹੇ 'ਤੋਂ ਉਠਾ ਕੇ ਗਰਮ ਪਾਣੀ ਬਾਲਟੀ 'ਚ ਪਾਉਂਦਾ। ਰੋਟੀ ਪਕਾਅ ਰਹੀ ਮਾਂ ਜਾਂ ਭੈਣ ਨੂੰ ਰੋਟੀ ਫੜਾਉਣ ਨੂੰ ਆਖਣ ਦੀ ਥਾਂ ਖੁਦ-ਆਪ ਈ ਛਾਬੇ 'ਚੋਂ ਰੋਟੀ ਚੁੱਕਦਾ, ਅਤੇ ਚੁੱਪ-ਚਾਪ ਛੇਤੀ-ਛੇਤੀ ਰੋਟੀ ਖਾਂਦਾ। ਰੋਟੀ ਖਾਣ ਬਾਅਦ ਉਹ ਆਪਣੀ ਕੋਠੜੀ 'ਚ ਪਹੁੰਚਣ ਲਈ ਕਾਹਲੇ-ਕਾਹਲੇ ਅੰਦਾਜ਼ ਨਾਲ ਇਉਂ ਉਠਦਾ, ਜਿਵੇਂ ਕੋਈ ਅਣ-ਦਿਸਦੀ ਸ਼ੈ ਉਸ ਦਾ ਪਿੱਛਾ ਕਰ ਰਹੀ ਹੁੰਦੀ।

ਕੋਠੜੀ 'ਚ ਪਹੁੰਚ ਕੇ ਨਛੱਤਰ ਆਪਣੇ ਮੰਜੇ 'ਤੇ ਪੂਣੀ ਕਰਕੇ

ਰੱਖੇ ਬਿਸਤਰੇ ਦੀ ਪੂਣੀ ਛੇਤੀ-ਛੇਤੀ ਖੋਹਲਦਾ, ਬਿਸਤਰਾ ਵਿਛਾਉਂਦਾ। ਉਸ ਦੇ ਫੜਕ ਦੇਣੇ ਕੋਠੜੀ ਦਾ ਬੂਹਾ ਅੰਦਰੋਂ ਬੰਦ ਕਰਨ 'ਤੇ ਕੋਠੜੀ ਸੰਘਣੇਂ ਹਨੇਰੇ ਨਾਲ ਭਰਦੀ। ਬਿਸਤਰੇ 'ਚ ਪੈਣ ਤੇ ਉਹ ਜਦ ਆਪਣੇ ਉਪਰ ਰਜਾਈ ਲੈ ਰਿਹਾ ਹੁੰਦਾ ਤਾਂ ਉਸ ਨੂੰ ਆਪਣਾ ਆਪ ਵੀ ਨਾ ਦਿਸਦਾ।

ਪੈਂਦਿਆਂ-ਪੈਂਦਿਆਂ ਤਾਂ ਸਤ-ਅੱਠ ਮਿੰਟ, ਉਸ ਨੂੰ ਕਪਾਹ ਦੀਆਂ ਪੰਡਾਂ ਅਤੇ ਵੜੇਵਿਆਂ ਦੀਆਂ ਬੋਰੀਆਂ ਦੇ ਗਰਦੇ ਨਾਲ ਥੱਕੇ-ਟੁੱਟੇ ਆਪਣੇ ਸ਼ਰੀਰ ਦੀ ਪੀੜ ਮਹਿਸੂਸ ਹੁੰਦੀ ਰਹਿੰਦੀ। ਕਪਾਹ ਦੇ ਗਰਦੇ ਨਾਲ ਘੁੱਟੀਆਂ-ਘੁੱਟੀਆਂ ਨਾਸਾਂ ਰਾਹੀਂ ਔਖਾ-ਔਖਾ ਆ ਰਿਹਾ ਸਾਹ ਮਹਿਸੂਸ ਹੁੰਦਾ। ਫੇਰ ਜਲਦੀ ਈ ਉਸ ਦੀਆਂ ਸੋਚਾਂ 'ਚ ਲੱਖੀ ਰਾਮ ਦਾ ਕਪਾਹ ਵਾਲਾ ਕਾਰਖਾਨਾ ਸਕਾਰ ਹੋ ਜਾਂਦਾ। ਚਿੱਟੀ ਚਿੱਟੀ ਕਪਾਹ ਦੀਆਂ ਪੰਡਾਂ ਵੇਲ੍ਹਣਿਆਂ ਨੇੜੇ ਸਿੱਟ ਰਹੇ ਮਜਦੂਰ...ਵੇਲਣਿਆਂ ਨੇੜਿਓਂ ਵੜੇਵਿਆਂ ਦੀਆਂ ਬੋਰੀਆਂ ਭਰ ਰਹੇ, ਭਰੀਆਂ ਬੋਰੀਆਂ ਬਾਹਰਲੇ ਸ਼ੈਡਾਂ ਵਲ ਚੁੱਕੀ ਆ ਰਹੇ ਮਜਦੂਰ ..ਵੇਲ੍ਹਣਿਆਂ 'ਚ ਕਪਾਹ ਸਿੱਟ ਰਹੇ ਮਜਦੂਰ...ਮਜਦੂਰਾਂ ਦੀ ਦੇਖ-ਰੇਖ ਕਰ ਰਹੇ, ਵੱਡੀਆਂ-ਵੱਡੀਆਂ ਲਾਲ ਅੱਖਾਂ ਵਾਲੇ ਗੋਪੀ ਠੇਕੇਦਾਰ ਦੇ ਕਾਲੇ ਭਾਰੇ ਸ਼ੇਵ ਕੀਤੇ ਮੂੰਹ ਉਤਲੀਆਂ, ਵਟੇ ਦੇ-ਦੇ ਖੜੀਆਂ ਕੀਤੀਆਂ ਮੁੱਛਾਂ ......ਕਾਰਖਾਨੇ 'ਚ ਖੜੀ ਮਰੂਤੀ-ਕਾਰ ਕੋਲ ਖੜੇ ਲੱਖੀ-ਰਾਮ ਦਾ ਲੰਮਾ-ਕੱਦ, ਸ਼ੇਵ ਕੀਤਾ ਫੁਲਵਾਂ-ਗੋਰਾ ਮੂੰਹ ਅਤੇ ਪਹਿਨਿਆਂ ਦੁੱਧ ਚਿੱਟਾ ਕਮੀਜ਼-ਪਜਾਮਾ, ਦੁੱਧ-ਚਿੱਟੇ ਕਮੀਜ਼ ਹੇਠ ਦੀ ਗਾਤਰੇ ਪਾਇਆ ਵਲੈਤੀ ਰੀਵਾਲਵਰ ਅਤੇ ਕਮੀਜ਼ ਉੱਤਦੀ ਪਹਿਨੀ ਗਾਂਧੀ ਜਾਕਟ...। ਕਪਾਹ ਵਾਲੇ ਕਾਰਖਾਨੇ ਦਾ ਦ੍ਰਿਸ਼ ਸੋਚਾਂ 'ਚ ਸਕਾਰ ਹੋਣ ਦੇ ਨਾਲ-ਨਾਲ ਨਛੱਤਰ ਦੇ ਕੰਨਾਂ 'ਚ ਵੇਲਣਿਆਂ ਦਾ ਖੜਕਾ ਠੇਕੇਦਾਰ ਦੀਆਂ ਝਿੜਕਾਂ, ਅਤੇ ਮਜਦੂਰਾਂ ਦੀਆਂ ਆਪਸ 'ਚ ਕੀਤੀਆਂ ਜਾਣ ਵਾਲੀਆਂ ਬੇਅਰਥ ਜਿਹੀਆਂ ਗੱਲਾਂ ਸੁਣਾਈ ਦੇਣ ਲੱਗਦੀਆਂ।......

ਉਹ ਕਪਾਹ ਦੇ ਕਾਰਖਾਨੇ ਅੰਦਰਲੇ ਦ੍ਰਿਸ਼ ਦੇ ਸਕਾਰ ਹੋਏ

ਅਕਾਰਾਂ ਅਤੇ ਸੁਣਾਈ ਦਿੰਦੀਆਂ ਅਵਾਜ਼ਾਂ 'ਚ ਗੁਆਚਿਆ-ਗੁਆਚਿਆ ਮੌਂ ਜਾਂਦਾ। ...

ਸੁੱਤੇ ਪਏ ਨਛੱਤਰ ਨੂੰ ਕਈ ਵਾਰ ਇਉਂ ਜਾਪਣ ਲੱਗਦਾ, ਜਿਵੇਂ ਉਸ ਉੱਪਰ ਕਿਸੇ ਅਜਨਬੀ ਜਿਹੀ ਚੀਜ਼ ਦਾ ਮਣਾਂ ਮੂੰਹੀਂ ਭਾਰ ਆ ਡਿੱਗਿਆ ਹੋਵੇ! ਉਹ, ਉਸ ਭਾਰ ਹੇਠ ਆਇਆ ਉਠਣ ਦਾ ਯਤਨ ਕਰਦਾ, ਪਰ ਉਸ ਕੋਲੋਂ ਉੱਠਿਆ ਨਾ ਜਾਂਦਾ। ਉਹ, ਉਸ ਭਾਰ ਹੇਠ ਆਇਆ ਬੋਲਣ ਦਾ ਯਤਨ ਕਰਦਾ ਪਰ ਉਸ ਦੇ ਮੂੰਹੋਂ ਬੋਲ ਨਾ ਨਿਕਲਦਾ। ਉੱਠਣ ਅਤੇ ਬੋਲਣ ਲਈ, ਉਹ ਸੁੱਤਾ ਪਿਆ ਈ ਖੌਜ਼ਲੀ ਜਾਂਦਾ ਸੀ। ਖੌਜ਼ਲਦਾ-ਖੌਜ਼ਲਦਾ ਹਾਲੋਂ-ਬੇਹਾਲ ਹੁੰਦਾ। ਉਸ ਦੀ ਜਦ ਅੱਖ ਖੁਲ੍ਹਦੀ ਤਾਂ ਉਹ ਸੱਚੀਂ ਮੁੜ੍ਹਕੇ ਨਾਲ ਪਾਣੀਓਂ ਪਾਣੀ ਹੋਇਆ ਹੁੰਦਾ।

ਕਈ ਵਾਰ ਸੁੱਤੇ ਪਏ ਨਛੱਤਰ ਨੂੰ ਅਜੀਬ ਜਿਹੇ ਸੁਪਨੇ ਆਉਂਦੇ ਉਸ ਰਾਤ ਨਛੱਤਰ ਨੂੰ ਬਹੁਤ ਭੈੜੀ ਕਿਸਮ ਦਾ ਸੁਪਨਾ ਆਇਆ, ਜਿਸ ਰਾਤ ਹਾਲੇ ਪ੍ਰੀਮੀਂ ਸਬਾਤ 'ਚ ਮੂਰਤੀ ਨੂੰ ਆਪਣੀ ਹੱਡ ਬੀਤੀ ਸੁਣਾਈ ਜਾ ਰਹੀ ਸੀ। ਨਛੱਤਰ ਉਸ ਭੈੜੇ ਸੁਪਨੇ 'ਚ ਵੇਖ ਰਿਹਾ ਸੀ ਕਿ ਇੱਕ ਵੱਡੇ-ਵੱਡੇ ਦੰਦਾਂ, ਲਹੂ ਨਾਲ ਗੜੱਚ ਹੋਏ ਮੂੰਹ ਅਤੇ ਲਾਲ-ਲਾਲ ਅੱਖਾਂ ਵਾਲਾ ਚੰਡਾਲ ਜਿਹਾ ਬੰਦਾ ਉਸ ਦੇ ਮਗਰ-ਮਗਰ ਭੱਜ ਰਿਹਾ ਹੋਵੇ। ਉਹ ਉਸ ਚੰਡਾਲ ਦੇ ਮੂਹਰੇ-ਮੂਹਰੇ ਭੱਜਿਆ ਫਿਰ ਰਿਹਾ ਹੋਵੇ। ਉਹ ਜਦ ਖੜੋ ਰਿਹਾ ਹੋਵੇ ਤਾਂ ਉਹ ਚੰਡਾਲ ਵੀ ਖੜ ਜਾਂਦਾ ਹੋਵੇ। ਉਹ ਭੱਜਦਾ ਹੈ ਤਾਂ ਉਹ ਚੰਡਾਲ ਵੀ ਭੱਜਦਾ ਹੈ। .. ਚੰਡਾਲ, ਪਿੱਛਾ ਛੱਡਣ 'ਚ ਨਾ ਆ ਰਿਹਾ ਹੋਵੇ। ਚੰਡਾਲ ਵਲੋਂ ਕੀਤੇ ਜਾ ਰਹੇ ਪਿੱਛੇ ਤੋਂ ਘਬਰਾਇਆ ਨਛੱਤਰ ਚੰਡਾਲ ਦਾ ਕਤਲ ਕਰ ਦਿੰਦਾ ਹੋਵੇ ਚੰਡਾਲ ਫੇਰ ਉੱਠ ਕੇ ਹਾਅ ..ਹਾਅ ਕਰ ਰਿਹਾ ਹੋਵੇ। ਉਸ ਦੀ ਹਾਅ ਹਾਅ ਤੋਂ ਦੁਖੀ ਹੋਇਆ ਨਛੱਤਰ, ਉਸ ਨੂੰ ਗਾਲ੍ਹਾਂ ਕੱਢਣ ਲੱਗ ਪਿਆ ਹੋਵੇ। ਗਾਲ੍ਹ ਬੇਸ਼ੱਕ ਉਹ ਸੁੱਤਾ ਪਿਆ ਸੁਪਨੇ 'ਚ ਈ ਕੱਢ ਰਿਹਾ ਸੀ ਪਰ ਫੇਰ ਵੀ ਗਾਲ੍ਹ ਉਸ ਦੇ ਮੂੰਹੋਂ ਸੱਚੀਂ ਐਨੀਂ ਉੱਚੀ

ਅਵਾਜ਼ 'ਚ ਨਿੱਕਲੀ ਕਿ ਸਬ੍ਹਾਤ 'ਚ ਆਪਣੀ ਹੱਢ-ਬੀਤੀ ਸੁਣਾ ਰਹੀ ਪ੍ਰੇਮੀਂ ਅਤੇ ਹੱਡ-ਬੀਤੀ ਸੁਣ ਰਹੀ ਮੂਰਤੀ ਨੂੰ ਮੌਜ਼ ਨਾਲ ਜਾ ਸੁਣੀ। ਉਸ ਦੀ ਕੱਢੀ ਗਾਲ੍ਹ ਦੀ ਅਵਾਜ਼ ਸੁਣਦੀਆਂ, ਉਹ ਦੋਵੇਂ ਜਾਣੀਆਂ ਸਹਿਮੇਂ ਅੰਦਾਜ਼ 'ਚ ਪਲ ਭਰ ਲਈ ਚੁੱਪ ਹੋਈਆਂ। ਦੂਸਰੇ ਪਲ ਚੁੱਪ ਨੂੰ ਤੋੜਦੀ ਮੂਰਤੀ ਬੋਲੀ,

..."ਹੈਂ-ਅਵਾਜ਼ ਤਾਂ ਬਾਈ ਦੀ ਸੀ ?"

.. "ਹਾਂ ! ਉਸ ਦਾ ਬੋਲ ਸੀ .." ਗੋਡਿਆਂ ਉੱਤਲੀ ਰਜਾਈ ਗੋਡਿਆਂ ਤੋਂ ਪਰਾਂ ਲਾਹ ਕੇ ਉਠਦੀ ਪ੍ਰੇਮੀਂ ਨੇ ਮੂਰਤੀ ਨੂੰ ਕਿਹਾ "..ਚੱਲ ਕੁੜੇ ! ਪਤਾ ਕਰੀਏ .."

ਮੂਰਤੀ ਵੀ ਛੇਤੀ ਦੇਣੇਂ ਉੱਠੀ। ਉਹ ਦੋਵੇਂ ਮਾਂ ਅਤੇ ਧੀ ਸਬ੍ਹਾਤ ਦਾ ਬੂਹਾ ਖੋਲ੍ਹ ਵਿਹੜੇ 'ਚ ਗਈਆਂ। ਮੂਰਤੀ ਦੇ ਹੱਥ 'ਚ ਫੜੇ ਮਿੱਟੀ ਦੇ ਤੇਲ ਵਾਲੇ ਦੀਵੇ ਦੇ ਮੱਧਮ ਚਾਨਣ ਨਾਲ ਵਿਹੜਾ ਭਰਿਆ। ਰਾਤ ਸੈਂ-ਸੈਂ ਕਰੀ ਜਾ ਰਹੀ ਸੀ। ਪਿੰਡ ਦੀ ਫਿਰਨੀ 'ਤੇ ਚਾਂਊਂ-ਚਾਂਊਂ ਕਰ ਰਹੇ ਕੁੱਤਿਆਂ ਦੀ ਅਵਾਜ਼ ਤੋਂ ਸਿਵਾਏ ਕੋਈ ਹੋਰ ਆਵਾਜ਼ ਸੁਣਾਈ ਨਹੀਂ ਦੇ ਰਹੀ ਸੀ। ਕੋਠੜੀ ਦਾ ਬੂਹਾ ਬੰਦ ਪਿਆ ਸੀ। ਕੋਠੜੀ ਦਾ ਬੰਦ-ਬੂਹਾ ਖੜਕਾਉਣ ਦੇ ਨਾਲ-ਨਾਲ ਪ੍ਰੇਮੀਂ ਪੰਗ੍ਹਰੀ-ਮਮਤਾ ਭਰੀ ਅਵਾਜ਼ 'ਚ ਬੋਲੀ,

"ਨਛੱਤਰ ! ਵੇ ਪੁੱਤ ਨਛੱਤਰ ! ਬਾਰ ਖੋਲੀਂ ਵੇ ਪੁੱਤ !"

"ਪੈ-ਜੋ ਤੁਸੀਂ ਜਾ ਕੇ-ਕੁਛ ਨਹੀਂ ਹੋਇਆ ਮੈਨੂੰ।" ਅੰਦਰ ਜਾਗਦਾ ਪਿਆ ਨਛੱਤਰ ਬੂਹਾ ਖੁਲਾਉਣ ਦਾ ਕਾਰਨ ਭਾਂਪ ਗਿਆ ਸੀ। ਨਛੱਤਰ ਦੀ ਅਵਾਜ਼ ਸੁਣਨ ਦੇ ਨਾਲ ਈ ਮੂਰਤੀ ਨੇ ਗਿਲੇ ਭਰੀ ਅਵਾਜ਼ 'ਚ ਉਸ ਨੂੰ ਬੂਹਾ ਖੋਲਨ ਲਈ ਕਿਹਾ,

"ਤੈਨੂੰ ਬਾਰ ਖੋਲਦੇ ਨੂੰ ਭਾਰ ਤਾਂ ਨਹੀਂ ਲੱਗਦਾ ਬਾਈ !"

"ਖੋਲਦੇ ਵੇ-ਖੋਲਦੇ ਬਾਰ ਬਦਲਿਆਂ-ਵਾਲਿਆ !" ਪ੍ਰੇਮੀਂ, ਨਛੱਤਰ ਦੇ ਬੂਹਾ ਨਾ ਖੋਲਣ ਤੋਂ ਸਤੀ, ਰੋਣ-ਹੱਕੀ ਹੋਈ। ਉਹਨਾਂ ਦੀ ਹਿੰਢ ਨੂੰ ਭਾਂਪ ਦੇ ਨਛੱਤਰ ਨੂੰ ਉੱਠ ਦੇ ਬੂਹਾ ਖੋਲਣਾ ਹੀ ਪਿਆ। ਉਹ ਦੋਵੇਂ

ਸੋਣ ਦੇ ਛੜਾਕੇ ਵਾਂਗੂ ਕੋਠੜੀ 'ਚ ਦਾਖਲ ਹੋਈਆਂ। ਦੀਵਾ ਕੋਠੜੀ ਚ ਪਹੁੰਚਣ ਕਾਰਨ ਕੋਠੜੀ ਨਿੰਮੇਂ-ਨਿਮੇਂ ਚਾਨਣ ਨਾਲ ਭਰ ਗਈ ਸੀ। ਨਛੱਤਰ ਕੋਲ ਮੰਜੇ 'ਤੇ ਬੈਠਦੀ ਅਤੇ ਨਛੱਤਰ ਦੇ ਮੂੰਹ ਵਲ ਮਮਤਾ ਭਰੇ ਅੰਦਾਜ਼ ਨਾਲ ਤੱਕਦੀ ਪ੍ਰੀਮੀਂ ਨੇ ਪੁੱਛਿਆ,

"ਕੀ ਹੋ ਗਿਆ ਸੀ ਪੁੱਤ! ਤੈਨੂੰ ?"

"ਮੈਨੂੰ ਕੀ ਹੋਣਾ ਸੀ।"

"ਤੂੰ ਗਾਲ੍ਹਾਂ ਹੋਰ ਐਂਵੇ ਕੱਢੀ ਜਾਂਦਾ ਸੀ ਬਾਈ ?" ਹੱਥਲਾ ਦੀਵਾ ਅਲਮਾਰੀ 'ਚ ਰੱਖ ਕੇ ਮੂਰਤੀ ਵੀ ਉਹਨਾਂ ਕੋਲ ਬੈਠੀ। ਨਛੱਤਰ ਨੇ ਉਹਨਾਂ ਨੂੰ ਸੁਪਨੇ ਬਾਰੇ ਦੱਸਿਆ। ਸੁਪਨੇ ਬਾਰੇ ਸੁਣਦੀ ਪ੍ਰੀਮੀਂ ਦੇ ਗੋਰੇ ਚਿਹਰੇ ਦੀਆਂ ਝੁਰੜੀਆਂ ਅਤੇ ਡਰ ਅਤੇ ਫਿਕਰ ਦੇ ਸੁਮੇਲ ਨਾਲ ਭਰੀਆਂ। ਉਹ ਤਰਲੇ ਭਰੀ ਅਵਾਜ਼ 'ਚ ਬੋਲੀ,

"ਵੇ-ਪੁੱਤ ! ਤੂੰ ਕੋਠੜੀ 'ਚ ਕੱਲਾ ਨਾ ਪਿਆ ਕਰ! ਕੱਲੇ ਬੰਦੇ ਕੋਲੇ ਸੌ ਇਲ-ਬਲਾਅ ਆਂਉਦੀਐ।"

"ਇੱਲ-ਬਲਾਅ ਆ ਕੇ ਮੈਨੂੰ ਕੀ ਕਰਦੂ, ਐਵੇਂ" ਬੋਲੀ ਜਾਨੀ-ਐਂ ਤੂੰ। "ਨਛੱਤਰ ਦੀ ਖਰਵੀਂ ਗੱਲ ਦੇ ਜਵਾਬ 'ਚ ਪ੍ਰੀਮੀ ਆਪਣੀਆਂ ਅੱਖਾਂ 'ਚੋਂ ਡੁਲ੍ਹ ਅਤੇ ਚਿਹਰੇ ਦੀਆਂ ਝੁਰੜੀਆਂ 'ਚ ਤਰ ਰਹੇ ਅੱਥਰੂ ਪੂੰਝਦੀ ਚੀਕੀ,"

"ਚਲ-ਉੱਠ ਬਦਲਿਆਂ-ਵਾਲਿਆ ! ਸਬਾਤ 'ਚ ਪੈ ਸਾਡੇ ਕੋਲ।"

"ਉੱਠ-ਖੜ ਗਾਂ ਬਾਈ ! ਕਿਉਂ ਔਖੀਆਂ ਕਰਦੈਂ" ਸਾਨੂੰ ਤੂੰ ?

"ਮੈਂ ਕਿਸੇ ਨੂੰ ਔਖੇ ਨੀ ਕਰਦਾ! ਤੁਸੀਂ ਜਾ ਕੇ ਪੈਜੋ। ਮੈਂ ਤਾਂ ਏਥੇ ਪਊਂ।"

# ਛੇਵਾਂ

ਨਛੱਤਰ, ਭੈੜਾ ਸੁਪਨਾ ਆਉਣ ਵਾਲੀ ਰਾਤ ਤੋਂ ਕਈ ਦਿਨ ਬਾਦ, ਪਹੁ-ਫੁਟਾਲੇ ਦੇ ਨਾਲ, ਸਾਈਕਲ 'ਤੇ ਲੱਖੀ ਰਾਮ ਦੇ ਕਪਾਹ ਵਾਲੇ ਕਾਰਖਾਨੇ 'ਚ ਕੰਮ ਕਰਨ ਲਈ ਜਾ ਰਿਹਾ ਸੀ। ਉਸ ਨੂੰ ਪਿਛੋਂ ਗੁਰਪੁਰੇ ਵਲੋਂ ਆ ਰਹੀ, "ਟਣ ..ਣ ਣ..." ਦੀ ਅਵਾਜ ਸੁਣਾਈ ਦਿੱਤੀ। ਲਗਾਤਾਰ ਆ ਰਹੀ "ਟਣ...ਣ...ਣ...ਟਣ...ਣ...ਣ..." ਦੀ ਅਵਾਜ ਸੁਣਦਿਆਂ," ਉਸ ਨੇ ਹੱਥ ਲਾ ਸਾਈਕਲ ਦਾ ਹੈਂਡਲ ਪਹਿਲਾਂ ਨਾਲੋਂ ਥੋੜਾ-ਵਧੇਰੇ ਘੁੱਟ ਕੇ ਫੜਦਿਆਂ ਪਿੱਛੇ ਨੂੰ ਮੂੰਹ ਫੇਰ ਕੇ ਤੱਕਿਆ। ਪੰਦਰਾਂ-ਸੋਲਾਂ ਕਰਮਾਂ ਦੀ ਵਿੱਥ 'ਤੇ, ਸੜਕੋ-ਸੜਕ ਸਾਈਕਲ ਭਜਾਈ ਆ ਰਿਹਾ ਬੂਟਾ, ਉਸ ਨੂੰ ਦਿਸਿਆ।

ਬੂਟੇ ਨੇ ਬਿਸਕੁਟੀ ਰੰਗ ਦਾ ਟੈਰੀਕਾਟ ਦਾ ਕਮੀਜ-ਪਜਾਮਾ ਪਹਿਨਿਆਂ ਸੀ। ਕੋਕਾ-ਕੋਲਾ ਰੰਗ ਦੀ ਪੱਗ ਘੋਟ-ਘੋਟ ਕੇ ਬੰਨ੍ਹ, ਤਿੱਖੀ ਟੂਟੀ ਲਾਈ ਹੋਈ ਸੀ। ਸਾਈਕਲ ਦੀ ਟੋਕਰੀ 'ਚ ਜਿਲਦਾਂ ਵਾਲੀਆਂ ਦੋ ਪੁਸਤਕਾਂ ਅਤੇ ਨੋਟ-ਬੁੱਕ ਰੱਖੀ ਹੋਈ ਸੀ। ਸਾਈਕਲ ਤੇਜ ਚਲਾਉਣ ਕਾਰਣ ਬੂਟੇ ਦਾ ਸਾਹ ਚੜ੍ਹਿਆ ਸੀ। ਨਛੱਤਰ ਨੇ ਬੂਟੇ ਦੀਆਂ ਬਿੱਲੀਆਂ ਅੱਖਾਂ ਅਤੇ ਭੂਰੇ ਵਾਲਾਂ ਵਾਲੀ ਲਵ੍ਹੀ-ਲਵ੍ਹੀ ਦਾਹੜੀ-ਮੁੱਛਾਂ ਵਾਲੇ ਸਾਉਲੇ ਰੰਗ ਦੇ ਮੂਹ ਵਲ ਖਿੱਚ ਨਾਲ ਤੱਕਦਿਆਂ ਪੁੱਛਿਆ,

"ਕਿਵੇਂ ਮੁੜ੍ਹਕੋ-ਮੁੜ੍ਹਕੀ ਹੋਇਆ ਆਂ੍ਹੇ ਨੈਂ ਊਂ ਤਾਂ ਖੈਰ ਐ ?"

"ਖੈਰ ਨੂੰ ਤਾਂ ਕੋਈ ਗੱਲ ਨਹੀਂ।...ਬਸ,...ਤੇਰੇ ਨਾਲ ਚਲਣ ਦੇ ਮਾਰੇ ਨੇ ਸਾਈਕਲ ਤੇਜ ਭਜਾਇਆ ਸੀ।" ਬੂਟਾ, ਨਛੱਤਰ ਦੇ ਸਵਾਲ ਦਾ ਜਵਾਬ ਦੇ ਕੇ, ਆਪਣਾ ਸਾਈਕਲ, ਨਛੱਤਰ ਦੇ ਸਾਈਕਲ ਦੇ ਐਨ ਬਰ ਬਰ ਤੋਰਦਾ, ਉਤਸ਼ਾਹੀ ਅੰਦਾਜ਼ 'ਚ ਬੋਲਿਆ, "..ਚੱਲ ਅੱਜ ਤੈਨੂੰ ਭਾਈ ਮੰਨਾ ਸਿੰਘ ਦੇ ਡਰਾਮੇਂ ਵਿਖਾ ਲਿਆਵਾਂ ?"

"ਡਰਾਮੇਂ ਸਾਡੇ ਕਰਮਾਂ 'ਚ ਕਿੱਥੇ ਭਰਾਵਾ।"

''ਡਰਾਮੇਂ ਵੇਖਣ 'ਚ ਕਰਮਾਂ ਵਾਲੀ ਕਿਹੜੀ ਗੱਲ ਐ ?''

''ਭਰਾਵਾ ! ਡਰਾਮੇਂ ਦਿਹਾੜੀ ਛੱਡ ਕੇ ਵੇਖੇ ਜਾਣਗੇ...ਦਿਹਾੜੀ ਛੱਡਦੇ ਐਂ ਤਾਂ ਵੇਲਾ ਪੂਰਾ ਨੀ ਹੁੰਦਾ''

''ਉਏ ! ਦਿਹਾੜੀਆਂ ਤਾਂ ਰੋਜ ਈ ਕਰਨੀਐਂ ; ਪਰ ਭਾਅ ਜੀ ਦੇ ਡਰਾਮੇ ਧਰੇ ਪਏ ਐ ਕਿਤੇ ..'' ਬੂਟਾ, ਨਛੱਤਰ ਦੇ ਸਾਇਕਲ ਨਾਲ ਆਪਣਾ ਸਾਇਕਲ ਭਜਾਉਂਦਾ, ਉਸ ਨੂੰ ਭਾਈ ਮੰਨਾ ਸਿੰਘ ਦੇ ਨਾਟਕਾਂ ਬਾਰੇ ਦਿਲਚਸਪੀ ਭਰੇ ਅੰਦਾਜ਼ ਨਾਲ ਜਾਣਕਾਰੀ ਦੇਣ ਲੱਗਾ । ਬੂਟੇ ਕੋਲੋਂ ਮੰਨਾ ਦੇ ਨਾਟਕਾਂ ਬਾਰੇ ਜਾਣਕਾਰੀ ਪ੍ਰਾਪਤ ਕਰ ਰਹੇ ਨਛੱਤਰ ਦੇ ਮਨ 'ਚ ਗੁਰਸ਼ਰਨ ਦੇ ਨਾਟਕਾਂ ਪ੍ਰਤੀ ਦਿਲਚਸਪੀ ਜਿਹੀ ਪੈਦਾ ਹੋਈ । ਉਸ ਨੇ ਬੂਟੇ ਕੋਲੋਂ ਪੁੱਛਿਆ,

''ਡਰਾਮੇਂ ਚਾਲੂ ਕਦੋਂ 'ਕ ਹੋਣਗੇ ?

''ਪੀ. ਐਸ. ਯੂ ਵਾਲਿਆਂ ਨੇ ਪੋਸਟਰ 'ਚ ਤਾਂ ਟਾਇਮ ਗਿਆਰਾਂ ਵਜੇ ਦਾ ਦਿੱਤੈ ਪਰ ਸ਼ੁਰੂ ਹੁੰਦਿਆਂ ਕਰਦਿਆਂ ਬਾਰਾਂ ਤਾਂ ਮੌਜ ਨਾਲ ਵੱਜ ਜਾਣਗੇ ।''

''ਫੇਰ ਤਾਂ ਮੈਂ ਅੱਧੀ ਦਿਹਾੜੀ ਲਾ ਕੇ ਵੀ ਆ ਸਕਦਾਂ ?''

''ਆ ਤਾਂ ਸਕਦੈਂ... ਪਰ ਜੇ ਆਵੇਂਗਾ ਤਾਂ ।''

''ਜਦ ਤੇਰੇ ਨਾਲ ਆਉਣ ਦੀ ਜਬਾਨ ਈ ਕਰਲੀ, ਫੇਰ ਆਊਗਾ ਕਿਉਂ ਨੀ ?''

ਉਹ ਦੋਵੇਂ ਗੱਲਾਂ ਕਰਦੇ ਕਰਦੇ ਸ਼ਹਿਰ ਦੇ ਪੁਰਾਣੇ ਬਸ-ਸਟੈਂਡ 'ਤੇ ਪਹੁੰਚੇ । ਬੂਟੇ ਨੇ, ਨਛੱਤਰ ਨੂੰ ਨਾਟਕ ਵੇਖਣ ਲਈ ਜਰੂਰ ਆਉਣ ਦੀ ਤਾਕੀਦ ਕਰਦਿਆਂ, ਆਪਣਾ ਸਾਇਕਲ ਕਾਲਜ ਵਲ ਨੂੰ ਜਾਂਦੀ ਸੜਕ ਪਾਇਆ । ਨਛੱਤਰ ਨੇ ਬੂਟੇ ਨੂੰ ਜਰੂਰ ਆਉਣ ਦਾ ਭਰੋਸਾ ਦਿੰਦਿਆਂ ਆਪਣਾ ਸਾਇਕਲ ਲੱਖੀ-ਰਾਮ ਦੇ ਕਪਾਹ ਵਾਲੇ ਕਾਰਖਾਨੇ ਵਲ ਜਾਂਦੀ ਸੜਕ ਮੋੜਿਆ ।

ਨਛੱਤਰ ਸਾਢੇ ਗਿਆਰਾਂ ਵਜ਼ਦੇ ਤੱਕ ਕਾਰਖਾਨੇ 'ਚ ਕਪਾਹ

ਦੀਆਂ ਪੰਡਾਂ ਵੇਲਣਿਆਂ ਨੇੜੇ ਸਿੱਟਦਾ ਰਿਹਾ। ਬਾਅਦ 'ਚ ਉਹ ਆਪਣੇ ਕੱਪੜਿਆਂ ਤੋਂ ਰੂੰ ਦੇ ਫੰਬੇ ਅਤੇ ਗਰਦ ਝਾੜਦਾ ਮੁੱਛਲ ਠੇਕੇਦਾਰ ਕੋਲ ਗਿਆ,

"ਠੇਕੇਦਾਰ ਜੀ! ਮੈਂ ਕਿਸੇ ਖਾਸ ਕੰਮ ਕਰਕੇ ਹੁਣੇ ਜਾਣੈਂ?"

"ਹੁਣੇ ਜਾਣੈਂ ਤਾਂ ਜਾ.....ਪਰ ਅੱਜ ਦੀ ਹਾਜ਼ਰੀ ਅੱਧੀ ਲੱਗੂ।"

"ਇਹ ਤਾਂ ਮੈਨੂੰ ਵੀ ਪਤੈ....."

"ਪਤੈ ਤਾਂ ਜਾ ਫੇਰ....।"

ਨਛੱਤਰ ਨੇ ਆਪਣੇ ਸਾਈਕਲ ਦਾ ਹੈਂਡਲ ਫੜਿਆ ਕਾਰਖਾਨੇ ਤੋਂ ਬਾਹਰ ਹੁੰਦਿਆਂ ਈ ਉਹ ਸਾਈਕਲ 'ਤੇ ਚੜ੍ਹਿਆ। ਸੜਕੇ-ਸੜਕ ਸਾਇਕਲ ਭਜਾਈ ਜਾਂਦਾ ਨਛੱਤਰ, ਸੜਕ ਦੇ ਦੋਵਾਂ ਪਾਸਿਆਂ ਦੀਆਂ ਇਮਾਰਤਾਂ ਦੀਆਂ ਕੰਧਾਂ 'ਤੇ ਲਾਲ-ਸ਼ਿਆਹੀ ਨਾਲ ਲਿਖੇ ਮੋਟੇ-ਮੋਟੇ ਅੱਖਰਾਂ ਵਾਲੇ ਜਿਹੇ ਨਾਹਰਿਆਂ, "ਨਕਸਲਬਾੜੀ ਲਹਿਰ ਦਾ ਸ਼ਹੀਦ, ਸਾਥੀ ਜੁਝਾਰ!.....ਅਮਰ ਰਹੇ, "ਸ਼ਹੀਦੋ ਥੋਡੀ ਸੋਚ ਤੇ! ਪਹਿਰਾ ਦੇਵਾਂਗੇ ਠੋਕ ਕੇ, "ਸ਼ਹੀਦੋ ਥੋਡਾ ਕਾਜ ਅਧੂਰਾ!... ਲਾ ਕੇ ਜਿੰਦੜੀਆਂ ਕਰਾਂਗੇ ਪੂਰਾ" ਵਲ ਦਿਲਚਸਪੀ ਨਾਲ ਤੱਕਦਾ ਰਿਹਾ। ਪੈਦਲ, ਸਾਈਕਲਾਂ, ਸਕੂਟਰਾਂ, ਮੋਟਰ-ਸਾਈਕਲਾਂ, ਅਤੇ ਟਰੈ-ਕਟਰ-ਟਰਾਲੀਆਂ 'ਤੇ ਵਹੀਰਾਂ-ਘੱਤੀ ਕਾਲਜ ਵਲ ਤੁਰੇ ਜਾ ਰਹੇ ਲੋਕਾਂ ਨੂੰ ਤੱਕਦੇ ਨਛੱਤਰ ਦੇ ਮਨ 'ਚ ਛੇਤੀ ਪਹੁੰਚਣ ਦੀ ਉਤਸੁਕਤਾ ਪੈਦਾ ਹੋਈ। ਕਾਲਜ ਦੇ ਗੇਟ ਦੇ ਬਾਹਰਵਾਰ ਦੋਵੀਂ ਪਾਸੀਂ ਕਿੰਨੇ ਈ ਟਰੈਕਟਰ-ਟਰਾਲੀਆਂ ਅਤੇ ਟਰੱਕ ਖੜੇ ਨਛੱਤਰ ਨੂੰ ਵਿਖਾਈ ਦਿੱਤੇ। ਉਹ ਸਾਈਕਲ ਤੋਂ ਉਤਰ ਅਤੇ ਕਾਲਜ ਦਾ ਗੇਟ ਲੰਘ, ਕਾਲਜ ਦੇ ਅੰਦਰ ਜਾ ਰਹੀ ਕੱਚੀ ਸੜਕ 'ਤੇ ਤੁਰੇ ਜਾ ਰਹੇ ਲੋਕਾਂ ਦੇ ਹਜੂਮ ਦੇ ਮਗਰ-ਮਗਰ ਤੁਰਿਆ। ਬੰਦੇ ਦੇ ਕੱਦ ਜਿਨੀਂ ਉੱਚੀ ਇਲੀਅਰ, ਜਿਹੜੀ ਕਟਾਈ ਕਰਕੇ ਇਕੋ ਲੇਬਲ 'ਚ ਕੀਤੀ ਹੋਈ ਸੀ, ਵਿਚਕਾਰ ਦੀ ਗੁਜਰਦੀ ਸੜਕ 'ਤੇ ਤੁਰਦਾ ਨਛੱਤਰ ਕਾਲਜ ਦੇ ਲੰਮੇ ਚੌੜੇ ਮੈਦਾਨ 'ਚ ਪਹੁੰਚਿਆ।

ਰਾਹੀਂ ਸ਼ਹੀਦ ਦੇ ਪਿੰਡ ਵੱਲੋਂ ਆਉਂਦੀ ਹਵਾ ਤੋਂ ਸ਼ਹੀਦ ਦੇ ਘਰ ਦੀ, ਸ਼ਹੀਦ ਦੇ ਸਾਥੀਆਂ ਦੀ ਅਤੇ ਸ਼ਹੀਦ ਦੇ ਲੋਕਾਂ ਦੀ ਸੁੱਖ-ਸਾਂਦ ਪੁੱਛਦਾ ਹਾਂ। ਲਓ ਗੀਤ ਪੇਸ਼ ਹੈ।" ਬੋਲਣੋਂ ਹਟਿਆ ਉਦਾਸੀ ਅਪਣਾ ਗਲਾ ਸਾਫ ਕਰਨ ਲਈ ਮਾਮੂਲੀ ਖੰਘਿਆ। ਉਸਨੇ ਇਕ ਹੱਥ ਮਾਈਕ ਨੂੰ ਪਾਇਆ ਦੂਸਰਾ ਹੱਥ ਆਪਣੀ ਖੱਬੀ ਵੱਖੀ 'ਤੇ ਧਰਿਆ। ਉਹ ਆਪਣੇ ਸਉਲੇ ਚਿਹਰੇ 'ਤੇ ਦੁਖਾਂਤਕ ਹਾਵ-ਭਾਵ ਲਿਆਉਂਦਾ, ਮਾਈਕ ਛੱਡ ਮਾਈਕ ਵਾਲਾ ਹੱਥ ਹਵਾ 'ਚ ਲਹਿ-ਰਾਉਂਦਾ ਦਰਦ ਤੇ ਰੋਹ ਭਰੀ ਅਵਾਜ 'ਚ ਗਾਉਣ ਲੱਗਿਆ,

"ਮਾਰੇ ਗਏ ਮਿੱਤਰਾਂ ਦੇ ਪਿੰਡ ਦੀਏ ਵਾਏ ਖੈਰ ਸੁੱਖ ਦਾ ਸੁਨੇਹੜਾ ਕੋਈ ਲਿਆ, ਦੱਸ ਉਸ ਅੰਮੜੀ ਦਾ ਬਣਿਆ ਕੀ ਵਾਏ, ਆਂਦਰਾਂ ਦੀ ਅੱਗ ਜੀਹਦੀ ਗਈ ਕਸਤੂਰੀਆਂ ਖਿੰਡਾ।"

ਉਦਾਸੀ ਦਰਦ ਤੇ ਰੋਹ ਭਰੀ ਅਵਾਜ 'ਚ ਗਾਈ ਜਾ ਰਿਹਾ ਸੀ। ਗਾ ਰਹੇ ਉਦਾਸੀ ਵੱਲ ਉਤਸੁਕਤਾ ਨਾਲ ਤੱਕ ਰਿਹਾ ਨਛੱਤਰ ਝੰਜੋੜਿਆ ਜਾ ਰਿਹਾ ਸੀ।

ਉਦਾਸੀ ਦਾ ਗੀਤ ਮੁੱਕਣ 'ਤੇ ਪੰਡਾਲ'ਚੋਂ ਕਿਸੇ ਨੇ ਗੁੱਸੇ 'ਤੇ ਰੋਹ ਭਰੀ ਅਵਾਜ 'ਚ ਨਾਹਰਾ ਲਾਇਆ,

"ਸ਼ਹੀਦੋ ਥੋਡਾ ਕਾਜ ਅਧੂਰਾ ......"
"ਲਾ ਕੇ ਜਿੰਦੜੀਆਂ ਕਰਾਂਗੇ ਪੂਰਾ"

ਨਾਹਰੇ ਦੀ ਗੂੰਜ ਨੇ ਨਛੱਤਰ ਦੇ ਦਿਲ ਤੇ ਦਿਮਾਗ ਨੂੰ ਪ੍ਰਭਾਵਤ ਤਾਂ ਕੀਤਾ ਪਰ ਉਹ ਨਾਹਰੇ ਦਾ ਜਵਾਬ ਨਾ ਆਉਣ ਕਾਰਨ ਅਤੇ ਕੁਝ ਨਾ ਕੁਝ ਸ਼ਰਮਾਉਣ ਕਾਰਨ ਨਾਹਰੇ ਦਾ ਜਵਾਬ ਦੇ ਰਹੇ ਲੋਕਾਂ ਦਾ ਨਾ ਭ ਈਵਾਲ ਬਣ ਸਕਿਆ। ਉਦਾਸੀ ਦੇ ਸਟੇਜ ਤੋਂ ਚਲੇ ਜਾਣ ਬਾਅਦ ਕੁਲਤਾਰਫੇਰ ਸਟੇਜ 'ਤੇ ਆਇਆਉਹ ਅਗਲੇ ਬੁਲਾਰੇ ਬਾਰੇ ਦਸਦਾ ਬੋਲਿਆ, "ਤੇ ਹੁਣ ਪੰਜਾਬ ਦੇ ਨਹੀਂ ਤੇ ਭਾਰਤ ਦੇ ਵੀ ਨਹੀਂ ਸਗੋਂ ਸੰਸਾਰ ਪ੍ਰਸਿੱਧ ਨਾਟਕਕਾਰ ਤੇ ਲੋਕ-ਘੋਲਾਂ ਦੇ ਅੰਗ ਸੰਗ ਰਹਿਣ ਵਾਲੇ ਨਿਧੜਕ ਯੋਧੇ ਭਾਈ ਮੰਨਾ ਜੀ ਸਾਡੇ ਅਮਰ ਸ਼ਹੀਦ ਨੂੰ ਸ਼ਰਧਾਂਜਲੀ ਅਰਪਨ ਕਰਨਗੇ।" ਕੁਲਤਾਰ ਦੇ ਮਾਈਕ ਤੋਂ ਪਾਸੇ ਹੁੰਦਿਆਂ

ਹੀ ਸੱਠ-ਪੈਂਹਠ ਸਾਲ ਦਾ ਮੰਗਾ ਸਿੰਘ ਆਪਣੇ ਸੁਰਮਈ ਕੋਟ ਦੀਆਂ ਜੇਬਾਂ 'ਚ ਹੱਥ ਪਾਈਂ ਪਰਦੇ ਪਿਛੋਂ ਸਟੇਜ 'ਤੇ ਆਇਆ। ਗੋਰੇ ਰੰਗ ਤੇ ਦਰਮਿਆਨੇ ਕੱਦ ਵਾਲੇ ਮੰਨਾ ਸਿੰਘ ਨੇ ਬਿਸਕੁਟੀ ਰੰਗ ਦੀ ਪੈਂਟ ਪਹਿਨੀ ਹੋਈ ਸੀ, ਨਿੱਕੀ ਚੈਕੱਦਾਰ ਕਮੀਜ ਉਤਦੀ ਅਤੇ ਕੋਟ ਹੇਠ ਦੀ ਸੁਰਮਈ ਜਰਸੀ ਪਾਈ ਹੋਈ ਸੀ। ਸਫੈਦ ਦਾੜ੍ਹੀ ਹੇਠਾਂ ਨੂੰ ਵਾਹ ਕੇ ਬੰਨ੍ਹੀ ਹੋਈ ਸੀ। ਬੰਨ੍ਹੀ ਦਾਹੜੀ ਤੇ ਉਸਦੀਆਂ ਬੀਬੀਆਂ ਮੁੱਛਾਂ ਡਿੱਗੀਆਂ ਹੋਈਆਂ ਸਨ। ਮਾਈਕ ਵਲ ਜਾ ਰਹੇ ਭਾਜੀ ਵਲ ਨਛੱਤਰ ਖਿੱਚ ਨਾਲ ਤੱਕਣ ਲੱਗਾ।

ਮੰਨਾ ਸਿੰਘ ਨੇ ਆਪਣਾ ਖੱਬਾ ਹੱਥ ਕੋਟ ਦੀ ਜੇਬ 'ਚੋਂ ਬਾਹਰ ਕੱਢ ਮਾਈਕ ਦੇ ਸਟੈਂਡ ਨੂੰ ਪਾਉਂਦਿਆਂ ਤੇ ਆਪਣੀਆਂ ਸਾਊ ਅੱਖਾਂ ਦੀ ਨਜਰ ਨਾਲ ਸਟੇਜ 'ਤੇ ਬੈਠੀ ਪੇਂਡੂ ਮਾਈ ਵੱਲ ਅਪਣੱਤ ਨਾਲ ਤੱਕਦਿਆਂ ਬੋਲਣਾ ਸ਼ੁਰੂ ਕੀਤਾ, "ਨਕਸਲਬਾੜੀ ਲਹਿਰ ਦੇ ਅਮਰ ਸ਼ਹੀਦ ਦੀ ਮਾਤਾ ਜੀਓ " ਬੋਲਦੇ ਬੋਲਦੇ ਭਾਈ ਮੰਨਾ ਸਿੰਘ ਨੇ ਮਾਈ ਵਲੋਂ ਨਜਰ ਹਟਾ ਕੇ ਪੰਡਾਲ ਨੂੰ ਸੰਬੋਧਨ ਕਰਦਿਆਂ ਕਿਹਾ, " . ਅਤੇ ਮੇਰੇ ਲੋਗੋ ਮੈਂ ਸਭ ਤੋਂ ਪਹਿਲਾਂ ਕਾਲਜ ਦੇ, ਆਪਣੇ ਕਾਲਜ ਦੇ ਬੱਚਿਆਂ ਨੂੰ ਵਧਾਈ ਦਿੰਦਾ ਪਿਆਂ ਜਿਹੜੇ ਆਪਣੇ ਵੱਡੇ ਵੀਰ ਨਕਸਲਬਾੜੀ ਲਹਿਰ ਦੇ ਸੂਰਮੇ ਸ਼ਹੀਦ ਦਾ ਸ਼ਹੀਦੀ ਦਿਨ ਮਨਾਉਣ ਦਾ ਹੰਭਲਾ ਮਾਰ ਰਹੇ ਨੇ . " ਮੰਨਾ ਸਿੰਘ ਬੋਲਦਾ-ਬੋਲਦਾ ਸਟੇਜ ਦੇ ਪਰਦੇ ਨਾਲ ਲਟਕ ਰਹੀ ਤਸਵੀਰ ਵਾਲੇ ਨੌਜਵਾਨ ਦੇ ਪਿਛੋਕੜ ਬਾਰੇ ਦੱਸਣ ਲੱਗਾ। ਉਸਨੇ ਦੱਸਿਆ ਕਿ ਇਹ ਨੌਜਵਾਨ ਪਿੰਡ ਦੇ ਇਕ ਮਿਹਨਤਕਸ਼ ਪਰਿਵਾਰ ਦੀਆਂ ਅੱਖਾਂ ਦਾ ਤਾਰਾ ਸੀ। ਉਸ ਪਰਿਵਾਰ ਨੇ ਮਿਹਨਤ ਮੁਸ਼ੱਕਤ ਕਰਕੇ ਆਪਣੇ ਲਾਡਲੇ ਨੂੰ ਮਸਾਂ ਬੀ. ਏ. ਪਾਸ ਕਰਵਾਈ ਸੀ। ਉਸ ਨੌਜਵਾਨ ਦੀ ਚੇਤਨਾ ਦੀਆਂ ਅੱਖਾਂ ਨਕਸਲਬਾੜੀ ਦੀ ਮਹਾਨ ਬਗਾਵਤ ਨਾਲ ਖੁੱਲੀਆਂ। ਇਹ ਨੌਜਵਾਨ ਲੁੱਟੇ-ਪੁੱਟੇ ਅਤੇ ਦੱਬੇ ਕੁਚਲੇ ਲੋਕਾਂ ਦੇ ਗਲੋਂ ਗੁਲਾਮੀ ਦੀਆਂ ਜੰਜੀਰਾਂ ਲਾਹੁਣ ਲਈ ਦ੍ਰਿੜਤਾ ਦਲੇਰੀ ਨਾਲ ਜੂਝਿਆ ਅਤੇ ਲੁਟੇਰਿਆਂ ਦੇ ਅਣਮਨੁੱਖੀ ਜੁਲਮ ਜਬਰ ਸਾਹਮਣੇ ਸਿਰ ਨਾ

ਝੁਕਾਉਂਦਾ ਹੋਇਆ ਸ਼ਹੀਦੀ ਪ੍ਰਾਪਤ ਕਰ ਗਿਆ । ਬੋਲਦੇ ਬੋਲਦੇ ਭਾਈ ਮੰਨਾ ਸਿੰਘ ਦਾ ਗਲਾ ਭਰ ਆਇਆ ਸੀ । ਅੱਖਾਂ 'ਚ ਅੱਥਰੂ ਭਰ ਆਏ ਸਨ । ਉਹ ਪਹਿਲਾਂ ਨਾਲੋਂ ਵਧੇਰੇ ਭਾਵੁਕਤਾ 'ਚ ਆ ਕੇ ਉਚੀ ਤੇ ਕਾਹਲੀ ਬੋਲਣ ਲੱਗ ਪਿਆ ਸੀ ਉਸਦਾ ਭਾਸ਼ਣ ਸੁਣ ਰਹੇ ਨਛੱਤਰ ਨੂੰ ਇਉਂ ਜਾਪ ਰਿਹਾ ਸੀ ਜਿਵੇਂ ਸ਼ਹੀਦ ਨੌਜਵਾਨ ਉਸਦਾ ਵੱਡਾ ਭਰਾ ਹੋਵੇ । ਭਾ ਜੀ ਦੇ ਭਾਸ਼ਣ 'ਚ ਖੁੱਭੇ ਖੜੇ ਨਛੱਤਰ ਨੂੰ ਆਪਣੇ ਕੋਲ ਆ ਕੇ ਖੜੇ ਬੂਟੇ ਬਾਰੇ ਉਦੋਂ ਪਤਾ ਲੱਗਿਆ ਜਦੋਂ ਬੂਟੇ ਨੇ ਉਸਦੇ ਮੋਢੇ 'ਤੇ ਆਪਣੀ ਬਾਂਹ ਧਰ, ਉਸਨੂੰ ਕਿਹਾ, "ਕਿਉਂ ਨਛੱਤਰਾ ਮੰਨਦੈਂ ਭਾ ਜੀ ਦੀ ਸਪੀਚ ਨੂੰ ?" "ਬੋਲਣ ਵਾਲੇ ਤਾਂ ਵੱਟ ਕੱਢੀ ਜਾਂਦੇ ਬਾਬਾ" ਬੂਟੇ ਦੀ ਗੱਲ ਦਾ ਹੁੰਗਾਰਾ ਭਰਨ ਦੇ ਨਾਲ ਈ ਨਛੱਤਰ ਨੇ ਸਵਾਲ ਕੀਤਾ,

"ਤੂੰ ਇਹ ਸ਼ਹੀਦ ਵੇਖਿਆ ਸੀ ? ਜਿਸ ਬਾਰੇ ਬਾਬਾ ਦੱਸ ਰਿਹੈ" ।

"ਨਹੀਂ......" ਬੂਟੇ ਨੇ ਉਸਦੇ ਸਵਾਲ ਦਾ ਨਿੱਕਾ ਜਿਹਾ ਜਵਾਬ ਦਿਤਾ । ਨਛੱਤਰ ਦੇ ਮਨ ਤੇ ਭਾ ਜੀ ਦੇ ਭਾਸ਼ਣ ਦਾ ਜਿੰਨਾ ਗਹਿਰਾ ਪ੍ਰਭਾਵ ਪਿਆ ਉਨਾਂ ਗਹਿਰਾ ਪ੍ਰਭਾਵ ਉਸ ਦੀ ਟੀਮ ਵਲੋਂ ਖੇਡੇ ਗਏ ਨਾਟਕਾਂ ਦਾ ਨਹੀਂ ਸੀ ਪਿਆ । ਪਰੋਗਰਾਮ ਖਤਮ ਹੋਣ ਤੋਂ ਬਾਦ ਨਛੱਤਰ ਤੇ ਬੂਟਾ ਸਟੇਜ ਤੇ ਲੱਗੀ ਸਟਾਲ ਕੋਲ ਗਏ । ਉਹ ਕਿਤਾਬਾਂ ਵੇਖਦੇ ਰਹੇ । ਕੁਲਤਾਰ ਦੀ ਸਿਫਾਰਸ਼ ਤੇ ਬੂਟੇ ਨੇ ਨਾਵਲ ਲਹੂ ਦੀ ਲੋਅ ਅਤੇ ਕਈ ਹੋਰ ਕਿਤਾਬਾਂ ਖਰੀਦੀਆਂ ।

"ਪਹਿਲਾਂ ਤੂੰ ਹੀ ਪੜਲੀਂ ਨਛੱਤਰਾ ਨਾਵਲ, ਮੇਰਾ ਤਾਂ ਹਾਲੇ ਪੇਪਰਾਂ ਦਾ ਟੈਮ ਐ" ਪਿੰਡ ਨੂੰ ਵਾਪਸ ਪਰਤਦੇ ਬੂਟੇ ਨੇ ਆਪਣੇ ਨਾਲ ਆ ਰਹੇ ਨਛੱਤਰ ਨੂੰ ਆਖਿਆ । ਨਛੱਤਰ ਨੇ ਉਸ ਤੋਂ ਨਾਵਲ ਫੜਦੇ ਨੇ ਜਵਾਬ ਦਿਤਾ,

"ਚੰਗਾ ਪਹਿਲਾਂ ਮੈਂ ਪੜਲੂੰ" ਉਹ ਦੋਵੇਂ ਆਪਣੇ ਆਪਣੇ ਸਾਈਕਲ ਤੇ ਵਾਪਿਸ ਪਰਤ ਰਹੇ ਸਨ । ਤਿਰਕਾਲਾਂ ਦੇ ਸੂਰਜ ਦੀ ਲਾਲੀ ਸੜਕ ਦੇ ਨਾਲ ਨਾਲ ਖੜੇ ਰੁੱਖਾਂ ਵਿਚਦੀ ਗੁਜਰ ਕੇ ਸੜਕ ਨੂੰ ਲਾਲ-ਗੁਲਾਲ ਕਰ ਰਹੀ ਸੀ । ਨਛੱਤਰ ਗੱਲਾਂ ਬੇਸ਼ੱਕ ਬੂਟੇ ਨਾਲ ਕਰਦਾ ਆ ਰਿਹਾ ਸੀ ਪਰ ਉਸਦੇ ਜਿਹਨ

'ਚ ਉਸ ਸ਼ਹੀਦ ਨੌਜਵਾਨ ਦਾ ਚਿਹਨ-ਚੱਕਰ ਘੁੰਮ ਰਿਹਾ ਸੀ । ਇਹ ਚਿਹਨ ਚੱਕਰ ਨਛੱਤਰ ਦੇ ਜਿਹਨ 'ਚ ਆਪਣੇ ਘਰ ਪਹੁੰਚਣ ਅਤੇ ਆਪਣੀ ਕੋਠੜੀ 'ਚ ਪੈਣ ਸਮੇਂ ਵੀ ਰਾਤ ਨੂੰ ਉਭਰਦਾ ਰਿਹਾ ।

## ਸੱਤ

ਨਛੱਤਰ ਜੁਝਾਰ ਦੇ ਸ਼ਹੀਦੀ ਸਮਾਗਮ ਤੋਂ ਅਗਲੇ ਦਿਨ ਸਹਿਰੋਂ ਟੇਬਲ ਲੈਂਪ ਖਰੀਦ ਕੇ ਲਿਆਇਆ । ਟੇਬਲ ਲੈਂਪ ਧਰਨ ਲਈ ਮੇਜ ਉਹਨਾਂ ਦੇ ਘਰ ਨਹੀਂ ਸੀ । ਮੇਜ ਦਾ ਕੰਮ ਲੈਣ ਲਈ, ਉਸ ਨੇ ਪਹਿਲਾਂ ਕੋਠੜੀ ਅੰਦਰ, ਆਪਣੇ ਮੰਜੇ ਦੇ ਸਾਹਮਣੇ ਵਲ ਪੱਕੀਆਂ ਇੱਟਾਂ ਚਿਣਕੇ ਅੱਧ ਕੁ ਫੁੱਟ ਉਚਾ ਥੜਾ ਜਿਹਾ ਬਣਾਇਆ । ਫੇਰ ਬਣਾਏ ਥੜੇ ਉਤੇ ਟੀਨ ਦਾ ਖਾਲੀ ਪੀਪਾ ਮੂਧਾ ਕਰਕੇ ਧਰਿਆ । ਮੰਜੇ ਦੇ ਸਰਾਹਣੇ ਤੋਂ ਉਚੇ ਹੋਏ ਪੀਪੇ ਨੂੰ ਤਕਦੇ ਨਛੱਤਰ ਨੇ ਤਸੱਲੀ ਜਿਹੀ ਮਹਿਸੂਸ ਕੀਤੀ । ਉਸ ਨੇ ਜਗਾਇਆ ਲੈਂਪ ਪੀਪੇ ਉਤੇ ਰੱਖਿਆ । ਉਸ ਦੇ ਕੋਠੜੀ ਦਾ ਬੂਹਾ ਬੰਦ ਕਰਨ 'ਤੇ, ਉਸ ਨੂੰ ਲੈਂਪ ਦੇ ਚਾਨਣ 'ਚ ਕੋਠੜੀ ਦੀਆਂ ਪਾਂਡੂ ਮਿੱਟੀ ਨਾਲ ਪੋਚੀਆਂ ਕੰਧਾਂ ਪਹਿਲਾਂ ਨਾਲੋਂ ਵਧੇਰੇ ਸਾਫ ਨਜਰ ਆਉਣ ਲੱਗੀਆਂ । ਉਸ ਨੇ ਆਪਣੇ ਬਿਸਤਰੇ 'ਚ ਬੈਠ, ਮੰਜੇ ਦੇ ਸਰਾਹਣੇ ਵਲ ਦੀ ਬਿਨਾਂ ਤਖਤਿਆਂ ਵਾਲੀ ਅਲਮਾਰੀ 'ਚ ਪਿਆ ਨਾਵਲ ਚੁਕਿਆ । ਉਹ ਲੱਤਾਂ ਤੇ ਰਜਾਈ ਲੈ ਕੇ ਨਾਵਲ ਪੜਨ ਲੱਗਾ । ਨਾਵਲ ਦੇ ਪਹਿਲੇ ਦੋ ਸਫੇ ਪੜ੍ਹਨ ਦੌਰਾਨ ਤਾਂ ਉਸ ਦਾ ਧਿਆਨ ਕੁਝ ਨਾ ਕੁਝ ਉਖੜਦਾ ਰਿਹਾ ਪਰ ਤੀਜੇ ਸਫੇ ਤੇ ਪਹੁੰਚਣ ਤੇ ਉਸਦਾ ਧਿਆਨ ਟਿਕਾ ਫੜ ਗਿਆ । ਪਹਿਲਾ ਕਾਂਡ ਮੁੱਕਣ ਤੇ ਉਸਦੇ ਮਨ 'ਚ ਅਗਲਾ ਕਾਂਡ ਪੜਨ ਦੀ ਤਾਂਘ ਵਧੀ । ਬਾਦ 'ਚ ਤਾਂ ਉਹ ਨਾਵਲ 'ਚ ਸ਼ਹਿਦ ਦੇ ਛੱਤੇ 'ਚ ਖੁੱਭੀ ਮਧੂ ਮੱਖੀ ਵਾਂਗ ਖੁੱਭ ਗਿਆ ।

ਪੂਰਾ ਨਾਵਲ ਪੜਨ 'ਤੇ ਉਸਦੇ ਜਿਹਨ ਅੰਦਰ ਉਕਰਿਆ ਸ਼ਹੀਦ ਨੌਜਵਾਨ ਦਾ ਅਕਾਰ ਪਹਿਲਾਂ ਨਾਲੋਂ ਹੋਰ ਵਧੇਰੇ ਨਿਖਰਿਆ । ਇਹ ਅਕਾਰ ਤਿਵੇਂ-ਤਿਵੇਂ ਹੋਰ ਵਧੇਰੇ ਨਿਖਰਦਾ ਗਿਆ । ਜਿਵੇਂ ਜਿਵੇਂ ਉਹ ਬੂਟੇ ਤੋਂ

ਮਿਲਦੀਆਂ ਪੁਸਤਕਾਂ ਪੜਦਾ ਰਿਹਾ। ਇਹ ਅਕਾਰ ਨਿਖਰਨ ਦੇ ਨਾਲ ਨਾਲ ਉਸਦੇ ਲਵੀ-ਲਵੀ ਦਾਹੜੀ ਤੇ ਬਰੀਕ ਬਾਲਾਂ ਵਾਲੀਆਂ ਮੁੱਛਾਂ ਵਾਲੇ ਗੋਰੇ ਮਲੂਕ ਚਿਹਰੇ ਅਤੇ ਮੋਟੀਆਂ ਮੋਟੀਆਂ ਅੱਖਾਂ 'ਚ ਪੈਦਾ ਹੋਈ ਸੰਜੀਦਗੀ ਦਾ ਰੰਗ ਹੋਰ ਵਧੇਰੇ ਗੂੜ੍ਹਾ ਹੁੰਦਾ ਰਿਹਾ। ਆਪਣੀ ਮਾਂ ਅਤੇ ਭੈਣ ਨਾਲ ਗੱਲਬਾਤ ਤਾਂ ਉਹ ਹੁਣ ਵੀ ਅਣਸਰਦੇ ਨੂੰ ਕਰਦਾ ਪਰ ਪਹਿਲਾਂ ਵਾਂਗ ਘੁਟਿਆ ਘੁਟਿਆ ਤੇ ਖਿੜਿਆ-ਖਿੜਿਆ ਬਿਲਕੁੱਲ ਨਹੀਂ ਸੀ ਰਹਿੰਦਾ। ਉਸ ਅੰਦਰ ਆ ਰਹੀ ਤਬਦੀਲੀ ਨੂੰ ਪ੍ਰੇਮੀ ਤੇ ਮੂਰਤੀ ਵੀ ਭਾਂਪਣ ਲੱਗ ਪਈਆਂ ਸਨ। ਇਸ ਤਬਦੀਲੀ ਤੇ ਉਹ ਦੋਵੇਂ ਜਣੀਆਂ ਖੁਸ਼ ਵੀ ਸਨ ਅਤੇ ਹੈਰਾਨ ਵੀ। ਉਹਨਾਂ ਦੀ ਖੁਸ਼ੀ ਦਾ ਕਾਰਣ ਤਾਂ ਉਸਦਾ ਘੁਟਿਆ ਘੁਟਿਆ ਅਤੇ ਖਿੜਿਆ ਖਿੜਿਆ ਹਾ ਰਹਿਣਾ ਸੀ। ਉਹਨਾਂ ਦੀ ਹੈਰਾਨੀ ਦਾ ਕਾਰਨ, ਉਸ ਦਾ ਮੁੜ ਕਿਤਾਬਾਂ ਪੜਨ ਲੱਗਣਾ ਸੀ। ਕਿਉਂਕਿ ਉਹਨਾਂ ਨੂੰ ਭਲੀ-ਭਾਂਤ ਪਤਾ ਸੀ ਕਿ ਨਛੱਤਰ ਨੌਕਰੀ ਮਿਲਣ ਤੋਂ ਬੇ ਆਸ ਹੋਣ ਬਾਅਦ ਕਿਤਾਬਾਂ ਨੂੰ ਬੇਹੱਦ ਨਫਰਤ ਕਰਨ ਲੱਗ ਪਿਆ ਸੀ। ਅਤੇ ਹੁਣ ਉਹਨਾਂ ਨੂੰ ਸਮਝ ਨਹੀਂ ਆ ਰਹੀ ਸੀ ਕਿ ਮੁੜ ਕਿਤਾਬਾਂ ਪੜਨ ਵਲ ਉਹ ਇੰਨਾਂ ਕਿਵੇਂ ਖਿੱਚਿਆ ਗਿਆ ? ਇਸ ਸਵਾਲ ਦਾ ਜਵਾਬ ਜਾਨਣ ਦੀ ਤਾਂ ਉਹਨਾਂ ਦੇ ਮਨ 'ਚ ਬਹੁਤ ਖਿੱਚ ਸੀ, ਪਰ ਉਹ ਨਛੱਤਰ ਦੇ ਗੁੱਸੇ ਹੋਣ ਦੇ ਡਰੋਂ ਇਹ ਸਵਾਲ ਪੁੱਛਣ ਤੋਂ ਕੰਨੀ ਕਤਰਾਉਂਦੀਆਂ ਆ ਰਹੀਆਂ ਸਨ ! ਇਹ ਸਵਾਲ ਪੁੱਛਣ ਲਈ ਉਹਨਾਂ ਵਾਸਤੇ ਉਦੋਂ ਹਾਲਤ ਮੁਹੱਈਆ ਹੋ ਈ ਗਈ ਜਦੋਂ ਮੂਰਤੀ ਝਲਾਨੀ 'ਚ ਪੀੜੀ ਤੇ ਬੈਠੀ ਦਾਤ ਨਾਲ ਸਰੋਂ ਦਾ ਸਾਗ ਚੀਰ-ਚੀਰ ਚੁੱਲ੍ਹੇ ਉਤਲੇ ਤਪਲੇ 'ਚ ਪਾਈ ਜਾ ਰਹੀ ਸੀ । ਪਰੇਮੀ ਝਲਾਨੀ ਦੇ ਬਾਰ 'ਚ ਬੈਠੀ, ਦੀਵੇ 'ਚ ਪਾਉਣ ਲਈ ਲੀਰ ਦੀ ਬੱਤੀ ਵੱਟੀ ਜਾ ਰਹੀ ਸੀ। ਸ਼ਹਿਰੋਂ ਦਿਹਾੜੀ ਕਰਕੇ ਮੁੜਿਆ ਨਛੱਤਰ ਝਲਾਨੀ ਦੇ ਬੂਹੇ ਦੇ ਸਾਹਮਣੇ ਡਹੇ ਮੰਜੇ 'ਤੇ ਆਕੇ ਬੈਠਾ ਸੀ। ਬੂਟੇ ਦੀ ਮਤਰੇਈ ਭੈਣ ਛੱਤ ਉਤਦੀ ਪਰੇਮੀ ਕੇ ਘਰ ਆਈ ਸੀ। ਬੰਨਸੋ ਨੂੰ ਬੂਟੇ ਨੇ ਨਛੱਤਰ ਤੋਂ 'ਮਨੁੱਖ ਦੇ ਵਿਕਾਸ ਦੀ ਕਹਾਣੀ'

ਨਾਂ ਦੀ ਕਿਤਾਬ ਲਿਆਉਣ ਲਈ ਭੇਜੀ ਸੀ, "ਬਾਈ ਨੇ ਮਨੁੱਖ ਦੇ ਵਿਕਾਸ ਦੀ ਕਹਾਣੀ ਵਾਲੀ ਕਿਤਾਬ ਮੰਗਾਈ ਐ ਵੀਰਾ"। ਸੋਲਾਂ ਸਤਾਰਾਂ ਸਾਲ ਦੀ ਬੰਨਸੋ ਨੇ ਪਤਲੀ ਜਿਹੀ ਅਵਾਜ 'ਚ ਕਿਤਾਬ ਮੰਗੀ। "ਲਿਆ ਕਿ ਦਿੰਨੈ ਭੈਣੇ"। ਨਛੱਤਰ ਮੰਜੇ ਤੋਂ ਉਠ ਕੇ ਕਿਤਾਬ ਲਿਆਉਣ ਲਈ ਕੋਠੜੀ ਵਲ ਤੁਰਿਆ।

"ਕਿਉਂ ਕੁੜੇ ਬਨਸੋ ਬੂਟੇ ਨਾਲ ਤੇਰੇ ਮਾਂ-ਪਿਓ ਦਾ ਸਲੂਕ ਹੁਣ ਤਾਂ ਠੀਕੈ"? ਹਥਲੀ ਲੀਰ ਦੀ ਬੱਤੀ ਤੋਂ ਨਜਰ ਉਠਾ ਕੇ ਪਰੇਮੀ ਨੇ ਬਨਸੋ ਦੇ ਗੋਰੇ ਤੇ ਗੋਲ ਮੂੰਹ ਵੱਲ ਤੱਕਿਆ।

"ਉਹ ਤਾਈ! ਬਾਈ ਨੂੰ ਕਿਵੇਂ ਚੰਗਾ ਸਮਝ ਸਕਦੇ ਐ ਜਦੋਂ ਬਾਈ ਉਹਨਾਂ ਨੂੰ ਗੁਲਸ਼ਰੇ ਉਡਾਉਣੋਂ ਰੋਕਦੈ"।

"ਪਰਸੋਂ ਤਾਂ ਚਾਚੀ ਤੇਰੇ ਨਾਲ ਵੀ ਲੜੀ ਜਾਂਦੀ ਸੀ ਬਨਸੋ"? ਮੂਰਤੀ ਨੇ ਵੀ ਗੱਲ 'ਚ ਹਿੱਸਾ ਲਿਆ।

"ਸਾਡੇ ਦੋਵਾਂ ਭੈਣਾਂ ਨਾਲ ਕਿਹੜਾ ਉਹਨਾਂ ਦਾ ਸਲੂਕ ਚੰਗੈ ਭੈਣੇ"। ਬਨਸੋ ਨੇ ਔਖ ਜਾਹਰ ਕਰਦੀ ਨੇ ਜਵਾਬ ਦਿਤਾ। ਉਹ ਹਾਲੇ ਆਪਸ ਵਿਚ ਗੱਲਾਂ ਕਰ ਰਹੀਆਂ ਸਨ ਕਿ ਇੰਨੇ ਨੂੰ ਨਛੱਤਰ ਇਕ ਮੋਟੀ ਕਿਤਾਬ ਲੈ ਕੇ ਆਇਆ। ਇਹ ਕਿਤਾਬ ਉਸ ਤੋਂ ਲੈ ਕੇ ਬਨਸੋ ਕੰਧ ਨਾਲ ਲੱਗੀ ਲੱਕੜ ਦੀ ਪੌੜੀ ਚੜਣ ਲੱਗੀ। ਪਰੇਮੀ ਹਥਲੇ ਦੀਵੇ 'ਚ ਲੀਰ ਦੀ ਵੱਟੀ ਬੱਤੀ ਪਾਉਂਦੀ ਹਲੀਮੀ ਭਰੇ ਅੰਦਾਜ 'ਚ ਨਛੱਤਰ ਨੂੰ ਸੰਬੋਧਨ ਕਰਦੀ ਬੋਲੀ, "ਮੁੜਕੇ ਕਿਤਾਬਾਂ 'ਤੇ ਕਾਹਨੂੰ ਮੱਥਾ ਮਾਰਨ ਲੱਗ ਪਿਆ ਪੁੱਤ। ਅੱਗੇ ਕਿਹੜਾ ਇਹਨਾਂ ਨੇ ਆਪਣੇ ਨਾਲ ਵਫ਼ਾ ਕੀਤੀ ਐ"?

"ਪਹਿਲਾਂ ਵਾਲੀਆਂ ਕਿਤਾਬਾਂ ਨੀ ਪੜਦਾ ਮਾਂ, ਮੈਂ ਹੁਣ......" ਪਰੇਮੀ ਦੀ ਗੱਲ ਦਾ ਜਵਾਬ ਦੇ ਕੇ ਨਛੱਤਰ ਮੁੜ ਮੰਜੀ 'ਤੇ ਜਾ ਬੈਠਾ।

"ਹੋਰ ਬਾਈ! ਤੂੰ ਹੁਣ ਕਿਹੜੀਆਂ ਕਿਤਾਬਾਂ ਪੜਦੈ"? ਸਾਗ ਦੀ ਹਥਲੀ ਚੀਰਨੀ ਚੀਰਨੋਂ ਰੁਕਦੀ ਮੂਰਤੀ ਨੇ ਨਛੱਤਰ ਤੋਂ ਉਤਸੁਕਤਾ ਨਾਲ ਪੁਛਿਆ। ਨਛੱਤਰ ਮੂਰਤੀ ਵਲੋਂ ਕੀਤੇ ਸਵਾਲ ਦੇ ਜਵਾਬ 'ਚ ਹਲੀਮੀ ਅਤੇ

ਸੰਜੀਦਾ ਅੰਦਾਜ 'ਚ ਬੋਲਿਆ, ''ਹੁਣ ਮੈਂ ਉਹ ਕਿਤਾਬਾਂ ਪੜਨੀਆਂ ਸੁਰੂ ਕੀਤੀਆਂ ਮੂਰਤੀ ! ਜਿਹੜੀਆਂ ਪੜ ਕੇ ਬੰਦੇ ਨੂੰ ਪਤਾ ਲਗਦੈ ਗਰੀਬ, ਗਰੀਬ ਕਿਉਂ ਹੁੰਦੇ ਨੇ .. ਤੇ ਅਮੀਰ, ਅਮੀਰ ਕਿਉਂ ਬਣਦੇ ਨੇ''। ਨਛੱਤਰ ਦੀ ਗੱਲ ਪੂਰੀ ਹੋਣ ਤੇ ਪਰੇਮੀ ਲੀਰ ਦੀ ਬੱਤੀ ਵਾਲਾ ਢੱਕਣ ਦੀਵੇ 'ਚ ਫਿੱਟ ਕਰਦੀ ਕਾਹਲੀ 'ਚ ਬੋਲੀ, ''ਗਰੀਬੀ, ਅਮੀਰੀ ਤਾਂ ਸ਼ੇਰਾ ਪਿਛਲੇ ਜਨਮਾਂ ਦਾ ਫਲ ਐ''। ''ਇਹੋ ਤਾਂ ਕਸੂਰ ਐ ਮਾਂ ! ਸਾਡਾ, ਜਿਹੜੇ ਅਮੀਰਾਂ ਦੇ ਵਿਛਾਏ ਭਰਮ ਜਾਲ 'ਚ ਫਸੇ ਰਹਿਨੇ ਆਂ'' ।

''ਹੋਰ ਫੇਰ ਕਰਮ ਕੁਰਮ ਹੈ ਨੀ ਬਾਈ'' ?

''ਬਿਲਕੁਲ ਨਹੀਂ ਮੂਰਤੀ .....'' ਨਛੱਤਰ ਠਰਮੇਂ ਨਾਲ ਅਗਲੇ ਪਿਛਲੇ ਜਨਮਾਂ ਅਤੇ ਰੱਬ ਦੀ ਲੋਕਾਂ 'ਚ ਪ੍ਰਚੱਲਤ ਧਾਰਨਾ ਦਾ ਆਪਣੀ ਤਰਕ-ਪੂਰਨ ਦਲੀਲ ਨਾਲ ਖੰਡਨ ਕਰਨ ਲੱਗਾ, '' .. ਅਗਲੇ ਪਿਛਲੇ ਕਰਮਾਂ ਦੀ ਗੱਲ .. ਵਾਹਿਗੁਰੂ, ਰੱਬ, ਅੱਲਾ ਅਤੇ ਪ੍ਰਮਾਤਮਾ ਅਸਲ 'ਚ ਭੈਣੇ ਦਾਹੜੀ ਵਾਲੇ ਬਾਣੀਏ ਤੇ ਲੋਟੂ-ਸਿਆਸਤ ਦੇ ਠੱਗਾਂ ਦੇ ਵੱਡ-ਵਡੇਰਿਆਂ ਦੇ ਬਣਾਏ ਹੋਏ ਨੇ ਇਸ ਝੂਠ-ਮੂਠ ਦੀ ਘਾੜਤ ਉਹਨਾਂ ਤਾਂ ਘੜੀ ਵਈ ਆਪਣੇ ਵਰਗੇ ਲੁੱਟੇ ਪੁੱਟੇ ਜਾਂਦੇ ਲੋਕ, ਆਪਣੀ ਲੁਟ ਗਰੀਬੀ ਅਤੇ ਪਸ਼ੂਆਂ ਵਰਗੀ ਜੂਨ ਦਾ ਦੋਸ਼ੀ ਅਗਲੇ ਪਿਛਲੇ ਕਰਮਾਂ, ਵਾਹਿਗੁਰੂ, ਰੱਬ, ਅੱਲਾ ਅਤੇ ਪ੍ਰਮਾਤਮਾ ਨੂੰ ਸਮਝਦੇ ਰਹਿਣ। ਤੇ ਉਹ, ਜਿਹੜੇ ਅਸਲ 'ਚ ਲੋਕਾਂ ਨੂੰ ਲੁੱਟਣ ਗਰੀਬ ਕਰਨ ਅਤੇ ਲੋਕਾਂ ਦੀ ਜੂਨ ਨੂੰ ਪਸ਼ੂਆਂ ਵਰਗੀ ਜੂਨ 'ਚ ਬਦਲਣ ਦੇ ਜਿੰਮੇਵਾਰ ਨੇ ਲੋਕਾਂ ਦੇ ਰੋਹ ਅਤੇ ਗੁੱਸੇ ਤੋਂ ਬਚੇ ਰਹਿਣ'' । ਨਛੱਤਰ ਦੀ ਨਾਸਤਕਤਾ ਪਰੇਮੀ ਦੇ ਜਿਹਨ 'ਚ ਲੰਮੇ ਸਮੇਂ ਤੋਂ ਉਕਰੀ ਅਗਲੇ ਪਿਛਲੇ ਜਨਮਾਂ ਅਤੇ ਰੱਬ ਪ੍ਰਤੀ ਸ਼ਰਧਾ ਨੂੰ ਜਿਉਂ ਈ ਝੰਜੋੜਾ ਮਾਰਨ ਲੱਗੀ, ਤਿਉਂ ਈ ਪਰੇਮੀ ਦੀਆਂ ਭਾਵਨਾਵਾਂ ਵਲੂੰਧਰੀਆਂ ਗਈਆਂ। ਉਸ ਨੂੰ ਧਿਆਨ ਨਾ ਰਿਹਾ ਕਿ ਉਹ ਦੀਵਾ ਬਾਲਣ ਲਈ ਡੱਬੀ ਦੀ ਤੀਲ ਮਸਾਲੇ ਵਾਲੇ ਪਾਸੇ ਤੋਂ ਉਲਟੀ ਘਸਾਈ ਜਾ ਰਹੀ ਸੀ। ਘਸਾਉਂਦੀ ਬੋਲੀ, -''ਤੇਰੀ ਮੱਤ ਨੂੰ ਕੀ ਹੋ

ਗਿਆ ਸੱਤਿਆ। ਰੱਬ ਦੀ ਨਿੰਦਿਆ ਕਰਨੀ ਮਾੜੀ ਐ। ਨੀਲੇ ਤੰਬੂਆਂ ਵਾਲੇ ਦੇ ਹੁਕਮ ਤੋਂ ਬਿਨਾਂ ਪੱਤਾ ਨੀ ਝੂਲਦਾ ਪੁੱਤਾਂ ."

"ਤਾਂ ਫੇਰ ਮਾਂ ਦੁਨੀਆਂ 'ਚ ਜੋ ਵੀ ਲੁੱਟ-ਖਸੁੱਟ, ਅਨਰਥ, ਅੱਤਿਆ-ਚਾਰ ਹੋ ਰਿਹਾ ਐ ..ਉਹ ਤੇਰੇ ਰੱਬ ਦੇ ਹੁਕਮ ਨਾਲ ਈ ਹੋ ਰਿਹਾ ਐ "? ਨਛੱਤਰ ਨੇ ਆਪਣੀ ਗੱਲ ਜਾਰੀ ਰਖਦੇ ਨੇ ਪਰੇਮੀ ਹੱਥੋਂ ਤੀਲ ਅਤੇ ਤੀਲਾਂ ਵਾਲੀ ਡੱਬੀ ਫੜੀ। ਮਸਾਲੇ ਵਾਲੇ ਪਾਸਿਓਂ ਤੀਲ ਡੱਬੀ 'ਤੇ ਘਸਾਈ। ਬਲੀ ਤੀਲ ਦੀਵੇ ਦੀ ਬੱਤੀ ਨੂੰ ਲਾਉਂਦੇ ਨਛੱਤਰ ਨੇ ਪਰੇਮੀ 'ਤੇ ਕੀਤੇ ਸਵਾਲ ਦਾ ਆਪ ਈ ਜਵਾਬ ਦਿਤਾ, " . . . ਇਹ ਸਭ ਕੁਝ ਕਿਸੇ ਰੱਬ-ਰੁੱਬ ਦੇ ਹੁਕਮ ਨਾਲ ਨਹੀਂ ਹੋ ਰਹਿਆ ...ਇਹ ਤਾਂ ਮਾਂ ਦਾਹੜੀ ਵਾਲੇ ਬਾਣੀਏ ਅਤੇ ਸਿਆਸ਼ਤੀ-ਠੱਗ ਵਰਗੇ ਲੋਟੂਆਂ ਦੇ ਰਾਜ ਕਰਕੇ ਹੋ ਰਿਹਾ ਐ .. "। ਨਛੱਤਰ ਦੀ ਮਚਾਈ ਤੀਲ ਦੀਵੇ ਬੱਤੀ ਨੂੰ ਲਾਉਣ 'ਤੇ, ਪਸਰ ਰਿਹਾ ਪਤਲਾ ਹਨੇਰਾ ਮੱਧਮ ਚਾਨਣ 'ਚ ਬਦਲਿਆ।

## ਅੱਠ

"ਕੂੜੇ-ਮੂਰਤੀ ! ਆਹ ਬੂਟੇ ਕੇ ਘਰੋਂ ਰੌਲਾ ਜਾ ਕਾਹਦਾ ਪਈ ਜਾਂਦੈ, .. ਕੋਠੇ 'ਤੇ ਚੜ ਕੇ ਤਾਂ ਵੇਖ।" ਬੂਟੇ ਕੇ ਘਰੋਂ ਆ ਰਹੀ ਰੌਲੇ ਦੀ ਆਵਾਜ ਸੁਣਦੀ ਪ੍ਰੇਮੀ ਨੇਂ ਸਬ੍ਹਾਤ ਅੰਦਰ ਬਹੁਕਰ ਮਾਰ ਰਹੀ ਮੂਰਤੀ ਨੂੰ ਆਖਿਆ। ਮੂਰਤੀ ਹਥਲ਼ੀ ਬਹੁਕਰ ਧਰ, ਕਾਹਲੀ ਨਾਲ ਪੌੜੀ ਚੜੀ। ਆਪਣੀ ਸਬ੍ਹਾਤ ਦੀ ਛੱਤ 'ਤੇ ਪਹੁੰਚ ਕੇ ਉਸ ਨੇ ਜਦ ਬੂਟੇ ਕਿ ਘਰ ਵਲ ਤੱਕਿਆ ਤਾਂ ਬੂਟਾ ਅਤੇ ਕਰਤਾਰਾ ਘਰ ਦੇ ਵਿਹੜੇ 'ਚ ਇਕ-ਦੂਸਰੇ ਨੂੰ ਉੱਚੀ ਅਵਾਜ਼ 'ਚ ਬੁਰਾ-ਭਲਾ ਬੋਲੀ ਜਾ ਰਹੇ ਸਨ। ਬੰਨਸੋ ਅਤੇ ਕੰਤੋ ਚੀਕ-ਚਿਹਾੜਾ ਪਾਉਂਦੀਆਂ, ਕਰਤਾਰੇ ਵਲ ਝਈਆਂ ਲੈ-ਲੈ ਜਾ ਰਹੇ ਬੂਟੇ ਨੂੰ ਫੜੀ ਖੜੀਆਂ ਸਨ। ਆਪਣੀ ਥਾਂ ਖੜੇ, ਚਿੱਟੀ ਦਾੜੀ ਅਤੇ ਮਾੜਚੂ ਸਰੀਰ ਵਾਲੇ ਕਰਤਾਰੇ ਦੀਆਂ ਲੱਤਾਂ ਡਗਮਗਾ ਰਹੀਆਂ ਸਨ। ਇੱਕ ਨਸੂੜੀਆਂ ਰੰਗ ਦੀ ਪੱਗ ਸਿਰ ਤੋਂ ਢਹਿ ਕੇ ਉਸ ਦੇ ਗਲ 'ਚ ਲਮਕ ਰਹੀ ਸੀ। ਉਸ ਦੇ ਮੂੰਹ ਵਲੋਂ ਸ਼ਰਾਬ ਦੀ ਬਦਬੂ

ਆ ਰਹੀ ਸੀ। ਉਸ ਦੀ ਉੱਚੀ-ਉੱਚੀ ਬੋਲਦੇ ਦੀ ਅਵਾਜ ਥਥਲਾਅ ਰਹੀ ਸੀ। ਬੂਟੇ ਨੂੰ ਮਾਰਨ ਦੀ ਨੀਤ ਨਾਲ ਜਾਣ ਲਈ ਤਾਂਘ ਦੇ ਕਰਤਾਰੇ ਨੂੰ, ਕਰਤਾਰੇ ਦੇ ਚਾਚੇ ਦਾ ਪੁੱਤ ਨਾਜਰ ਆਪਣੀ ਜੱਫੀ ਦੀ ਜਕੜ ਵਿੱਚੋਂ ਹਿੱਲਣ ਨਹੀਂ ਦੇ ਰਿਹਾ ਸੀ। ਪੱਕੀ ਸਬ੍ਰਾਤ ਮੂਹਰਲੇ ਬਰਾਂਡੇ 'ਚ ਖੜੀ ਦਿਆਲੋ ਪੱਟਾਂ 'ਤੇ ਹੱਥ ਮਾਰਦੀ ਬੂਟੇ ਦਾ ਸਿਆਪਾ ਕਰੀ ਜਾ ਰਹੀ ਸੀ। ਬੂਟੇ ਕੇ ਘਰ ਅੰਦਰਲਾ ਦ੍ਰਿਸ਼ ਤੱਕਦਿਆਂ ਈ ਮੂਰਤੀ ਨੇ ਆਪਣੇ ਘਰ ਵਲ ਮੂੰਹ ਕਰਕੇ ਘਬਰਾਹਟ ਭਰੇ ਅੰਦਾਜ 'ਚ ਅਵਾਜ ਦਿੱਤੀ,

"ਨੀ-ਮਾਂ ! ਬੂਟਾ ਅਤੇ ਚਾਚਾ ਲੜੀ ਜਾਂਦੇ ਨੇ,...ਬਾਈ ਨੂੰ ਭੇਜੀਂ ਛੇਤੀ ਦੇਣੇਂ।" ਮੂਰਤੀ ਦੀ ਅਵਾਜ ਸੁਣਣ-ਸਾਰ ਪ੍ਰੀਮੀਂ ਸ਼ਹਿਰੋਂ ਆ ਕੇ ਕੋਠੜੀ 'ਚ ਬੈਠੇ ਨਛੱਤਰ ਕੋਲ ਭੱਜ ਕੇ ਗਈ। ਮਾਂ ਕੋਲੋਂ ਬੂਟੇ ਅਤੇ ਕਰਤਾਰੇ 'ਚ ਹੋ ਰਹੀ ਲੜਾਈ ਦੀ ਗੱਲ ਸੁਣਨ-ਸਾਰ ਨਛੱਤਰ ਭੱਜਿਆ। ਕੋਠੇ ਨਾਲ ਲੱਗੀ ਲੱਕੜ ਦੀ ਪੌੜੀ ਚੜਿਆ, ਅਤੇ ਬੂਟੇ ਦੀਆਂ ਪੱਕੀਆਂ ਪੌੜੀਆਂ ਰਾਹੀਂ ਉਹਨਾਂ ਦੇ ਘਰ ਉੱਤਰਿਆ,

"ਕਿਉਂ ਚਗਲ ਮਾਰਦੈਂ ਬੂਟਿਆ ?..." ਨਛੱਤਰ, ਬੂਟੇ ਨੂੰ ਜਾਣ ਸਾਰ ਉਹਨਾਂ ਦੇ ਦਰਵਾਜੇ ਅੰਦਰਲੀ ਬੈਠਕ ਵਲ ਧੱਕ ਕੇ ਲੈ ਜਾਣ ਲੱਗਿਆ। ਨਛੱਤਰ ਦੀ ਗੱਲ ਦਾ ਜਵਾਬ 'ਬੂਟੇ ਦੀ ਥਾਂ ਨਾਜਰ ਨੇ ਦਿੱਤਾ-"ਕਮਲ ਬੂਟਾ ਕਾਹਨੂੰ ਮਾਰਦੈ ਭਾਈ ! ਆਹ ਮੇਰੇ ਭਾਈ ਨੇ ਸੰਗ-ਸ਼ਰਮ ਲਾਹਤੀ।"

"ਇਹਨੇ ਤਾਂ ਆਪੇ ਸੰਗ-ਸ਼ਰਮ ਲਾਹੀਐ ! ..." ਬਰਾਂਡੇ 'ਚ ਖੜੀ ਦਿਆਲੋ ਪਹਿਲਾਂ ਨਾਲੋਂ ਹੋਰ ਕਾਹਲੀ ਪੱਟਾਂ 'ਤੇ ਹੱਥ ਮਾਰਦੀ ਬੋਲੀ "... ਜੀਹਨੇਂ ਜਵਾਨੀਉਂ-ਜਾਣੇ ਬੂਟੇ ਨੂੰ ਪਾਲ-ਪਲੋਸ ਕੇ ਐਡਾ ਕਰਤਾ"

"ਨੀਂ ਦਿਆਲੋ ! ਕਿਉਂ ਜਬਾਨ ਗੰਦੀ ਕਰਦੀ ਐਂ ..." ਦਿਆਲੋ ਵਲੋਂ ਬੂਟੇ ਨੂੰ ਬੋਲੀ ਅਬਾ-ਤਬਾ ਸੁਣ ਕੇ ਪ੍ਰੀਮੀਂ ਬੋਲੇ ਬਿਨਾਂ ਨਾ ਰਹਿ ਸਕੀ। ਪ੍ਰੀਮੀਂ, ਬੂਟੇ ਦੇ ਮੂੰਹ ਨੂੰ ਉਹਨਾਂ ਦੇ ਘਰ ਉੱਤਰ ਆਈ ਸੀ। ਪ੍ਰੀਮੀਂ ਦੀ ਗੱਲ ਤੋਂ ਚਿੜੀ ਦਿਆਲੋ ਚੀਕੀ,

"ਤੁਸੀਂ ਲੋਕਾਂ ਨੇਂ ਤਾਂ ਸਾਡਾ ਘਰ ਪੱਟਣੈਂ"

"ਲੋਕ ਕਾਹਨੂੰ ਘਰ ਪੱਟਦੇ ਐ...ਥੋੜੀ, ਤੀਵੀਂ-ਮਰਦ ਦੀ ਕਰਤੂਤ ਕਿਸੇ ਕੰਮ ਦੀ ਨੀ।"

ਇਉਂ ਤਾਂ ਜਾਣਦੇ ਨੀ ਚਾਚਾ ਇਹ।" ਨਾਜਰ ਦੀ ਗੱਲ ਨੂੰ ਠੀਕ ਠਹਿਰਾਉਂਦੀ ਬਨਸੋ ਬੋਲੀ। ਕਰਤਾਰਾ ਮੰਜੇ 'ਤੇ ਡਿੱਗ ਕੇ ਵੀ ਬੂਟੇ ਨੂੰ ਗੰਦੀਆਂ ਗਾਲ੍ਹਾਂ ਦੇਈ ਜਾ ਰਿਹਾ ਸੀ। ਨਛੱਤਰ ਅਤੇ ਬੰਨਸੋ ਹੋਰੀਂ ਬੂਟੇ ਨੂੰ ਧੱਕਧਕਾ ਕੇ ਦਰਵਾਜੇ ਅੰਦਰਲੀ ਬੈਠਕ 'ਚ ਲੈ ਗਏ ਸਨ। ਪ੍ਰੇਮੀਂ ਵੀ ਬੈਠਕ 'ਚ ਆ ਗਈ। ਨਾਜਰ, ਕਰਤਾਰੇ ਅਤੇ ਦਿਆਲੋ ਨੂੰ ਕੋਸਦਾ ਆਪਣੇ ਘਰ ਨੂੰ ਚਲਾ ਗਿਆ ਸੀ। ਦਿਆਲੋ, ਕਰਤਾਰੇ ਦੇ ਮੰਜੇ 'ਤੇ ਬੈਠ ਕੇ ਲੋਕਾਂ ਨੂੰ ਗਾਲ੍ਹਾਂ ਦੇਣ ਲੱਗ ਪਈ। ਬੈਠਕ 'ਚੋਂ ਪ੍ਰੇਮੀਂ ਆਪਣੇ ਘਰ ਨੂੰ ਚਲੀ ਗਈ। ਬੰਨਸੋ ਅਤੇ ਕੰਤੋ ਨੂੰ ਬੈਠਕ 'ਚ ਬੈਠੀਆਂ ਛਡ, ਬੂਟਾ, ਨਛੱਤਰ ਨੂੰ ਆਪਣੇ ਨਾਲ ਲੈ ਬਾਹਰ ਨੂੰ ਤੁਰਿਆ।

"ਸਾਡਾ ਤੇ ਥੋਡਾ ਬੁੜਾ ਤਾਂ ਬਹੁਤੇ ਰੱਦੀ ਬੰਦੇ ਐ...।"

"ਸਾਡੇ ਵਾਲਾ ਤਾਂ ਜਮਾਂ ਪੱਕਾ ਕੰਜਰ ਬਣ ਗਿਆ" ਕਿਸਾਨਾਂ ਦੇ ਦਰਵਾਜਿਆਂ, ਬੈਠਕਾਂ ਅਤੇ ਬਾਹਰਲੇ ਘਰਾਂ ਦੇ ਬੂਹਿਆਂ ਮੂਹਰਦੀ ਬਾਹਰ ਰੌੜਾਂ ਵਲ ਨੂੰ ਜਾਂਦੀ ਬੀਹੀ 'ਚ ਨਛੱਤਰ ਨਾਲ ਤੁਰਦਾ ਬੂਟਾ, ਸ਼ਰਾਬ ਦਾ ਗੁਲਾਮ ਬਣੇ ਕਰਤਾਰੇ ਦੀ ਮੁਰਦਾ ਹੋ ਚੁੱਕੀ ਜ਼ਮੀਰ 'ਤੇ ਟਿੱਪਣੀ ਕਰਦਾ ਬੋਲਿਆ-" ਸਾਡੇ ਵਾਲੇ ਕੰਜਰ ਨੇ ਜਮੀਨ ਤਾਂ ਦਾਹੜੀ ਵਾਲੇ ਬਾਣੀਏਂ ਨੂੰ ਬੈ ਕਰਤੀ ਸੋ ਕਰਤੀ. ਹੁਣ ਉਹ, ਉਹਨਾਂ ਦੇ ਛੋਕਰੇ ਹਿੰਦੇ ਨੂੰ ਸ਼ਰਾਬ ਪਿੱਛੇ ਬੰਨਸੋ ਹੋਰਾਂ ਦੀ ਇੱਜਤ ਵੀ ਬੈ ਕਰਨ 'ਤੇ ਤੁਲਿਆ ਹੋਇਐ।"

"ਹੈਂ! ਇਹ ਗੱਲ ਐ?" ਬੂਟੇ ਦੀ ਗੱਲ ਸੁਨਣ-ਸਾਰ ਨਛੱਤਰ ਨੂੰ ਆਪਣੇ ਪੈਰਾਂ ਹੇਠੋਂ ਧਰਤੀ ਖਿਸਕਦੀ' ਮਹਿਸੂਸ ਹੋਈ। ਉਹ ਦੋਵੇਂ ਨਿੱਕੀਆਂ ਨਿੱਕੀਆਂ ਗੱਲਾਂ ਕਰਦੇ ਪਿੰਡੋਂ ਬਾਹਰ, ਰੌੜਾਂ 'ਚ ਪਹੁੰਚੇ। ਰੌੜਾਂ ਨੇੜਲੇ ਸਿਵਿਆਂ ਤੋਂ ਇਕ ਪਾਸੇ ਨੂੰ ਸਾਫ ਜਿਹੀ ਥਾਂ ਵੇਖਕੇ ਉਹ ਬੈਠੇ। ਬੈਠਦਿਆਂ

ਈ ਬੂਟੇ ਨੇ ਨਛੱਤਰ ਨੂੰ ਦੁੱਖ ਭਰੇ ਅੰਦਾਜ਼ 'ਚ ਬੀਤੀ ਘਟਨਾ ਬਾਰੇ ਦੱਸਣਾ ਸ਼ੁਰੂ ਕੀਤਾ। ਉਸ ਨੇ ਦੱਸਿਆ ਕਿ ਉਹ ਤਾਂ ਆਪਣੇ ਨਾਨਕੀਂ ਬੁਰਜ ਗਿਆ ਸੀ। ਪਿੱਛੋਂ ਧਨਵੰਤ ਦੇ ਛੋਕਰੇ ਹਿੰਦੇ ਨੇ ਮੌਕਾ ਤਾੜ ਕੇ ਪਹਿਲਾਂ ਤਾਂ ਕਰਤਾਰੇ ਨੂੰ ਸ਼ਰਾਬੀ ਕੀਤਾ। ਉਹ ਫੇਰ ਉਸ ਨੂੰ ਛੱਡਣ ਦੇ ਬਹਾਨੇ ਘਰ ਆਇਆ। ਦਿਆਲੋ ਨੇ ਬਰਾਂਡਿਆਂ 'ਚ ਮੰਜਾ ਡਾਹ ਕੇ ਹਿੰਦੇ ਨੂੰ ਬੈਠਾਇਆ ਅਤੇ ਪਾਣੀ ਦਾ ਜੱਗ ਤੇ ਗਲਾਸ ਦਿੱਤਾ। ਹਿੰਦੇ ਨੇ ਕਰਤਾਰੇ ਨੂੰ ਪੂਰਾ ਸ਼ਰਾਬੀ ਕਰਕੇ ਮੰਜੇ 'ਤੇ ਲਿਟਾ ਦਿਤਾ। ਦਿਆਲੋ ਸਭ ਕੁਝ ਜਾਣਦੀ ਘਰੋਂ ਬਾਹਰ ਚਲੀ ਗਈ। ਘਰ 'ਚ ਬੰਨਸੋ ਅਤੇ ਕੰਤੋ ਹੋਰੀਂ ਰਹਿ ਗਈਆਂ। ਉਹ ਦੋਵੇਂ ਭੈਣਾਂ ਹਿੰਦੇ ਦੇ ਆਉਣ 'ਤੇ ਈ ਕਰਤਾਰੇ ਨੂੰ ਕੋਸਦੀਆਂ ਬੈਠਕ 'ਚ ਜਾ ਬੈਠੀਆਂ ਸਨ। ਉਹ ਕਰਤਾਰੇ ਨੂੰ ਸ਼ਰਾਬੀ ਹਾਲਤ 'ਚ ਮੰਜੇ 'ਤੇ ਛੱਡ ਬੈਠਕ 'ਚ ਚਲਾ ਗਿਆ। ਬੈਠਕ 'ਚ ਆਏ ਹਿੰਦੇ ਦੀਆਂ ਵੱਡੀਆਂ-ਵੱਡੀਆਂ ਅੱਖਾਂ ਅਤੇ ਚਾਪੜ ਵਰਗੇ ਮੂੰਹ ਉੱਤਲੀ ਕਾਮਕ ਅੱਗ ਨੂੰ ਭਾਂਪਦੀਆਂ, ਦੋਵੇਂ ਭੈਣਾਂ ਉੱਠਕੇ ਖੜੀਆਂ ਹੋਈਆਂ। ਉਸ ਨੇ ਜਿਉਂ ਈ ਬੰਨਸੋ ਨੂੰ ਆਪਣੀਆਂ ਬਾਹਵਾਂ 'ਚ ਲੈਣ ਲਈ ਉਸ ਵਲ ਆਪਣੀਆਂ ਬਾਹਾਂ ਫਲਾਈਆਂ ਤਿਉਂ ਈ ਬੰਨਸੋ ਨੇ ਕਾੜ੍ਹ ਕਰਦਾ ਥੱਪੜ ਉਸ ਦੇ ਮੂੰਹ 'ਤੇ ਜੜਿਆ। ਉੱਚੀ ਅਵਾਜ਼ 'ਚ ਉਸ ਨੂੰ ਗਾਲ੍ਹਾਂ ਕੱਢਦੀ ਕੰਤੋ ਨੇ ਫੁਰਤੀ ਨਾਲ ਬੈਠਕ ਦੇ ਖੂੰਜੇ ਪਈ ਹਾਕੀ ਚੁੱਕੀ ਹਾਕੀ ਉਸਨੇ ਬੰਨਸੋ ਨਾਲ ਹੱਥੋ ਪਾਈ ਹੋ ਰਹੇ ਹਿੰਦੇ ਦੀ ਢੂੰਹੀ 'ਚ ਤੜਾਕ ਦੇਣੇ ਮਾਰੀ। ਹਾਕੀ ਖਾਂਦਾ ਅਤੇ ਬੰਨਸੋ ਤੋਂ ਆਪਣੇ ਆਪ ਨੂੰ ਛੁਡਵਾਉਂਦਾ ਹਿੰਦਾ ਪੁੱਠੇ-ਪੈਰ ਈ ਬੈਠਕੇ 'ਚੋਂ ਦਰਵਾਜੇ 'ਚ ਆਇਆ। ਦਰਵਾਜੇ ਦਾ ਭਿੜਿਆ ਬੂਹਾ ਖੋਲ੍ਹ ਭੱਜ ਗਿਆ। ....

ਇਹ ਘਟਨਾ ਵਾਪਰਨ 'ਤੇ ਉਹਨਾਂ ਦੋਵਾਂ ਭੈਣਾਂ ਦੇ ਮਨਾਂ 'ਚ ਕਰਤਾਰੇ ਅਤੇ ਦਿਆਲੋ ਬਾਰੇ ਬਚੀ-ਖੁਚੀ ਅਪਣਤ ਵੀ ਖਤਮ ਹੋ ਗਈ। ਉਹਨਾਂ ਨੂੰ ਉਹ ਦੋਵੇਂ ਮਾ-ਪਿਉ ਨਹੀਂ, ਸਗੋਂ ਰਾਕਸ਼ ਜਾਪਣ ਲੱਗੇ। ਜੇ ਏਸ ਘਰ 'ਚ ਉਹਨਾਂ ਦੋਵਾਂ ਜਾਣੀਆਂ ਦਾ ਕੋਈ ਹਮਦਰਦ ਰਿਹਾ ਸੀ ਤਾਂ ਉਹ ਬੂਟਾ ਸੀ।

ਬੁਰਜੋਂ ਵਾਪਸ ਆਏ ਬੂਟੇ ਨੂੰ ਉਹਨਾਂ ਹੰਝੂ ਕੇਰਨ ਦੇ ਨਾਲ-ਨਾਲ ਸਾਰੀ ਗੱਲ ਦੱਸੀ। ਘਟਨਾ ਸੁਣ ਰਹੇ ਬੂਟੇ ਦੇ ਦਿਮਾਗ 'ਚ ਹਿੰਦੇ ਦੇ ਟੁਕੜੇ-ਟੁਕੜੇ ਕਰਨ ਦਾ ਵਿਚਾਰ ਉਪਜਿਆ। ਕਰਤਾਰੇ ਅਤੇ ਦਿਆਲੋ ਦੀ ਕਮੀਨਗੀ 'ਤੇ ਬੇਹੱਦ ਗੁੱਸਾ ਆਇਆ। ਬੰਨਸੋ ਅਤੇ ਕੰਤੋ ਵੱਲੋਂ ਆਪਣੀ ਇੱਜਤ ਦੀ ਰਾਖੀ ਲਈ ਵਿਖਾਈ ਗਈ ਬਹਾਦਰੀ 'ਤੇ ਬੂਟੇ ਨੂੰ ਮਨ ਈ ਮਨ 'ਚ ਮਾਣ ਮਹਿਸੂਸ ਹੋਇਆ। ਉਹ ਸਾਰੀ ਘਟਨਾ ਸੁਨਣ ਤੋਂ ਬਾਅਦ ਭਰਿਆ-ਪੀਤਾ ਬੈਠਕ 'ਚੋਂ ਬਾਹਰ ਵਿਹੜੇ 'ਚ ਆ ਕੇ ਕਰਤਾਰੇ ਅਤੇ ਦਿਆਲੋ ਦੀ ਕਮੀਨੀ ਕਾਰਵਾਈ 'ਤੇ ਉਹਨਾਂ ਨੂੰ ਲੜਨ ਲੱਗਾ। ਮੂਹਰਿਉਂ ਦਿਆਲੋ ਚਤਰ ਬਣਦੀ ਉਲਟੀ ਉਸ ਨੂੰ ਅਬਾ-ਤਲਾ ਬੋਲਣ ਲੱਗੀ। ਸ਼ਰਾਬ ਦੇ ਨਸ਼ੇ 'ਚੋਂ ਕੁਝ ਹੋਸ਼ 'ਚ ਆਇਆ ਕਰਤਾਰਾ, ਬੂਟੇ ਨੂੰ ਮਾਰਨ ਲਈ ਉੱਠਿਆ।......

ਨਛੱਤਰ ਨੂੰ ਸਾਰੀ ਘਟਨਾ ਦੱਸਣ ਤੋਂ ਬਾਅਦ ਬੂਟੇ ਨੇ ਕਿਹਾ, "ਭਰਾਵਾ! ਜਿਨਾਂ ਚਿਰ ਮੈਂ ਹਿੰਦੇ ਨੂੰ ਸਬਕ ਨੀ ਸਿਖਾਉਂਦਾ, ਉਨ੍ਹਾਂ ਚਿਰ ਮੈਨੂੰ ਚੈਨ ਨੀ ਆਉਂਦੀ।"

"ਸਬਕ ਤਾਂ ਉਸ ਕੁੱਤੇ ਨੂੰ ਸਿਖਾਉਣਾ ਈ ਸਿਖਾਉਣੈਂ..." ਨਛੱਤਰ, ਬੂਟੇ ਦੀ ਗੱਲ ਨਾਲ ਸਹਿਮਤੀ ਪ੍ਰਗਟਾਉਣ ਤੋਂ ਬਾਅਦ ਗੰਭੀਰ ਹੁੰਦਾ ਬੋਲਣ ਲੱਗਿਆ-"...ਪਰ ਆਪਾਂ ਨੂੰ ਇਸ ਗੱਲ ਬਾਰੇ ਸਾਥੀ ਨਾਲ ਵਿਚਾਰ ਜਰੂਰ ਕਰ ਲੈਣੀ ਚਾਹੀਦੀ ਐ...।"

ਨਛੱਤਰ ਤੇ ਬੂਟੇ ਨੂੰ ਸਾਥੀ ਦੀ ਸਮਝਦਾਰੀ 'ਤੇ ਪੂਰਾ ਭਰੋਸਾ ਸੀ। ਉਹਨਾਂ ਦੋਨਾਂ ਦੀ, ਗੁਰਸ਼ਰਨ ਦੇ ਕਾਲਜ 'ਚ ਹੋਏ ਡਰਾਮਿਆਂ ਤੋਂ ਵੀਹ-ਪੱਚੀ ਦਿਨ ਬਾਅਦ ਕੁਲਤਾਰ ਨੇ ਬਠਿੰਡਾ ਸ਼ਹਿਰ ਅੰਦਰਲੇ, 'ਲਾਲ-ਫਰੇਰਾ' ਪਰਚੇ ਦੇ ਦਫਤਰ 'ਚ ਸਾਥੀ ਨਾਲ ਮੁਲਾਕਾਤ ਕਰਵਾਈ ਸੀ। ਸਾਥੀ ਕਮਿਊਨਿਸਟ ਪਾਰਟੀ ਮਾਰਕਸਵਾਦੀ-ਲੈਨਿਨਵਾਦੀ ਦਾ ਕੁਲਵਕਤੀ ਕਾਰਕੁਨ ਸੀ। ਪਹਿਲੀ ਮਿਲਣੀ ਤੋਂ ਬਾਅਦ, ਫੇਰ ਦੋ ਵਾਰੀ ਨਛੱਤਰ ਅਤੇ ਬੂਟਾ, ਸਾਥੀ ਨੂੰ 'ਲਾਲ-ਫਰੇਰੇ' ਦੇ ਦਫ਼ਤਰ 'ਚ ਈ ਮਿਲੇ ਸਨ।

"ਠੀਕ ਐ ਤੇਰੀ ਗੱਲ ਨਛੱਤਰ ! ਸਾਥੀ ਤੋਂ ਕੋਈ ਸੰਦ ਵੀ ਮਿਲ ਸਕਦੈ ?"

"ਕੁੱਤੇ ਨੂੰ ਸਬਕ ਸਿਖਾਉਣ ਖਾਤਰ ਸੰਦ ਦੀ ਲੋੜ ਤਾਂ ਪਊ ਈ ਪਊ।" ਉਹ ਰੋੜਾਂ ਚ ਬੈਠੇ ਕਿਨ੍ਹਾਂ ਚਿਰ ਅਜਿਹੀਆਂ ਗੱਲਾਂ ਕਰਦੇ ਰਹੇ । ਉਹਨਾਂ ਦੇ ਗੱਲਾਂ ਕਰਦਿਆਂ ਦੇ ਨੇੜ ਦੀ, ਖੇਤੀਂ ਗਏ ਲੋਕ ਆਪਣੇ ਘਰਾਂ ਨੂੰ ਪਰਤਣ ਲੱਗ ਪਏ ਸਨ । ਘਾਰਾ ਭੇਡਾਂ ਦਾ ਇੱਜੜ ਲੈ ਕੇ ਪਿੰਡ ਵਲ ਨੂੰ ਲੰਘਿਆ ਸੀ । ਰੋੜਾਂ 'ਚ ਮੂੰਹ-ਮਾਰਦੇ ਖੋਤਿਆਂ ਨੂੰ ਸੱਗੂ ਘੁਮਿਆਰ ਆਪਣੇ ਘਰ ਨੂੰ ਹੱਕ ਕੇ ਲੈ ਗਿਆ ਸੀ ।

## ਨੌਵਾਂ

ਬੂਟਾ ਅਤੇ ਨਛੱਤਰ ਬਠਿੰਡੇ ਦੀ ਅਜੀਤ ਰੋਡ ਉੱਤਦੀ ਹੁੰਦੇ, ਸੁੰਨ-ਮਸੁੰਨੀ ਥਾਂ 'ਚ ਉੱਘੇ ਖੜੇ ਲੇਹੇ ਵਿਚ ਦੀ ਜਾਂਦੀ ਡੰਡੀ-ਡੰਡੀ ਤੁਰਦੇ, ਇਕ ਨਿਰਾਲੇ ਬਿਨਾਂ ਟੀਪ ਕੀਤੇ ਨਿੱਕੇ ਜਿਹੇ ਘਰ ਦੇ ਬੂਹੇ 'ਤੇ ਗਏ। ਬੂਹੇ ਦੇ ਅੰਦਰ ਦਾਖਲ ਹੁੰਦਿਆਂ ਈ, ਉਹਨਾਂ ਦੀ ਘਰ ਦੇ-ਦੋ ਕਮਰਿਆਂ. ਰਸੋਈ, ਲੈਟਰੀਨ ਅਤੇ ਭੀੜੇ ਜਿਹੇ ਵਿਹੜੇ 'ਤੇ ਸੁਭਾਵਿਕ ਨਜ਼ਰ ਪਈ । ਘਰ ਦੇ ਇਕ ਕਮਰੇ ਨੂੰ ਬਾਹਰੋਂ ਜਿੰਦਰਾ ਲੱਗਿਆ ਹੋਇਆ ਸੀ । ਦੂਸਰੇ ਕਮਰੇ ਦਾ ਬੂਹਾ ਅੰਦਰੋਂ ਭਿੜਿਆ ਹੋਇਆ ਸੀ । ਭਿੜਿਆ ਬੂਹਾ ਖੋਹਲ ਕੇ ਉਹ ਕਮਰੇ ਅੰਦਰ ਦਾਖਲ ਹੋਏ । ਕਮਰੇ 'ਚ ਇਕ ਪਾਸੇ ਵਿਛੀ ਦਰੀ ਉੱਤਲੇ ਬਿਸਤਰੇ 'ਤੇ ਬੈਠਾ, ਕੁਲਤਾਰ ਹੱਥ 'ਚ ਅਡਰੈਸਾਂ ਵਾਲਾ ਰਜਿਸਟਰ ਫੜੀ, ਆਪਣੇ ਕੋਲ ਬੈਠੇ ਤੇਈ-ਚੌਵੀ ਸਾਲ ਦੇ ਗੋਰੇ ਰੰਗ ਅਤੇ ਭਰਵੇਂ ਸਰੀਰ ਵਾਲੇ ਜਗਵੰਤ ਨੂੰ ਬੋਲ-ਬੋਲ ਅਡਰੈਸ ਲਿਖਵਾਅ ਰਿਹਾ ਸੀ । ਜਗਵੰਤ, ਜਿਸ ਦੇ ਗੋਲ ਮੂੰਹ ਵਾਲੀ ਠੋਡੀ 'ਤੇ ਈ ਦਾੜ੍ਹੀ ਦੇ ਥੋੜੇ ਜਿਹੇ ਵਾਲ ਸਨ ਅਤੇ ਮੁੱਛਾਂ ਵੀ ਬਹੁਤ ਘੱਟ ਵਾਲਾਂ ਵਾਲੀਆਂ ਸਨ, ਲਾਲ-ਫੁਰੇਰੇ ਨਾਲ ਭਰੇ ਖਾਖੀ ਰੰਗ ਦੇ ਲਿਫਾਫਿਆਂ ਤੇ ਅਡ-ਰੈਸ ਲਿਖੀ ਜਾ ਰਿਹਾ ਸੀ । ਨਛੱਤਰ ਦੇ ਅਤੇ ਬੂਟੇ ਦੇ ਕਮਰੇ 'ਚ ਦਾਖਲ ਹੋਣ 'ਤੇ ਜਗਵੰਤ ਨੇ ਐਡਰੈਸ ਲਿਖਣੇ ਬੰਦ ਕਰਕੇ ਇੱਕ ਪਲ ਲਈ ਅੱਖਾਂ 'ਤੇ

ਲੱਗੀਆਂ ਐਨਕਾਂ ਦੇ ਸੀਸਿਆਂ ਵਿੱਚ ਦੀ ਉਹਨਾਂ ਵਲ ਤੱਕਿਆ । ਕੁਲਤਾਰ ਅਡਰੈਸ ਬੋਲਣੋਂ ਹਟ ਕੇ ਉਹਨਾਂ ਵਲ ਤੱਕਦਾ ਬੋਲਿਆ-"ਹੂੰ...ਆ ਗਈ ਜੋੜੀ ਗੁਰਪੁਰੇ ਵਾਲੀ ?"

"ਹਾਂ ! ਹੋਰ ਸੁਣਾ ਤੇਰੇ ਪਰਚੇ ਦਾ ਕੀ ਹਾਲ ਐ ਸੰਪਾਦਕ ਸਾਹਿਬ ?" ਬੂਟੇ ਨੇ ਉਸ ਅਤੇ ਜਗਵੰਤ ਨਾਲ ਵਾਰੀ-ਵਾਰੀ ਹੱਥ ਮਿਲਾਇਆ । ਫੇਰ ਇਉਂ ਈ ਨਛੱਤਰ ਨੇ ਉਹਨਾਂ ਨਾਲ ਹੱਥ ਮਿਲਾਏ । ਉਹ ਦੋਵੇਂ ਉਹਨਾਂ ਕੋਲ ਈ ਬਿਸਤਰੇ 'ਤੇ ਬੈਠੇ । ਬੂਟੇ ਦੇ ਜਵਾਬ 'ਚ ਬੋਲਦਾ ਕੁਲਤਾਰ ਦੱਸਣ ਲੱਗਿਆ—"ਪਰਚੇ ਦਾ ਹਾਲ ਮਾੜਾ ਹੋ ਸਕਦਾ ਹੈ ਭਲਾਂ, ਮੇਰੀ ਸੰਪਾਦਕੀ ਹੇਠ ?.. ।" ਬੂਟੇ ਵਲੋਂ ਹੁੰਗਾਰਾ ਨਾ ਭਰਨ 'ਤੇ ਉਸ ਨੇ ਆਪਣੀਆਂ ਮੁੱਛਾਂ ਨੂੰ ਵਟ ਦਿੰਦਿਆਂ ਪੁੱਛਿਆ-".. ਕਿਉਂ ਠੀਕ ਐ ਨਾ ?"

"ਹਾਂ ! ...." ਬੂਟੇ ਨੇ ਹੁੰਗਾਰਾ ਭਰਿਆ

"ਗੁਰਪੁਰੇ ਦੇ ਪਰਚੇ ਕੁਲਤਾਰ ! ਬਾਈ ਹੋਰਾਂ ਨੂੰ ਨਾ ਫੜਾ ਦੀਏ ?"

ਜਗਵੰਤ ਨੇ ਪਏ ਲਿਫਾਫਿਆਂ ਵਿਚੋਂ ਗੁਰਪੁਰੇ ਵਾਲਾ ਲਿਫਾਫਾ ਭਾਲ-ਦਿਆਂ ਪੁੱਛਿਆ । ਕੁਲਤਾਰ ਦੇ ਜਵਾਬ ਦੇਣ ਤੋਂ ਪਹਿਲਾਂ ਈ ਨਛੱਤਰ ਬੋਲਿਆ-"ਆਹੋ ! ਅਸੀਂ ਲੈ ਜਾਂਗੇ ਬਾਈ ! ਐਵੇਂ ਵਾਧੂ ਟਿਕਟਾਂ ਦਾ ਖਰਚ ਕਰਨੈ ।"

"ਸਾਥੀ ਦਾ ਚੱਕਰ ਕਦੋਂ ਕੁ ਵੱਜਣੈ ਤੇਰੇ ਕੋਲੇ ?" ਬੂਟੇ ਨੇ ਕੁਲਤਾਰ ਕੋਲੋਂ ਬੀੜੀ ਫੜਦੇ ਨੇਂ ਪੁੱਛਿਆ । ਬੂਟੇ ਦੇ ਸਵਾਲ ਦਾ ਜ਼ਵਾਬ ਦੇਣ ਦੀ ਥਾਂ ਉੱਠਕੇ ਖੜੇ ਹੁੰਦੇ ਕੁਲਤਾਰ ਨੇ ਕਿਹਾ-"ਬਈ-ਬੂਟਿਆ ! ਮੈਂ ਤਾਂ ਭੁੱਲ ਗਿਆ ਸੀ । ਚੰਗਾ ਤੂੰ ਸਾਥੀ ਦੀ ਗੱਲ ਤੋਰ ਲਈ ।...ਥੋੜੇ ਲਈ ਓਹ ਚਿੱਠੀ ਰੱਖ ਕੇ ਗਿਐ...।" ਬੋਲਦਾ-ਬੋਲਦਾ ਉਹ ਅਲਮਾਰੀ 'ਚ ਤਰਤੀਬ ਨਾਲ ਰੱਖੀਆਂ ਕਿਤਾਬਾਂ ਦੇ ਪਿਛਲੇ ਪਾਸੇ ਸਾਥੀ ਦੀ ਨਛੱਤਰ ਹੋਰਾਂ ਨੂੰ ਲਿਖੀ ਚਿੱਠੀ ਲੱਭਣ ਲੱਗਿਆ । ਬੂਟਾ ਅਤੇ ਨਛੱਤਰ ਚਿੱਠੀ ਲੱਭ ਰਹੇ ਕੁਲਤਾਰ ਵਲ ਉਤਸਕਤਾ ਨਾਲ ਤੱਕ ਰਹੇ ਸਨ । ਥੋੜਾ ਸਮਾਂ ਲੱਭਣ 'ਤੇ ਉਸ ਨੂੰ ਚਿੱਠੀ ਲੱਭ ਗਈ ।

ਉਸ ਨੇ ਕੋਰੇ ਕਾਗਜ਼ 'ਤੇ ਲਿਖੀ ਚਿੱਠੀ, ਜੋ ਤੈਹਾਂ ਮਾਰਕੇ ਅਤੇ ਤਹਿ 'ਚ ਕਾਗਜ਼ ਦਾ ਪਿਛਲਾ ਸਿਰਾ ਅੜਾ ਕੇ ਚੰਗੀ ਤਰਾਂ ਬੰਦ ਕੀਤੀ ਹੋਈ ਸੀ ਬੂਟੇ ਨੂੰ ਫੜਾਈ। ਉਹ ਮੁੜ ਆਪਣੀ ਥਾਂ 'ਤੇ ਬੈਠ ਕੇ ਜਗਵੰਤ ਨੂੰ ਅਡਰੈਸ ਬੋਲਣ ਲੱਗਾ। ਬੂਟਾ ਚਿੱਠੀ ਦੀਆਂ ਤੈਹਾਂ ਖੋਲ੍ਹਕੇ ਚਿੱਠੀ ਮੂੰਹ 'ਚ ਈ ਪੜ੍ਹਨ ਲੱਗਾ।

ਸਾਥੀ ਬੂਟੇ ਨਛੱਤਰ ! ਅਤੇ ਪ੍ਰਕਾਸ਼ !

ਲਾਲ ਸਲਾਮ !

ਖੁਸ਼ਖਬਰੀ ਇਹ ਹੈ ਸਾਥੀਓ ! ਤੁਹਾਡਾ ਪਰਖ ਟਾਈਮ ਸਮਾਪਤ ਹੋਣ ਅਤੇ ਪਾਰਟੀ ਦੇ ਦੋ ਜ਼ਿਮੇਂਵਾਰ ਸਾਥੀਆਂ ਦੇ ਸਿਫਾਰਸ਼ ਕਰਨ 'ਤੇ, ਤੁਹਾਨੂੰ ਤਿੰਨਾਂ ਨੂੰ ਪਾਰਟੀ ਦੀ ਸੂਬਾ ਕਮੇਟੀ ਨੇ ਮੇਂਬਰਸ਼ਿਪ ਦੇ ਦਿੱਤੀ ਹੈ। ਅਤੇ ਤੁਹਾਡੇ ਨਾਲ ਈ ਤੁਹਾਡੇ ਇਲਾਕੇ ਦੇ ਇਕ ਹੋਰ ਸਾਥੀ ਜਗਵੰਤ ਨੂੰ ਵੀ ਮੈਂਬਰਸ਼ਿਪ ਦਿੱਤੀ ਗਈ ਹੈ। ਤੁਹਾਡਾ ਚਾਰਾਂ ਸਾਥੀਆਂ ਦਾ ਇਲਾਕਾ ਸੈੱਲ ਬਣਾਇਆ ਗਿਆ ਹੈ। ਤੁਹਾਡੇ ਸੈੱਲ ਦੀ ਮੀਟਿੰਗ 27-12-79 ਨੂੰ ਤੁਹਾਡੇ ਪਿੰਡ ਸਾਥੀ ਨਛੱਤਰ ਦੇ ਘਰ ਰੱਖੀ ਗਈ ਹੈ, ਰਾਤ ਨੂੰ। ਬਾਕੀ ਮਿਲਣ 'ਤੇ ਸਹੀ।

ਤੁਹਾਡਾ-:ਸਾਥੀ

ਬੂਟੇ ਨੇ ਚਿੱਠੀ ਪੜ੍ਹਨ ਤੋਂ ਬਾਦ, ਚਿੱਠੀ ਨਛੱਤਰ ਨੂੰ ਫੜਾਉਂਦਿਆਂ ਕੁਲਤਾਰ ਤੋਂ ਪੁੱਛਿਆ,

"ਮਖ-ਯਾਰ ! ਸਾਡੇ ਇਲਾਕੇ ਦਾ ਜਗਵੰਤ ਕਿਹੜਾ ਹੋਇਆ ?" ਬੂਟੇ ਦਾ ਸਵਾਲ ਸੁਣ ਕੇ ਅਡਰੈਸ ਲਿਖ ਰਹੇ ਜਗਵੰਤ ਅਤੇ ਅਡਰੈਸ ਲਿਖਵਾ ਰਹੇ ਕੁਲਤਾਰ ਦੀ ਹਾਸੀ ਨਿੱਕਲੀ। ਉਹ ਰਜਿਸਟਰ ਤੋਂ ਨਜ਼ਰ ਉੱਠਾਕੇ ਕੱਟੀਆਂ ਮੁੱਛਾਂ-ਦਾੜ੍ਹੀ ਵਿਚਕਾਰਲੇ ਬੁੱਲ੍ਹਾਂ 'ਚ ਮੁਕਰਾਉਂਦਾ ਬੋਲਿਆ,

"ਵਾਹ-ਉਏ ! ਤੇਰੇ ਬੂਟਿਆ ! ਤੂੰ ਆਵਦੇ ਇਲਾਕੇ ਦੇ ਬੰਦੇ ਨੂੰ ਵੀ ਨੀ ਜਾਣਦਾ। ਪਾਉਂਗੇ ਪੂਰੀਆਂ ਫੇਰ ?"

"ਇਹ ਜਰੂਰੀ ਤਾਂ ਨਹੀਂ ਕਿ ਮੈਂ ਸਾਰੇ ਇਲਾਕੇ ਨੂੰ ਜਾਣਦਾ ਹੋਵਾਂ ?"

"ਇਹੋ ਸਾਥੀਐ ਜਗਵੰਤ ਥੋਡੇ ਇਲਾਕੇ ਦਾ" ਕੁਲਤਾਰ ਨੇ ਹੱਥ 'ਚ

ਬਾਲ-ਪੈਨਸਲ ਲਈ ਬੈਠੇ ਜਗਵੰਤ ਵਲ ਇਸ਼ਾਰਾ ਕੀਤਾ।

"ਅੱਛਾ ! ਬਾਈ ਤਾਂ ਕੋਲੇ ਈ ਬੈਠੈ ..ਪਰ ਜਾਣ-ਪਛਾਣ ਤੋਂ ਬਿਨਾਂ ਕੀ ਪਤਾ ਲੱਗਦੇ ਐ।" ਬੂਟੇ ਨੇਂ ਜਗਵੰਤ ਵਲ ਤੱਕਦਿਆਂ ਆਖਿਆ ਚਿੱਠੀ ਪੜ੍ਹ ਕੇ ਨਛੱਤਰ ਨੇ ਚਿੱਠੀ ਬੂਟੇ ਨੂੰ ਫੜਾਈ ਅਤੇ ਪੁੱਛਿਆ।

"ਜਗਵੰਤ ਬਾਈ ਦਾ ਪਿੰਡ ਕਿਹੜੈ ?"

"ਸੰਦਲ ਵਾਲ......।" ਉਹ, ਜਗਵੰਤ ਦਾ ਪਿੰਡ ਦੱਸਣ ਦੇ ਨਾਲ ਈ ਜਗਵੰਤ ਬਾਰੇ ਉਹਨਾਂ ਨੂੰ ਜਾਣਕਾਰੀ ਦੇਣ ਲੱਗਿਆ।
ਜਗਵੰਤ ਸੰਦਲਵਾਲ ਦੇ ਦਰਮਿਆਨੇ ਕਿਸਾਨ ਪਿਆਰਾ ਸਿੰਘ ਦਾ ਮੁੰਡਾ ਸੀ ਜਗਵੰਤ ਟੀ.ਪੀ.ਡੀ. ਮਾਲਵਾ ਕਾਲਜ ਦੀ ਵਿਦਿਆਰਥੀ ਯੂਨੀਅਨ ਦਾ ਸੈਕਟਰੀ ਸੀ। ਉਸ ਦਾ ਵਿਆਹ ਜੋਗੀਵਾਲ ਦੀ ਮਜਦੂਰ ਕਿਸਾਨ ਸਭਾ ਦੇ ਪ੍ਰਧਾਨ ਡੂੰਗਰ ਦੀ ਭੈਣ ਗੁਰਦੇਵ ਨਾਲ ਹੋਇਆ ਸੀ। ਵਿਆਹ ਸਮੇਂ ਪਰਚੱ-ਲਤ ਰਸਮਾਂ ਵਿਚੋਂ ਕੋਈ ਵੀ ਰਸਮ ਨਹੀਂ ਹੋਈ ਸੀ। ਡੂੰਗਰ ਪ੍ਰਧਾਨ ਨੇ ਵਿਆਹ ਸਮੇਂ ਦਾਜ ਦੀ ਥਾਂ ਜਗਵੰਤ ਅਤੇ ਗੁਰਦੇਵ ਨੂੰ ਮੈਕਸਿਮ ਗੋਰਕੀ ਦਾ ਨਾਵਲ ਮਾਂ ਅਤੇ ਪੰਜਾਬੀ ਦਾ ਨਾਵਲ-"ਲਹੂ ਪਾਣੀ ਨਹੀਂ ਬਣਿਆ।" ਭੇਂਟ ਕੀਤਾ ਸੀ। ਵਿਆਹ ਤੋਂ ਪਿੱਛੋਂ ਈ ਜਗਵੰਤ ਸਾਥੀ ਦੇ ਸੰਪਰਕ 'ਚ ਆਇਆ ਸੀ।। ਸਾਲ ਉਨ੍ਹੀਂ ਸੌ ਅਠੱਤਰ ਤੋਂ ਜਗਵੰਤ ਦਾ ਪਾਰਟੀ ਮੈਂਬਰਸ਼ਿਪ ਲਈ ਪਰਖ ਸਮਾਂ ਸ਼ੁਰੂ ਹੋਇਆ ਸੀ।

"ਠੀਕ ਐ ! ਬਾਈ ਜਗਵੰਤ ਦੇ ਵਿਆਹ ਦੀ ਫੋਟੋ ਮਸ਼ਾਲ ਪਰਚੇ 'ਚ ਵੀ ਲੱਗੀ ਸੀ।" ਪਾਲ ਵਲੋਂ ਜਗਵੰਤ ਬਾਰੇ ਦਿੱਤੀ ਜਾਣਕਾਰੀ ਸੁਣਕੇ ਅਤੇ ਜਗਵੰਤ ਵਲ ਘੋਖਵੀਂ ਨਜ਼ਰ ਨਾਲ ਤੱਕਕੇ ਬੂਟੇ ਦੇ ਅਚੇਤ ਮਨ 'ਚੋਂ, ਤਕਰੀਬਨ ਉਨ੍ਹੀ ਸੌ ਸਤੱਤਰ 'ਚ ਜਗਵੰਤ, ਡੂੰਗਰ ਅਤੇ ਗੁਰਦੇਵ ਕੌਰ ਦੀ ਮਸ਼ਾਲ ਪਰਚੇ 'ਚ ਤੱਕੀ ਤਸਵੀਰ ਬੂਟੇ ਦੇ ਸੁਚੇਤ ਮਨ 'ਚ ਆ ਗਈ ਸੀ। ਨਛੱਤਰ ਅਤੇ ਬੂਟਾ ਤਕਰੀਬਨ ਦੋ-ਸਵਾ ਦੋ ਘੰਟੇ ਕੁਲਤਾਰ ਅਤੇ ਜਗਵੰਤ ਕੋਲ ਬੈਠੇ ਗੱਲਾਂ ਕਰਦੇ ਰਹੇ। ਫੇਰ ਨਛੱਤਰ ਨੇ ਜਗਵੰਤ ਤੋਂ ਆਪਣੇ

ਪਿੰਡ ਦੇ ਲਾਲ-ਫਰੇਰਿਆਂ ਵਾਲਾ ਲਿਫਾਫ਼ਾ ਲਿਆ। ਕੁਲਤਾਰ ਅਤੇ ਜਗਵੰਤ ਨਾਲ ਉਹਨਾਂ ਦੋਵਾਂ ਨੇ ਵਾਰੀ-ਵਾਰੀ ਹੱਥ ਮਿਲਾਏ ਅਤੇ ਵਾਪਿਸ ਪਿੰਡ ਨੂੰ ਮੁੜਨ ਲਈ ਤੁਰੇ। ਉਹਨਾਂ ਦੋਵਾਂ ਦੇ ਮਨਾਂ 'ਚ ਪਾਰਟੀ-ਮੈਂਬਰਸ਼ਿਪ ਮਿਲਣ ਦੀ ਖੁਸ਼ੀ ਸੀ।

## ਦਸ

ਸਤਾਈ ਬਾਰਾਂ ਉਣਾਸੀ ਨੂੰ ਨਛੱਤਰ ਸ਼ਹਿਰ 'ਚ ਅੱਧੇ-ਦਿਨ ਦੀ ਦਿਹਾੜੀ ਲਾ ਕੇ ਗੁਰਪੁਰੇ ਨੂੰ ਮੁੜਿਆ। ਗੁਰਪੁਰੇ ਨੂੰ ਮੁੜਨ ਸਮੇਂ ਸ਼ਹਿਰੋਂ ਉਸ ਨੇ ਖੰਡ,ਚਾਹ ਸਬਜੀ ਅਤੇ ਨਹਾਉਣ ਵਾਲੀ ਸਾਬਣ ਦੀ ਟਿੱਕੀ ਖਰੀਦ ਕੇ ਲਿਆਂਦੀ। ਉਸ ਨੇ ਇਹ ਸਾਰੀਆਂ ਚੀਜਾਂ ਵਸਤਾਂ ਜਦ ਪ੍ਰੇਮੀਂ ਨੂੰ ਫੜਾਈਆਂ ਤਾਂ ਪ੍ਰੇਮੀਂ ਹੈਰਾਨੀ ਅਤੇ ਖੁਸ਼ੀ ਭਰੇ ਅੰਦਾਜ 'ਚ ਬੋਲੀ-"ਅੱਜ ਤਾਂ ਮੀਂਹ ਆਊਗਾ... ਮੇਰਾ ਸੱਤਾ ਕਬੀਲਦਾਰੀ ਸੰਭਾਲਣ ਦੇ ਰਾਹ ਪਿਐ। ."

"ਅੱਜ਼ ਸ਼ਹਿਰੋਂ ਮੇਰੇ ਦੋਸਤਾਂ ਨੇ ਆਉਣੈਂ ਮਾਂ!"

"ਸ਼ਹਿਰੀ ਲੋਕ ਪੁੱਤ! ਚੰਗੇ ਬੰਦੇ ਨੀਂ ਹੁੰਦੇ..." ਪ੍ਰੇਮੀਂ ਦੇ ਚਿਹਰੇ ਦੀਆਂ ਝੁਰੜੀਆਂ 'ਚ ਫ਼ਿਕਰ ਉੱਭਰ ਆਇਆ ਸੀ। ਪ੍ਰੇਮੀਂ ਦੀ ਸ਼ਹਿਰੀ ਲੋਕਾਂ ਵਾਰੇ ਧਾਰਨਾ ਚੰਗੀ ਨਹੀਂ ਸੀ। ਉਸ ਦਾ ਵਿਸਵਾਸ਼ ਸੀ ਕਿ ਸ਼ਹਿਰੀ ਲੋਕ, ਪੇਂਡੂ ਲੋਕਾਂ ਦੇ ਮੁਕਾਬਲੇ ਵਧੇਰੇ ਖੁਦਗਰਜ ਹੁੰਦੇ ਹਨ। ਵਧੇਰੇ ਹੇਰਾ-ਫੇਰੀ ਵਾਜ ਹੁੰਦੇ ਹਨ।

"ਨਹੀਂ, ਇਹ ਗੱਲ ਨਹੀਂ ਮਾਂ! ਮੇਰੇ ਦੋਸਤ ਬਹੁਤ ਚੰਗੇ ਬੰਦੇ ਐ, ਬਾਕੀ ਤੂੰ ਜਦ ਉਹਨਾਂ ਨੂੰ ਮਿਲੇਂਗੀ, ਤੈਨੂੰ ਆਪੇ ਪਤਾ ਲੱਗ ਜੂ।"

"ਉਹ, ਵੀਰਾ! ਆਪਣੀ ਜਾਤ 'ਚੋਂ ਨੇ?" ਮੂਰਤੀ ਨੇ ਸਵਾਲ ਕੀਤਾ ਮੂਰਤੀ ਦੇ ਸਵਾਲ 'ਚ ਨਛੱਤਰ ਨੇਂ ਜਵਾਬ ਦਿੱਤਾ-"ਆਪਣੀ ਜਾਤ 'ਚੋਂ ਤਾਂ ਨਹੀਂ ਆਪਣੀ ਜਮਾਤ 'ਚੋਂ ਜਰੂਰ ਨੇ ਮੂਰਤੀ! ਉਹ। "

"ਜਾਤ ਤਾਂ ਹੋਈ...ਭਲਾਂ ਆ ਜਮਾਤ ਕੀ ਹੋਈ?" ਪ੍ਰੇਮੀਂ ਬੋਲੀ।

"ਜਮਾਤਾਂ ਤਾਂ ਸਕੂਲਾਂ 'ਚ ਹੁੰਦੀਆਂ ਨੇ ਵੀਰਾ!" ਮੂਰਤੀ ਹੱਸੀ।

"ਜਮਾਤਾਂ ਸਕੂਲਾਂ 'ਚ ਹੁੰਦੀਐਂ 'ਤੇ ਸਮਾਜ 'ਚ ਵੀ ਹੈ .." ਨਛੱਤਰ ਸਮਾਜ ਅੰਦਰਲੀਆਂ ਜਮਾਤਾਂ ਅਤੇ ਆਪਣੇ ਆਉਣ ਵਾਲੇ ਦੋਸਤਾਂ ਬਾਰੇ ਆਪਣੀ ਮਾਂ ਅਤੇ ਭੈਣ ਨੂੰ ਵਾਕਫੀਅਤ ਦਿੰਦਿਆਂ ਦੱਸਣ ਲੱਗਿਆ ਕਿ ਜਿਹਨਾਂ ਲੋਕਾ ਦੀ ਮਿਹਨਤ ਲੁੱਟੀ ਜਾਂਦੀ ਹੈ ਅਤੇ ਜਿਹੜੇ ਲੋਕ ਜ਼ਬਰ-ਜੁਲਮ ਅਤੇ ਬੇਇਨਸਾਫੀਆਂ ਦਾ ਸ਼ਿਕਾਰ ਹਨ, ਉਹ ਇਕ ਜਮਾਤ ਦੇ ਲੋਕ ਹਨ, ਇਸ ਜਮਾਤ ਦਾ ਨਾਂ ਹੈ ਲੁੱਟੇ-ਪੱਟੇ ਜਾ ਰਹੇ ਲੋਕਾਂ ਦੀ ਜਮਾਤ। ਆਉਣ ਵਾਲੇ ਦੋਸਤ ਇਸੇ ਜਮਾਤ ਦੇ ਬੰਦੇ ਹਨ । ਅਤੇ ਜਿਹੜੇ ਲੋਕ ਕਿਰਤੀਆਂ ਕਾਮਿਆਂ ਦੀ ਲੁੱਟ ਕਰਦੇ ਹਨ। ਉਹਨਾਂ ਤੇ ਜਬਰ-ਜੁਲਮ ਕਰਦੇ ਹਨ । ਉਹਨਾਂ ਦੀ ਆਣ-ਇੱਜਤ "ਲੁੱਟਦੇ ਹਨ, ਉਹਨਾਂ ਲੋਕਾਂ ਦੀ ਜਮਾਤ ਹੈ, ਲੁਟੇਰੇ ਲੋਕਾਂ ਚੀ ਜਮਾਤ। ਇਸ ਜਮਾਤ ਬਾਰੇ ਸਮਝਾਉਂਦੇ ਨਛੱਤਰ ਨੇਂ ਆਪਣੇ ਈ ਪਿੰਡ ਦੇ ਧਨਵੰਤ ਕਿਆਂ ਅਤੇ ਕਪਾਹ-ਵੇਲਣ ਵਾਲੀ ਫੈਕਟਰਾਂ ਦੇ ਮਾਲਕ ਲੱਖੀ ਰਾਮ ਵਰਗੇ ਲੁੱਟੇਰਿਆਂ ਦੀਆਂ ਉਦਾਹਰਨਾਂ ਦਿੱਤੀਆਂ। ਨਛੱਤਰ ਦੀਆਂ ਸਮਝਾਊ ਗੱਲਾਂ ਸੁਣਦੀ ਪ੍ਰੀਮੀ ਨੂੰ ਕੁਝ ਨਾ ਕੁਝ ਇਸ ਗੱਲ ਦਾ ਵਿਸਵਾਸ ਹੋਇਆ ਕਿ ਸ਼ਹਿਰੋਂ ਆਉਣ ਵਾਲੇ ਮਾੜੇ ਬੰਦੇ ਨਹੀਂ ਹੋਣੇ। ਮੂਰਤੀ ਦੇ ਮਨ 'ਚ ਤਾਂ ਸ਼ਹਿਰੋਂ ਆਉਣ ਵਾਲੇ ਬੰਦਿਆਂ ਦਾ ਚਾਅ ਜਿਹਾ ਵੀ ਪੈਦਾ ਹੋ ਗਿਆ ਸੀ। ਕਾਫੀ ਸਮਾਂ ਬੈਠਕੇ ਗੱਲਾਂ ਕਰਨ ਮਗਰੋਂ ਨਛੱਤਰ ਕੋਠੜੀ 'ਚ ਮੰਜੇ ਸੈਟ ਕਰਕੇ ਡਾਹੁਣ ਲਈ ਉੱਠਿਆ ਪ੍ਰੀਮੀ ਅਤੇ ਮੂਰਤੀ ਸਬਜੀ-ਰੋਟੀ ਦਾ ਆਹਰ ਕਰਨ ਲਈ ਉੱਠੀਆਂ।

ਨਛੱਤਰ ਨੇ ਕੋਠੜੀ 'ਚ ਬਹੁਕਰ ਆਪ ਹੀ ਫੇਰੀ । ਅਲਮਾਰੀ 'ਚ ਪਈਆਂ ਕਿਤਾਬਾਂ ਜੋ ਅਗੜ-ਦਗੜੀਆਂ ਪਈਆਂ ਸਨ, ਚਿਣ ਕੇ ਰੱਖੀਆਂ। ਕੋਠੜੀ 'ਚ ਪਹਿਲਾਂ ਤੋਂ ਡਹੇ ਪਏ ਆਪਣੇ ਮੰਜੇ ਦੇ ਬਰਾਬਰ ਕਰਕੇ ਇਕ ਮੰਜਾ ਹੋਰ ਡਾਹਿਆ। ਲੈਂਪ ਦੀ ਚਿਮਨੀ ਲਾਹ ਕੇ ਸਾਫ ਕੀਤੀ। ਦੋਵੇਂ ਡਹੇ ਮੰਜਿਆਂ 'ਤੇ ਸਾਫ ਬਿਸਤਰੇ ਵਿਛਾਏ। ਕੋਠੜੀ ਅੰਦਰਲਾ ਕੰਮ ਮੁਕਾ ਕੇ ਉਹ ਰੇਲੂ ਦੇ ਦੋਹਤੇ ਪ੍ਰਕਾਸ਼ ਦੀ ਹੱਟੀ ਤੋਂ ਦੋ ਕਿਲੋ ਦੁੱਧ ਲਿਆਂਉਣ ਲਈ ਡੋਲੂ

ਚੁੱਕ ਤੁਰਿਆ। ਨਛੱਤਰ ਦੇ ਪ੍ਰਕਾਸ਼ ਦੀ ਹੱਟੀ ਨੂੰ ਤੁਰਨ ਤੋਂ ਕੁਝ ਦੇਰ ਬਾਦ ਈ ਜਗਵੰਤ ਅਤੇ ਬਿਆਲੀ-ਤਰਤਾਲੀ ਸਾਲ ਦੀ ਉਮਰ ਦਾ, ਦਰਮਿਆਨੇ ਕੱਦ ਅਤੇ ਸਾਉਲੇ ਰੰਗ ਵਾਲਾ ਸਾਥੀ ਆਏ। ਸਾਉਲੇ ਰੰਗ ਵਾਲੇ ਸਾਥੀ ਦੇ ਤਿੱਖੇ ਨੈਣ-ਨਕਸ਼ ਵਾਲੇ ਚਿਹਰੇ 'ਤੇ ਸੰਜੀਦਗੀ, ਸਿਆਣਾਪਣ ਅਤੇ ਹਲੇਮੀਂ ਦੇ ਪ੍ਰਭਾਵਾਂ ਦਾ ਸੁਮੇਲ ਸੀ। ਉਸ ਦੇ ਹੱਥ 'ਚ ਕੱਪੜੇ ਦਾ ਥੈਲਾ ਸੀ। ਸਿਰ 'ਤੇ ਕਰੜ-ਬਰੜੇ ਵਾਲ੍ਹਾਂ ਦੀਆਂ ਉੱਪਰ ਨੂੰ ਉਭਰੀਆਂ ਬੋਦੀਆਂ ਸਨ। ਕਰੜ-ਬਰੜੀ ਦਾੜ੍ਹੀ-ਮੁੱਛਾਂ ਕੱਟਕੇ ਸੈਟ ਕੀਤੀਆਂ ਹੋਈਆਂ ਸਨ। ਜਗਵੰਤ ਦੇ ਮੋਢੇ ਲੰਮੀਂ ਤਣੀਂ ਵਾਲਾ ਥੈਲਾ ਲੰਮਕਾਇਆ ਸੀ। ਸਿਰ 'ਤੇ ਬਿਸਕੁਟੀ ਰੰਗ ਦੀ ਪੱਗ ਬੰਨੀਂ ਹੋਈ ਸੀ। ਸਾਉਲੇ ਰੰਗ ਵਾਲੇ ਸਾਥੀ ਅਤੇ ਜਗਵੰਤ ਨੇ ਪਹਿਲਾਂ ਵਾਰੀ-ਵਾਰੀ ਪ੍ਰੇਮੀਂ ਨੂੰ ਸਤ ਸ੍ਰੀ ਅਕਾਲ ਬਲਾਈ। ਫੇਰ ਮੂਰਤੀ ਦਾ ਸਿਰ ਪਲੋਸਿਆ ਪ੍ਰੇਮੀਂ ਨੇ ਉਹਨਾਂ ਦੀ ਸਤ ਸ੍ਰੀ ਅਕਾਲ ਦਾ ਜਵਾਬ ਦੇ ਕੇ, ਉਹਨਾਂ ਨੂੰ ਕੋਠੜੀ 'ਚ ਡਹੇ ਮੰਜਿਆਂ 'ਤੇ ਬਿਠਾਇਆ। ਦੁੱਧ ਲੈ ਕੇ ਆਏ ਨਛੱਤਰ ਨੂੰ ਉਹ ਜੱਫੀ ਪਾਕੇ ਮਿਲੇ। ਉਹਨਾਂ ਦੇ ਨਛੱਤਰ ਨੂੰ ਜੱਫੀ ਪਾਕੇ ਮਿਲਣ ਦੀ ਝਾਕੀ ਨੇ ਪ੍ਰੇਮੀਂ ਅਤੇ ਮੂਰਤੀ ਦੇ ਮਨਾਂ ਅੰਦਰਲੇ, ਜਗਵੰਤ ਅਤੇ ਸਾਉਲੇ ਬੰਦੇ ਨਾਲ ਸਬੰਧਤ ਉਪਰੇਪਣ ਨੂੰ ਘਟਾਇਆ। ਪ੍ਰੇਮੀਂ ਪੰਦਰਾਂ-ਵੀਹ ਮਿੰਟਾਂ 'ਚ ਚਾਹ ਬਣਾ ਲਿਆਈ। ਚਾਹ ਪੀਣ ਬਾਅਦ ਨਛੱਤਰ ਅਤੇ ਜਗਵੰਤ, ਸਾਥੀ ਦੇ ਕਹਿਣ 'ਤੇ ਪਿੰਡ ਦੇ ਬੱਸ ਸਟੈਂਡ ਨੂੰ ਗਏ। ਕਿਉਂਕਿ ਬੱਸ-ਸਟੈਂਡ 'ਤੇ ਪੰਜ ਵਜੇ ਵਾਲੀ ਬੱਸ 'ਤੋਂ ਸਾਥੀ ਦੀ ਪਤਨੀ ਸੁਰਜੀਤ ਨੇ ਉਤਰਨਾ ਸੀ। ਸੁਰਜੀਤ ਦਾ ਪ੍ਰਕਾਸ਼ ਦੀ ਭੈਣ ਬਿਮਲਾ ਨਾਲ ਅੱਜ ਦਾ ਈ ਮਿਲਣ ਦਾ ਕਨਟੈਕਟ ਰੱਖਿਆ ਸੀ। ਉਹ ਬਿਮਲਾ ਦਾ ਘਰ ਨਹੀਂ ਜਾਣਦੀ ਸੀ। ਸਾਥੀ ਨੇ ਸੁਰਜੀਤ ਨਾਲ ਵਾਅਦਾ ਕੀਤਾ ਸੀ ਕਿ ਉਹ ਪੰਜ ਵਜੇ ਤੋਂ ਪਹਿਲਾਂ-ਪਹਿਲਾਂ ਗੁਰਪੁਰੇ ਦੇ ਬੱਸ-ਸਟੈਂਡ 'ਤੇ ਉਸ ਸਾਥੀ ਨੂੰ ਭੇਜ ਦੇਵੇਗਾ, ਜਿਹੜਾ ਉਸ ਨੂੰ ਜਾਣਦਾ ਹੋਵੇ। ਜਗਵੰਤ, ਸੁਰਜੀਤ ਨੂੰ ਜਾਣਦਾ ਸੀ। ਪਰ ਉਹ ਪ੍ਰਕਾਸ਼ ਦਾ ਘਰ ਨਹੀਂ ਸੀ ਜਾਣਦਾ। ਇਸੇ ਲਈ ਉਸ ਨਾਲ ਨਛੱਤਰ ਗਿਆ ਸੀ।

ਉਹਨਾਂ ਦੇ ਚਲੇ ਜਾਣ ਬਾਦ ਕੋਠੜੀ 'ਚ ਇਕੱਲਾ ਸਾਥੀ ਈ ਰਹਿ ਗਿਆ। ਪ੍ਰੇਮੀਂ ਦੇ ਮਨ 'ਚ ਆਈ ਕਿ ਕਿਉਂ ਨਾ ਉਹ ਜਾ ਕੇ ਨਛੱਤਰ ਦੇ ਸ਼ਹਿਰੀ ਦੋਸਤ ਨਾਲ ਗੱਲਾਂ-ਬਾਤਾਂ ਕਰਕੇ ਉਸ ਦਾ ਭੇਤ ਲਵੇ। ਆਪਣੀ ਇਸ ਸੋਚ ਅਧੀਨ ਪ੍ਰੇਮੀਂ ਰੋਟੀ ਪਕਾਅ ਰਹੀ ਮੂਰਤੀ ਨੂੰ ਝਲਾਨੀਂ 'ਚ ਛੱਡ ਆਪ ਆਪਣੀ ਖਾਖੀ ਡੱਬੀਆਂ ਵਾਲੀ ਖੇਸੀ ਠੀਕ ਕਰਦੀ ਕੋਠੜੀ ਦੇ ਬੂਹੇ 'ਚ ਗਈ। ਸਾਥੀ ਨੇ ਹੱਥਲੇ ਅੰਗਰੇਜੀ ਦੇ ਮੈਗਜ਼ੀਨ 'ਵੈਨਗਾਰਡ' ਤੋਂ ਨਜ਼ਰ ਉਠਾਕੇ, ਕੋਠੜੀ ਦੀ ਦੇਹਲੀ ਉੱਤੇ ਬੈਠਦੀ ਪ੍ਰੇਮੀਂ ਵਲ ਤੱਕਿਆ,

"ਮਾਤਾ ਜੀ! ਹੇਠਾਂ ਕਿਉਂ ਬੈਠਦੇ ਹੋ . ਮੰਜੇ 'ਤੇ ਬੈਠ ਜਾਓ।"

"ਕੋਈ ਨੀ ਭਾਈ! ਮੈਂ ਐਥੇ ਈ ਠੀਕ ਆਂ " ਬੋਲਣੋਂ ਥੋੜਾ ਰੁਕਕੇ ਉਹ ਫੇਰ ਬੋਲੀ, " ਭਾਈ! ਕੀ ਕੰਮ-ਧੰਦਾ ਕਰਦਾ ਹੁੰਨੈਂ ਤੂੰ ?" ਪ੍ਰੇਮੀਂ ਦਾ ਸਵਾਲ ਸੁਣਕੇ ਸਾਥੀ ਦੁਬਿਧਾ 'ਚ ਫਸ ਗਿਆ। ਉਸ ਦੀ ਦੁਬਿਧਾ ਸੀ ਕਿ ਉਹ, ਪ੍ਰੇਮੀਂ ਨੂੰ ਆਪਣੇ-ਪਾਰਟੀ ਕਾਰਕੁਨ ਹੋਣ ਬਾਰੇ ਸੱਚ-ਸੱਚ ਦੱਸੇ ਜਾਂ ਨਾਂਹ ਬੇਸ਼ੱਕ ਸਾਥੀ ਨੂੰ ਪ੍ਰੇਮੀਂ ਦੇ ਸਵਾਲ ਕਰਨ ਦੀ ਨੀਅਤ 'ਤੇ ਕੋਈ ਸ਼ੰਕਾ ਨਹੀਂ ਸੀ ਪਰ ਇਸ ਗੱਲ ਬਾਰੇ ਉਹ ਹਾਲੇ ਪੂਰੀ-ਤਰਾਂ ਜਾਣੂ ਨਹੀਂ ਸੀ ਕਿ ਸੱਚ-ਸੱਚ ਦੱਸਣ ਦਾ ਪ੍ਰੇਮੀਂ ਦੇ ਮਨ 'ਤੇ ਕੀ ਪ੍ਰਤੀ ਕਰਮ ਹੋਵੇਗਾ। —ਮਾਈ ਸੱਚ ਜਾਣਕੇ ਡਰ ਵੀ ਸਕਦੀ ਐ-। ਮਨ ਈ ਮਨ 'ਚ ਸੋਚਣ ਬਾਅਦ ਸਾਥੀ ਨੇ ਸੱਚ ਛੁਪਾਇਆ,

"ਸ਼ਹਿਰੀ-ਮਜਦੂਰਾਂ ਦੀ ਯੂਨੀਅਨ 'ਚ ਕੰਮ ਕਰਦਾਂ ਮਾਤਾ।"

"ਵੇ ਭਾਈ! ਮੈਂ ਤਾਂ ਅੱਗੇ ਨਿਦੱਰੇ ਮਾਪਿਆਂ ਦੀ ਧੀਆਂ...ਸਾਡੇ ਸੱਤੇ ਨੂੰ ਯੂਨੀਅਰ-ਯੂਨੀਆਰ ਦੇ ਪੁੱਠੇ ਰਾਹ ਕਾਨੂੰ ਪਾਉਨੇਓਂ ?" ਪ੍ਰੇਮੀਂ ਮਨ ਈ ਮਨ 'ਚ ਇਹ ਅੰਦਾਜ਼ਾ ਲਾ ਚੁੱਕੀ ਸੀ ਕਿ ਨਛੱਤਰ ਰੱਬ ਤੋਂ ਮੁਨਕਰ ਇਸੇ ਬੰਦੇ ਦੀ ਸੰਗਤ 'ਚ ਪੈਣ ਕਰਕੇ ਹੋਇਆ ਹੋਵੇਗਾ। ਸਾਥੀ ਪੇਮੀਂ ਦੀ ਮਾਨਸਿਕਤਾ ਦਾ ਅੰਦਾਜ਼ਾ ਲਾ ਕੇ ਬੋਲਿਆ—"ਮਾਤਾ! ਯੂਨੀਅਨਾਂ ਤਾਂ ਸਧਾਰਨ ਲੋਕ ਵੀ ਬਣਾਈ ਫਿਰਦੇ ਐ...ਇਹ ਕੋਈ ਖਤਰੇ ਵਾਲੀ ਗੱਲ ਨਹੀਂ......

ਉਹਨਾਂ ਦੇ ਚਲੇ ਜਾਣ ਬਾਦ ਕੋਠੜੀ 'ਚ ਇਕੱਲਾ ਸਾਥੀ ਈ ਰਹਿ ਗਿਆ। ਪ੍ਰੇਮੀਂ ਦੇ ਮਨ 'ਚ ਆਈ ਕਿ ਕਿਉਂ ਨਾ ਉਹ ਜਾ ਕੇ ਨਛੱਤਰ ਦੇ ਸ਼ਹਿਰੀ ਦੋਸਤ ਨਾਲ ਗੱਲਾਂ-ਬਾਤਾਂ ਕਰਕੇ ਉਸ ਦਾ ਭੇਤ ਲਵੇ। ਆਪਣੀ ਇਸ ਸੋਚ ਅਧੀਨ ਪ੍ਰੇਮੀਂ ਰੋਟੀ ਪਕਾਅ ਰਹੀ ਮੂਰਤੀ ਨੂੰ ਝਲਾਨੀਂ 'ਚ ਛੱਡ ਆਪ ਆਪਣੀ ਖਾਖੀ ਡੱਬੀਆਂ ਵਾਲੀ ਖੇਸੀ ਠੀਕ ਕਰਦੀ ਕੋਠੜੀ ਦੇ ਬੂਹੇ 'ਚ ਗਈ। ਸਾਥੀ ਨੇ ਹੱਥਲੇ ਅੰਗਰੇਜ਼ੀ ਦੇ ਮੈਗਜ਼ੀਨ 'ਵੈਨਗਾਰਡ' ਤੋਂ ਨਜ਼ਰ ਉਠਾਕੇ, ਕੋਠੜੀ ਦੀ ਦੇਹਲੀ ਉੱਤੇ ਬੈਠਦੀ ਪ੍ਰੇਮੀਂ ਵਲ ਤੱਕਿਆ,

"ਮਾਤਾ ਜੀ! ਹੇਠਾਂ ਕਿਉਂ ਬੈਠਦੇ ਹੋ.. ਮੰਜੇ 'ਤੇ ਬੈਠ ਜਾਓ।"

"ਕੋਈ ਨੀ ਭਾਈ! ਮੈਂ ਐਥੇ ਈ ਠੀਕ ਆਂ.." ਬੋਲਣੋਂ ਥੋੜਾ ਰੁਕਕੇ ਉਹ ਫੇਰ ਬੋਲੀ, "..ਭਾਈ! ਕੀ ਕੰਮ-ਧੰਦਾ ਕਰਦਾ ਹੁੰਨੈਂ ਤੂੰ?" ਪ੍ਰੇਮੀਂ ਦਾ ਸਵਾਲ ਸੁਣਕੇ ਸਾਥੀ ਦੁਬਿਧਾ 'ਚ ਫਸ ਗਿਆ। ਉਸ ਦੀ ਦੁਬਿਧਾ ਸੀ ਕਿ ਉਹ, ਪ੍ਰੇਮੀਂ ਨੂੰ ਆਪਣੇ-ਪਾਰਟੀ ਕਾਰਕੁਨ ਹੋਣ ਬਾਰੇ ਸੱਚ-ਸੱਚ ਦੱਸੇ ਜਾਂ ਨਾਂਹ ਬੇਸ਼ੱਕ ਸਾਥੀ ਨੂੰ ਪ੍ਰੇਮੀਂ ਦੇ ਸਵਾਲ ਕਰਨ ਦੀ ਨੀਅਤ 'ਤੇ ਕੋਈ ਸ਼ੰਕਾ ਨਹੀਂ ਸੀ ਪਰ ਇਸ ਗੱਲ ਬਾਰੇ ਉਹ ਹਾਲੇ ਪੂਰੀ-ਤਰਾਂ ਜਾਣੂ ਨਹੀਂ ਸੀ ਕਿ ਸੱਚ-ਸੱਚ ਦੱਸਣ ਦਾ ਪ੍ਰੇਮੀਂ ਦੇ ਮਨ 'ਤੇ ਕੀ ਪ੍ਰਤੀ ਕਰਮ ਹੋਵੇਗਾ।—ਮਾਈ ਸੱਚ ਜਾਣਕੇ ਡਰ ਵੀ ਸਕਦੀ ਐ-। ਮਨ ਈ ਮਨ 'ਚ ਸੋਚਣ ਬਾਅਦ ਸਾਥੀ ਨੇ ਸੱਚ ਛੁਪਾਇਆ,

"ਸ਼ਹਿਰੀ-ਮਜ਼ਦੂਰਾਂ ਦੀ ਯੂਨੀਅਨ 'ਚ ਕੰਮ ਕਰਦਾਂ ਮਾਤਾ।"

"ਵੇ ਭਾਈ! ਮੈਂ ਤਾਂ ਅੱਗੇ ਨਿਦੱਰੇ ਮਾਪਿਆਂ ਦੀ ਧੀਆਂ...ਸਾਡੇ ਸੱਤੇ ਨੂੰ ਯੂਨੀਅਰ-ਯੂਨੀਆਰ ਦੇ ਪੁੱਠੇ ਰਾਹ ਕਾਨੂੰ ਪਾਉਨੇਓਂ?" ਪ੍ਰੇਮੀਂ ਮਨ ਈ ਮਨ 'ਚ ਇਹ ਅੰਦਾਜ਼ਾ ਲਾ ਚੁੱਕੀ ਸੀ ਕਿ ਨਛੱਤਰ ਰੱਬ ਤੋਂ ਮੁਨਕਰ ਇਸੇ ਬੰਦੇ ਦੀ ਸੰਗਤ 'ਚ ਪੈਣ ਕਰਕੇ ਹੋਇਆ ਹੋਵੇਗਾ। ਸਾਥੀ ਪੇਮੀਂ ਦੀ ਮਾਨ-ਸਿਕਤਾ ਦਾ ਅੰਦਾਜ਼ਾ ਲਾ ਕੇ ਬੋਲਿਆ—"ਮਾਤਾ! ਯੂਨੀਅਨਾਂ ਤਾਂ ਸਧਾਰਨ ਲੋਕ ਵੀ ਬਣਾਈ ਫਿਰਦੇ ਐ...ਇਹ ਕੋਈ ਖਤਰੇ ਵਾਲੀ ਗੱਲ ਨਹੀਂ......

"ਬੋਲਦੇ-ਬੋਲਦੇ ਸਾਥੀ ਨੇ ਯੂਨੀਅਨਾਂ ਵਲੋਂ ਗੱਲ ਤਿਲ੍ਹਕਾਅ ਕੇ ਪ੍ਰੀਮੀਂ ਦੀ ਦੁੱਖ ਦੀ ਰਗ ਤੇ ਹੱਥ ਧਰਿਆ—".. ਹਾਂ-ਸੱਚ ਮਾਤਾ ਜੀ! ਨਛੱਤਰ ਦੇ ਕੋਈ ਮਾਮਾ ਹੈ ਨੀਂ ?"

"ਜੇ ਹੁੰਦਾ ਭਾਈ! ਤਾਂ ਮੈਨੂੰ ਡੁੱਬੜੀ ਨੂੰ ਮਾਪਿਆਂ ਦੇ ਖੇੜੇ ਕਾਹਨੂੰ ਰੁਲਣਾ ਪੈਂਦਾ।"

"ਤਾਂ ਨਛੱਤਰ ਨਾਨਕੀਂ ਪਿੰਡ ਰਹਿੰਦੈ ?"

"ਆਹੋ-ਭਾਈ ਮੇਰਾ-ਪੇਕਾ ਪਿੰਡ ਐ ਇਹ ..." ਪ੍ਰੀਮੀਂ ਦੇ ਦਿਲ ਅੰਦਰਲਾ ਪੇਕਿਆਂ ਦਾ ਜਖਮ ਉੱਚੜ ਜਾਣ ਕਾਰਨ ਪ੍ਰੀਮੀਂ ਦੀਆਂ ਅੱਖਾਂ 'ਚੋਂ ਆਪ-ਮੁਹਾਰੇ ਅੱਥਰੂ ਛਲਕ ਆਏ ਸਨ। ਉਹ ਸਿਰ ਉੱਤਲੀ ਖੇਸੀ ਦੇ ਲੜ ਨਾਲ ਝੁਰੜੀਆਂ 'ਚ ਤਰਦੇ ਅੱਥਰੂ ਪੂੰਝਦੀ ਆਪ ਮੁਹਾਰੀ ਈ ਆਪਣੇ ਪੇਕਿਆਂ ਦਾ ਦੁਖਾਂਤ ਫਰੋਲਣ ਲੱਗ ਪਈ ਸੀ। ਕਾਫੀ ਅਪਣੱਤ ਅਤੇ ਹਮਦਰਦੀ ਭਰੀ ਭਾਵਨਾਂ ਨਾਲ ਪ੍ਰੀਮੀਂ ਦੇ ਮਾਪਿਆਂ ਦਾ ਦੁਖਾਂਤ ਸੁਣ ਰਿਹਾ ਸੀ। ਪ੍ਰੀਮੀਂ ਦੇ ਮਾਪਿਆਂ ਦਾ ਦੁਖਾਂਤ ਇਹ ਸੀ – ਪ੍ਰੀਮੀਂ ਦੇ ਬਾਪ ਸੱਜਣ ਸਿੰਘ ਦੀ ਪਤਨੀ ਰਾਮ ਰੱਖੀ ਉਨ੍ਹੀਂ ਸੌ ਸੰਤਾਲੀ ਤੋਂ ਪਹਿਲਾਂ ਪਈ ਪਲੇਗ ਦੀ ਬਿਮਾਰੀ, ਜਿਸ ਨੂੰ ਬਾਅਦ 'ਚ ਕੱਤੇ ਦੀ ਬਿਮਾਰੀ ਦੇ ਨਾਂ ਨਾਲ ਯਾਦ ਕੀਤਾ ਜਾਣ ਲੱਗਾ, ਨਾਲ ਗੁਜਰ ਗਈ ਸੀ। ਉਸ ਸਮੇਂ ਪ੍ਰੀਮੀਂ ਅਤੇ ਸੰਤੋ ਕਰਮਵਾਰ ਪੰਦਰਾਂ ਅਤੇ ਸਤਾਰਾਂ ਸਾਲਾਂ ਦੀਆਂ ਸਨ। ਉਹਨਾਂ ਦੋਵਾਂ ਤੋਂ ਨਿੱਕਾ ਸ਼ਾਮ ਮਸਾਂ ਅੱਠ ਕੁ ਸਾਲ ਦਾ ਸੀ। ਰਾਮ ਰੱਖੀ ਦੀ ਬੇ ਮੌਕਾ ਮੌਤ ਨੇ ਅਤੇ ਨਿਆਣੀ ਟੱਬਰੀ ਦੇ ਫਿਕਰ ਨੇ ਸੱਜਣ ਨੂੰ ਪੰਜਾਹ ਸਾਲਾਂ ਦੀ ਉਮਰ 'ਚ ਈ ਕੁੱਬਾ ਬਣਾ ਦਿੱਤਾ। ਉਹ ਸੱਜਣ ਦੀ ਥਾਂ ਸੱਜਣ ਅਮਲੀ ਬਣਿਆ। ਰਾਮ ਰੱਖੀ ਦੀ ਮੌਤ ਤੋਂ ਸਾਲ ਭਰ ਬਾਅਦ ਸ਼ਾਮ ਵੀ ਤੁਰਦਾ ਫਿਰਦਾ ਚਲਾਣਾ ਕਰ ਗਿਆ। ਪੁੱਤਰ ਦੀ ਮੌਤ ਨੇ ਤਾਂ ਸੱਜਣ ਨੂੰ ਆਪਣੀ ਮੌਤ ਦਾ ਦਿਨ ਵੀ ਨੇੜੇ ਵੇਖਣ ਲਾ ਦਿਤਾ। ਉਸ ਨੇ ਆਪਣਾ ਅੰਤ ਸਮਾਂ ਆਉਣ ਤੋਂ ਪਹਿਲਾਂ ਪਹਿਲਾਂ ਸੰਤੋ ਅਤੇ ਪਰੇਮੀ ਦੇ ਵਿਆਹ ਦੀ ਮਨ 'ਚ

ਧਾਰੀ। ਉਹਨਾਂ ਦੋਵਾਂ ਦੇ ਵਿਆਹਾਂ ਤੋਂ ਮਹੀਨਾ ਬਾਅਦ ਸੱਜਣ ਵੀ ਇਸ ਦੁਨੀਆਂ ਤੋਂ ਚਲਦਾ ਬਣਿਆ। ਮਾਪਿਆਂ ਦੇ ਉਜੜੇ ਘਰ ਦਾ ਸਦਮਾ ਸੰਤੋ ਨਾਲੋਂ ਪਰੇਮੀ ਨੂੰ ਕਿਤੇ ਵਧੇਰੇ ਹੋਇਆ। ਉਹ ਮਾਪਿਆਂ ਦੇ ਘਰ ਬੂਹੇ ਨੂੰ ਖੁੱਲ੍ਹਾ ਰੱਖਣ ਦੀ ਖਾਹਿਸ਼ ਨਾਲ ਬੁੱਕਨ ਨੂੰ ਲੈ ਕੇ ਗੁਰਪੁਰੇ ਈ ਰਹਿਣ ਲੱਗ ਪਈ ਸੀ।

ਪਰੇਮੀ ਦੇ ਮਾਪਿਆਂ ਦੇ ਦੁਖਾਂਤ ਨੂੰ ਪਰੇਮੀ ਕੋਲੋਂ ਸੁਣਕੇ ਸਾਥੀ ਦਾ ਮਨ ਧੁਰ ਤੱਕ ਪਸੀਜਿਆ ਗਿਆ। ਉਹ ਹਮਦਰਦੀ ਅਤੇ ਪੀੜਤ ਅੰਦਾਜ 'ਚ ਬੋਲਿਆ, ',ਐਸ ਯੁੱਗ 'ਚ ਤਾਂ ਧੀਆਂ ਨੂੰ ਬੁਢੀਆਂ ਹੋਣ ਤਕ ਵੀ ਮਾਪਿਆਂ ਦੀ ਲੋੜ ਬਣੀ ਰਹਿੰਦੀਐ...ਬਾਕੀ ਤੇਰੇ ਨਾਲ ਤਾਂ ਮਾਤਾ ਭਾਣਾ ਡਾਢਾ ਵਰਤਿਐ''

''ਪੁੱਛ ਨਾ ਪੁੱਤ ਮਾਪਿਆਂ ਦੇ ਦੁੱਖ ਨੇ ਬੁੜੀ ਕਰਤੀ ..''

ਉਹ ਹਾਲੇ ਗੱਲਾਂ ਈ ਕਰ ਰਹੇ ਸਨ ਕਿ ਇੰਨੇ ਨੂੰ ਨਛੱਤਰ ਅਤੇ ਜਗਵੰਤ ਆ ਗਏ। ਪਰੇਮੀ ਵਲੋਂ ਧਿਆਨ ਹਟਾਕੇ ਉਹਨਾਂ ਵਲ ਤਕਦੇ ਸਾਥੀ ਨੇ ਪੁਛਿਆ, ''ਕਿਉਂ ਛੱਡ ਆਏ ਉਹਨੂੰ ਉਧਰ'' ?

''ਹਾਂ '' ਨਛੱਤਰ ਨੇ ਸਾਥੀ ਕੋਲ ਬੈਠਦੇ ਨੇ ਦਸਿਆ। ਜਗਵੰਤ ਦੂਸਰੇ ਮੰਜੇ 'ਤੇ ਬੈਠਾ। ਪਰੇਮੀ ਉਠ ਕੇ ਝਲਾਨੀ 'ਚ ਚਲੀ ਗਈ। ਪਰੇਮੀ ਦੇ ਜਾਣ ਬਾਦ ਈ ਸਾਥੀ ਨੇ ਨਛੱਤਰ ਅਤੇ ਜਗਵੰਤ ਨੂੰ ਦੱਸਿਆ ਕਿ ਉਹ ਆਪਨੇ ਆਪ ਨੂੰ ਸ਼ਹਿਰੀ ਮਜਦੂਰ ਯੂਨੀਅਨ ਦਾ ਬੰਦਾ ਦਸ ਚੁੱਕਾ ਹੈ ਪਰੇਮੀ ਨੂੰ। ਇਸ ਲਈ ਉਹ ਉਸ ਨੂੰ ਕੁਝ ਹੋਰ ਨਾ ਕਹਿਣ । ਸਾਥੀ ਦੀ ਗੱਲ ਸੁਣਕੇ ਨਛੱਤਰ ਅਤੇ ਜਗਵੰਤ ਹੱਸੇ। ਉਹਨਾਂ ਨੂੰ ਹਸਦਿਆਂ ਨੂੰ ਸਾਥੀ ਆਪਣੇ ਅਤੇ ਪਰੇਮੀ ਵਿਚਕਾਰ ਹੋਈਆਂ ਗੱਲਾਂ ਬਾਤਾਂ ਬਾਰੇ ਦੱਸਣ ਲੱਗਿਆ।

## ਗਿਆਰਾਂ

ਕੋਠੜੀ 'ਚ ਡਹੇ ਮੰਜਿਆਂ ਵਿਚਕਾਰ, ਹੇਠਾਂ ਇੱਟਾਂ ਰੱਖਕੇ ਮੰਜਿਆਂ ਦੇ ਬਰਾਬਰ ਕੀਤੇ ਟੀਨ ਦੇ ਪੀਪੇ ਉਤੇ ਪਏ ਲੈਂਪ ਦੀ ਰੋਸ਼ਨੀ 'ਚ, ਆਪਣੀ

ਹਥਲੀ ਨੋਟ-ਬੁੱਕ ਦੇ ਖੁੱਲ੍ਹੇ ਸਿਰੇ 'ਤੇ ਤੱਕਦਾ ਸਾਥੀ ਸ਼ੁਰੂ ਹੋਣ ਵਾਲੀ ਮੀਟਿੰਗ ਦੇ ਏਜੰਡੇ ਦੱਸਣ ਲੱਗਿਆ,

"... ਪਹਿਲਾ ਏਜੰਡਾ ਹੈ ਪਾਰਟੀ ਦੇ ਬੁਨਿਆਦੀ ਸੈਲ ਦੀ ਕਾਰ-ਗੁਜ਼ਾਰੀ ਬਾਰੇ ..ਦੂਸਰਾ ਏਜੰਡਾ ਹੈ ਪਿੰਡ 'ਚ, ਪੇਂਡੂ ਮਜਦੂਰਾਂ, ਗਰੀਬ ਤੇ ਦਰਮਿਆਨੇ ਕਿਸਾਨਾਂ ਅਤੇ ਇਸਤਰੀਆਂ ਨੂੰ ਜਥੇਬੰਦ ਕਰਨ ਬਾਰੇ ਇਹ ਦੋ ਏਜੰਡੇ ਤਾਂ ਹੈ ਈ ਹੈ। ਇਹਨਾਂ ਤੋਂ ਇਲਾਵਾ ਕੋਈ ਹੋਰ ਏਜੰਡਾ ਜੇ ਕਿਸੇ ਸਾਥੀ ਨੇ ਵਿਚਾਰਨ ਲਈ ਨੋਟ ਕਰਵਾਉਣੈ ਤਾਂ ਉਹ ਨੋਟ ਕਰਵਾ ਦੇਵੇ" ਸਾਥੀ ਨੇ ਨੋਟ-ਬੁੱਕ ਤੋਂ ਨਜਰ ਉਠਾ ਕੇ ਪਹਿਲਾਂ ਸਾਹਮਣੇ ਵਾਲੇ ਮੰਜੇ ਉਤੇ ਇਕੋ ਰਜਾਈ 'ਚ ਬੈਠੇ ਨਛੱਤਰ, ਜਗਵੰਤ ਅਤੇ ਦਰਮਿਆਨੇ ਸਰੀਰ, ਸਾਉਲੇ ਰੰਗ ਅਤੇ ਬੋਦੀਆਂ ਵਾਲੇ ਵੀਹ ਇਕੀ ਸਾਲ ਦੇ ਪ੍ਰਕਾਸ਼ ਵਲ ਸਵਾਲੀਆ ਨਜਰ ਨਾਲ ਤੱਕਿਆ। ਫੇਰ ਉਸ ਨੇ ਆਪਣੀ ਸਵਾਲੀਆ ਨਜਰ ਉਹਨਾਂ ਵਲੋਂ ਹਟਾ ਕੇ ਆਪਣੇ ਵਾਲੀ ਰਜਾਈ 'ਚ ਲੱਤਾਂ ਪਸਾਰਕੇ ਬੈਠੇ ਬੂਟੇ ਵਲ ਤੱਕਿਆ। ਸਾਥੀ ਦੀ ਗੱਲ ਸੁਣ ਕੇ ਉਹ ਇੱਕ-ਦੂਸਰੇ ਵਲ, ਮੁਸਕਰਾਉਂਦੇ ਤੱਕਣ ਲੱਗੇ। ਨਛੱਤਰ ਨੇ ਬੂਟੇ ਵਲ ਤੱਕਦਿਆਂ-"ਤੂੰ ਰੱਖੇਂਗਾ ਹਿੰਦੇ ਵਾਲੀ ਗੱਲ ?"

"ਰੱਖ ਦਿਨੈਂ।" ਬੂਟੇ ਨੇ ਨਛੱਤਰ ਦੀ ਗੱਲ ਦਾ ਹੁੰਗਾਰਾ ਭਰਨ ਦੇ ਨਾਲ ਈ ਪਿਛਲੇ ਦਿਨੀਂ ਬੰਨਸੋ ਅਤੇ ਕੰਤੋ ਦੀ ਇੱਜਤ ਨੂੰ ਤਕਾਉਣ ਵਾਲੀ ਹਿੰਦੇ ਦੀ ਕਾਲੀ-ਕਰਤੂਤ ਸਬੰਧੀ ਗੁਸੈਲੇ ਅੰਦਾਜ 'ਚ ਦੱਸਣਾ ਸ਼ੁਰੂ ਕੀਤਾ। ਸਾਰੀ ਗੱਲ ਉਸ ਨੇ ਸੰਖੇਪ ਕਰਕੇ ਦੋ-ਤਿੰਨ ਮਿੰਟਾਂ 'ਚ ਦੱਸੀ। ਪ੍ਰਕਾਸ਼ ਅਤੇ ਨਛੱਤਰ ਨੇ ਵਾਰੀ-ਵਾਰੀ ਹਿੰਦੇ ਦੀਆਂ ਕਈ ਹੋਰ ਘਟੀਆ-ਇਖਲਾਕੀ ਹਰ-ਕਤਾਂ ਬਾਰੇ ਦੱਸਿਆ। ਉਹਨਾਂ ਦੀਆਂ ਗੱਲਾਂ ਧਿਆਨ ਨਾਲ ਸੁਣਣ ਬਾਅਦ ਸਾਥੀ ਬੋਲਿਆ,

"ਵਾਕਿਆ ਈ ਹਿੰਦਾ ਅਤੇ ਹਿੰਦੇ ਦਾ ਦੂਸਰਾ ਪਰਿਵਾਰ ਗੰਦੇ-ਕੀੜੇ ਨੇ...ਹਿੰਦੇ ਦੀ ਤੇ ਹਿੰਦੇ ਦੇ ਪਰੀਵਾਰ ਸਬੰਧੀ ਏ ਗੱਲ ਪਹੁੰਚੀ ਹੈ ਕਿ ਉਹਨਾਂ

ਗੰਦੇ ਕੀੜਿਆਂ ਨੇ ਹਿੰਦੇ ਦੀ ਪਤਨੀ ਨਿਰਮਲਾ ਦਾ ਦਾਜ-ਦਹੇਜ ਦੀ ਲਾਲਸਾ ਕਾਰਨ ਜਿਉਣਾ ਦੁੱਭਰ ਕੀਤਾ ਹੋਇਐ ....'' ਬੰਦ ਕੀਤੀ ਨੋਟ-ਬੁੱਕ ਦਾ ਪਹਿਲਾਂ ਵਾਲਾ ਸਫ਼ਾ ਕੱਢਕੇ, ਕੱਢੇ ਸਫੇ 'ਤੇ ਲਿਖਦਾ ਸਾਥੀ ਬੋਲਿਆ—''... ਸਮਾਜ ਨੂੰ ਚਿੰਬੜੇ ਇਹਨਾਂ ਗੰਦੇ-ਕੀੜਿਆਂ ਬਾਰੇ ਵਿਚਾਰ ਅੱਜ ਦੀ ਮੀਟਿੰਗ 'ਚ ਤੀਜੇ ਏਜੰਡੇ ਵਜੋਂ ਕਰਾਂਗੇ ..।'' ਲਿਖਣੋਂ ਹਟਣ ਦੇ ਨਾਲ ਸਾਥੀ ਬੋਲਣੋਂ ਵੀ ਹਟਿਆ।......

ਸਾਥੀ ਦੀ ਪਾਰਟੀ ਕੋਲ, ਨਿਰਮਲਾ ਨੂੰ ਹਿੰਦੇ ਕਿਆਂ ਵਲੋਂ ਦਾਜ-ਦਹੇਜ ਪਿੱਛੇ ਤੰਗ ਕੀਤੇ ਜਾਣ ਦੀ ਰਿਪੋਰਟ ਕਿਵੇਂ ਪਹੁੰਚੀ ? ...ਇਸ ਸਵਾਲ ਦਾ ਭੇਤ ਇਹ ਹੈ, ਕਿ ਤਕਰੀਬਨ ਪੰਜ ਸਾਲ ਪਹਿਲਾਂ ਪ੍ਰਕਾਸ਼ ਦਾ ਪ੍ਰੀਵਾਰ ਆਪਣੇ ਪਿੰਡ ਮਾਨਸਾ ਰਹਿੰਦਾ ਸੀ। ਉਸ ਸਮੇਂ ਪ੍ਰਕਾਸ਼ ਦੀ ਵੱਡੀ ਭੈਣ ਬਿਮਲਾ, ਸੁਰਜੀਤ ਅਤੇ ਨਿਰਮਲ, ਨਹਿਰੂ ਮੈਮੋਰੀਅਲ ਕਾਲਜ ਮਾਨਸਾ ਦੀ ਬੀ.ਏ. ਫਾਇਨਲ ਦੀਆਂ ਵਿਦਿਆਰਥਣਾਂ ਸਨ । ਬਿਮਲਾ ਦੀ ਰੁਚੀ ਸਲੇਬਸ ਦੀਆਂ ਕਿਤਾਬਾਂ ਪੜ੍ਹਨ 'ਚ ਵਧੇਰੇ ਸੀ।......ਤੇ ਸੁਰਜੀਤ ਦੀ ਰੁਚੀ ਰਾਜਨੀਤਕ ਕਿਤਾਬਾਂ ਅਤੇ ਮੈਗਜੀਨਾਂ ਨੂੰ ਪੜ੍ਹਨ 'ਚ ਵਧੇਰੇ ਸੀ । ਉਹਨੀਂ ਦਿਨੀਂ ਸੁਰਜੀਤ ਮਾਨਸਾ ਮੰਡੀ ਇਕ ਕਮਰੇ 'ਚ ਕਰਾਏ 'ਤੇ ਰਹਿੰਦੀ ਹੁੰਦੀ ਸੀ। ਸਾਥੀ ਦੀ ਸੁਰਜੀਤ ਉਸ ਸਮੇਂ ਪਾਰਟੀ ਕਨਟੇਕਟ ਹੁੰਦੀ ਸੀ। ਸੁਰਜੀਤ ਦੀ ਵਿਆਹ ਬਾਰੇ ਉਸ ਸਮੇਂ ਇਹ ਧਰਨਾ ਬਣ ਚੁੱਕੀ ਸੀ ਕਿ ਵਿਚਾਰਧਾਰਕ ਰਾਜਨੀਤਕ ਅਤੇ ਸੱਭਿਆਚਾਰਕ ਸਾਂਝ ਤੋਂ ਬਿਨਾਂ ਹੋਣ ਵਾਲੇ ਵਿਆਹ, ਸਫਲ ਵਿਆਹ ਨਹੀਂ ਬਣਦੇ। ਅਡਜਸਟ ਮੈਂਟਾਂ ਬਣਦੀਆਂ ਨੇ। ਸੁਰਜੀਤ ਦੀ ਇਸ ਧਾਰਨਾ ਨਾਲ ਸਹਿਮਤ ਹੋਣ ਦੇ ਬਾਵਜੂਦ ਵੀ ਨਿਰਮਲਾ ਉਸ ਸਮੇਂ ਵਿਰੋਧ ਨਾ ਕਰ ਸਕੀ, ਜਿਸ ਸਮੇਂ ਧਰਮ ਕੋਟ ਦੇ ਦਰਮਿਆਨੇ ਕਿਸਾਨ ਤੋਤਾ ਸਿੰਘ ਜਥੇਦਾਰ, ਜੋ ਨਿਰਮਲਾ ਦਾ ਪਿਤਾ ਸੀ,।ਨੇ ਧਨਵੰਤ ਕੀ ਸਰਦਾਰੀ ਨੂੰ ਮੂਹਰੇ ਰੱਖਕੇ ਅਤੇ ਲੱਖ-ਸਵਾ ਲੱਖ ਦਾ ਦਾਜ-ਦਹੇਜ ਦੇ ਕੇ ਨਿਰਮਲਾ ਨੂੰ ਹਿੰਦੇ ਦੇ ਲੜ ਲਾਇਆ। ਸੁਰਜੀਤ ਨੇ ਆਪਣੀ ਧਾਰਨਾਂ 'ਤੇ ਪਹਿਰਾ ਦਿੰਦਿਆਂ ਸਾਥੀ

ਨੂੰ ਆਪਣਾ ਜੀਵਨ ਸਾਥੀ ਬਣਾਇਆ। ਬਿਮਲਾ ਦਾ ਨਾਨਾ ਰੇਲੂ ਰਾਮ, ਬਿਮਲਾ ਦੇ ਪਿਤਾ ਕੌਰੂ, ਜੋ ਸ਼ਰਾਬੀ-ਕਬਾਬੀ ਅਤੇ ਜੂਏਬਾਜ ਸੀ, ਦੇ ਲੱਛਣਾਂ ਤੋਂ ਦੁੱਖੀ ਹੋ ਕੇ, ਬਿਮਲਾ, ਪ੍ਰਕਾਸ਼, ਪ੍ਰਕਾਸ਼ ਦੀ ਮਾਂ ਸਵਿਤੱਰੀ ਅਤੇ ਦੂਸਰੇ ਦੋ ਬੱਚਿਆਂ ਨੂੰ ਆਪਣੇ ਕੋਲ ਗੁਰਪੁਰੇ ਲੈ ਆਇਆ। ਬਿਮਲਾ ਅਤੇ ਨਿਰਮਲਾ ਦਾ ਪੁਰਾਣੀਆਂ ਕਲਾਸ ਫੈਲੋ ਹੋਣ ਕਰਕੇ ਗੁਰਪੁਰੇ ਵੀ ਨਾਤਾ ਜੁੜ ਗਿਆ। ਨਿਰਮਲਾ ਤਾਂ ਧਨਵੰਤ ਦੀ ਗੁਲਾਮੀ ਕਾਰਨ ਬਿਮਲਾ ਦੇ ਘਰ ਕਦੇ ਨਹੀਂ ਸੀ ਜਾ ਸਕੀ। ਪਰ ਬਿਮਲਾ, ਮੌਕਾ ਮਿਲਣ 'ਤੇ ਮਹੀਨੇ-ਵੀਹੀਂ ਦਿਨੀਂ ਨਿਰਮਲਾ ਕੋਲ ਜਾ ਆਉਂਦਾ ਸੀ। ਤੇ ਦੂਸਰੇ ਪਾਸੇ ਸੁਰਜੀਤ ਨੇ ਪਾਰਟੀ ਦੀ ਕੁਲਵਕਤੀ ਕਾਰਕੁਨ ਬਣ ਜਾਣ ਬਾਅਦ ਬਿਮਲਾ ਨਾਲ ਗੁਰਪੁਰੇ ਕਨਟੈਕਟ ਜੋੜ ਲਿਆ ਸੀ। ਬਿਮਲਾ ਕੋਲੋਂ ਈ ਸੁਰਜੀਤ ਨੂੰ ਨਿਰਮਲਾ ਨਾਲ ਹਿੰਦੇ ਕਿਆਂ ਵਲੋਂ ਕੀਤੇ ਜਾਂਦੇ ਦੁਰ-ਵਿਵਹਾਰ ਬਾਰੇ ਪਤਾ ਲੱਗਿਆ ਸੀ।... ਸੁਰਜੀਤ ਇਕ ਵਾਰ ਬਿਮਲਾ ਨਾਲ ਜਾ ਕੇ ਨਿਰਮਲਾ ਨੂੰ ਮਿਲ ਵੀ ਆਈ ਸੀ। ਪਰ ਦੁਵਾਰਾ ਉਹ ਧਨਵੰਤ ਕਿਆਂ ਤੋਂ ਚੌਕਸ ਰਹਿਣ ਦੇ ਪੱਖ ਨੂੰ ਮੁੱਖ ਰੱਖਕੇ, ਨਹੀਂ ਗਈ ਸੀ। ਬਿਮਲਾ ਰਾਹੀਂ ਸੁਰਜੀਤ ਨੇ ਨਿਰਮਲਾ ਨਾਲ ਚਿੱਠੀ ਪੱਤਰ ਦਾ ਸਿਲਸਿਲਾ ਜਾਰੀ ਰੱਖਿਆ ਸੀ।

... ..ਨੋਟ-ਬੁੱਕ ਖੁਲੀ-ਖੁਲ੍ਹਾਈ ਮੂਧੀ ਰੱਖਕੇ ਸਾਥੀ ਪਹਿਲੇ ਏਜੰਡੇ ਬਾਰੇ ਗੱਲ ਕਰਨ ਲੱਗਾ --"ਵੇਖੋ ਸਾਥੀਓ! ਤੁਹਾਡਾ ਇਹ ਸੈਲ ਆਪਣੀ ਪਾਰਟੀ ਦੀ ਸਭ ਤੋਂ ਹੇਠਲੀ ਇਕਾਈ ਹੈ ਇਸ ਇਕਾਈ ਬਾਰੇ ਸੂਬਾ ਕਮੇਟੀ ਜਿਲਾ ਕਮੇਟੀ ਜਾਂ ਫੇਰ ਤੁਹਾਨੂੰ ਈ ਪਤਾ ਹੈ ...। ਇਸ ਦੀਆਂ ਮੀਟਿੰਗਾਂ ਦਾ ਹੋਰ ਕਿਸੇ ਨੂੰ ਪਤਾ ਨੀ ਲੱਗਣ ਦੇਣਾ ਚਾਹੀਦਾ। ਕਿਉਂਕਿ ਜਦੋਂ ਵੀ ਦੁਸ਼ਮਣ ਹਮਲਾ ਕਰਦਾ ਹੈ ਤਾਂ ਉਹ ਪਾਰਟੀ ਦੀਆਂ ਸਿਆਸੀ ਇਕਾਈਆਂ ਨੂੰ ਤੋੜਨ ਭੰਨਣ ਵਾਸਤੇ ਹਮਲਾ ਕਰਦਾ ਹੈ। ਦੁਸ਼ਮਣ ਇਸ ਪਾਰਟੀ ਇਕਾਈਆਂ ਦੀ ਮਹੱਤਤਾ ਤੋਂ ਚੌਕਸ ਹੈ। ਤੁਹਾਡੇ ਪਾਰਟੀ ਸੈੱਲ ਨੇ ਪਿੰਡ 'ਚ ਤੇ ਇਲਾਕੇ 'ਚ ਮਜਦੂਰਾਂ-ਕਿਸਾਨਾਂ ਨੂੰ ਜਥੇਬੰਦ ਕਰਨ 'ਚ ਇੱਕ

ਧੁਰੇ ਦੇ ਰੂਪ 'ਚ ਕੰਮ ਕਰਨੈਂ। ਧੁਰੇ ਨੂੰ ਦੁਸ਼ਮਣ ਤੋਂ ਬਚਾ ਕੇ ਰੱਖਣ ਦੀ ਬੇਹੱਦ ਜ਼ਰੂਰਤ ਬਣਦੀ ਹੈ.. ?" ਸਾਥੀ ਸੈੱਲ ਦੀ ਚੌਕਸੀ ਬਾਰੇ ਤਕਰੀਬਨ ਪੰਜ-ਛੇ ਮਿੰਟ ਬੋਲਦਾ ਰਿਹਾ। ਫੇਰ ਉਸ ਨੇ ਸੈੱਲ ਦੇ ਫਰਜ ਅਤੇ ਅਧਿਕਾਰਾਂ ਬਾਰੇ ਬੋਲਦਿਆਂ ਦੱਸਿਆ ਕਿ ਸੈਲ ਦਾ ਪਵਿੱਤਰ ਫਰਜ ਬਣਦਾ ਹੈ ਕਿ ਇਹ ਮਾਰਕਜਵਾਦ-ਲੈਨਿਨਵਾਦ-ਮਾਓ ਵਿਚਾਰਧਾਰਾ ਅਤੇ ਪਾਰਟੀ ਲਾਇਨ ਦਾ ਅਧਿਐਨ ਕਰੇ। ਪਾਰਟੀ ਦੀ ਸੈਂਟਰ ਕਮੇਟੀ, ਸੂਬਾ ਕਮੇਟੀ ਅਤੇ ਜਿਲਾ ਕਮੇਟੀ ਦੇ ਫੈਸਲਿਆਂ ਨੂੰ ਲਾਗੂ ਕਰੇ। ਪਾਰਟੀ ਦੀ ਆਰਥਕ ਪੱਖੋਂ ਸਹਾਇਤਾ ਕਰੇ। ਇਹਨਾਂ ਫਰਜਾਂ ਦੇ ਨਾਲ-ਨਾਲ ਸਭ ਤੋਂ ਵੱਧ ਪਾਰਟੀ ਮੈਂਬਰ ਦਾ ਮਹੱਤਵਪੂਰਨ ਫਰਜ ਬਣਦਾ ਹੈ ਕਿ ਉਹ ਆਪਣੇ ਨਿੱਜੀ ਹਿਤਾਂ ਨੂੰ ਪਾਰਟੀ ਹਿਤਾਂ ਦੇ ਅਧੀਨ ਰੱਖੇ। ਜਦ ਪਾਰਟੀ ਨੂੰ ਜਰੂਰਤ ਹੋਵੇ ਤਾਂ ਉਹ ਕੁਲਵਕਤੀ ਬਣੇ। ...ਸੈਲ ਦੇ ਮੈਂਬਰਾਂ ਨੂੰ ਪਾਰਟੀ ਲਾਇਨ ਅਤੇ ਪਾਰਟੀ ਫੈਸਲਿਆਂ 'ਤੇ ਬਹਿਸ ਕਰਨ ਦਾ ਅਧਿਕਾਰ ਹੈ। ਚੁਨਣ ਅਤੇ ਚੁਣੇ ਜਾਣ ਦਾ ਵੀ ਅਧਿਕਾਰ ਹੈ। ਅਧਿਕਾਰਾਂ ਬਾਰੇ ਦੱਸਣ ਤੋਂ ਬਾਅਦ ਸਾਥੀ ਨੇ ਉਹਨਾਂ ਦੇ ਸੈਲ ਦੇ ਸੈਕਟਰੀ ਦੀ ਚੋਣ ਕਰਵਾਈ। ਨਛੱਤਰ ਸਰਬ ਸੰਮਤੀ ਨਾਲ ਚੁਣਿ-ਆ ਗਿਆ ਸੀ। ਚੋਣ ਦੀ ਕਾਰਵਾਈ ਆਪਣੀ ਨੋਟ-ਬੁੱਕ 'ਚ ਨੋਟ ਕਰਦਿਆਂ ਸਾਥੀ ਨੇ ਦੂਸਰਾ ਏਜੰਡਾ ਸ਼ੁਰੂ ਕਰਦਿਆਂ ਬੋਲਣਾ ਸ਼ੁਰੂ ਕੀਤਾ।

"ਹਾਂ, ਸਾਥੀਓ ! ਤੁਹਾਡੇ ਸੈਲ ਨੂੰ ਪਿੰਡ ਅਤੇ ਇਲਾਕੇ ਦੇ ਮਜਦੂਰਾਂ, ਗਰੀਬ ਅਤੇ ਦਰਮਿਆਨੇ ਕਿਸਾਨਾਂ ਨੂੰ ਜਥੇਬੰਦ ਕਰਨ ਦਾ ਕੰਮ ਫੌਰੀ ਕੰਮ ਵਜੋਂ ਹੱਥ ਲੈਣਾ ਚਾਹੀਦਾ ਹੈ। ਇਹ ਕੰਮ ਕਰਦਿਆਂ ਨੀਤੀ ਇਹ ਹੋਣੀ ਚਾਹੀਦੀ ਹੈ ਕਿ ਪੇਂਡੂ ਮਜਦੂਰਾਂ, ਗਰੀਬ ਅਤੇ ਦਰਮਿਆਨੇ ਕਿਸਾਨਾਂ, ਛੋਟੇ ਦੁਕਾਨਦਾਰਾਂ, ਹੋਰ ਗਰੀਬ ਲੋਕਾਂ ਅਤੇ ਛੋਟੇ ਮੁਲਾਜਮਾਂ ਅੰਦਰਲੀ ਵਿਰੋਧਤਾਈ ਨੂੰ ਸਮਝਣ-ਸਮਝਾਉਣ ਦੇ ਢੰਗ ਨਾਲ ਹੱਲ ਕੀਤੀ ਜਾਵੇ ਅਤੇ ਧਨਵੰਤ ਵਰਗੇ ਭੂਮੀ ਪਤੀਆਂ, ਲੱਖੀ ਰਾਮ ਵਰਗੇ ਸਰਮਾਏਦਾਰਾਂ ਦੀ ਪਿੰਡਾਂ ਅਤੇ ਸ਼ਹਿਰਾਂ ਅੰਦਰਲੀ ਚੌਧਰ ਖਿਲਾਫ ਅਤੇ ਇਹਨਾਂ ਚੌਧਰੀਆਂ ਦੀ ਰਖਵਾਲੀ

ਕਰ ਰਹੀ ਰਾਜ ਸਤ੍ਹਾ ਖਿਲਾਫ ਸੰਘਰਸ਼ ਦੇ ਰਾਹ ਪਿਆ ਜਾਵੇ......।" ਸੰਘਰਸ਼ ਦਾ ਰਾਹ ਚੁਣਿਆ ਜਾਵੇ ...।" ਸਾਥੀ ਦੀ ਚੱਲਦੀ ਗੱਲ ਦੇ ਵਿਚਕਾਰ ਦੀ ਪ੍ਰਕਾਸ਼ ਨੇ ਸਵਾਲ ਪੁੱਛਿਆ .. "ਰਾਜ ਸਤ੍ਹਾ ਬਾਰੇ ਸਮਾਰ ਕੇ ਸਮਝਾਓ ਸਾਥੀ ਜੀ ?" ਪ੍ਰਕਾਸ਼ ਦੇ ਸਵਾਲ ਦੇ ਜਵਾਬ 'ਚ ਤਕਰੀਬਨ ਪੰਦਰਾਂ ਵੀਹ ਮਿੰਟ ਬੋਲਦੇ ਸਾਥੀ ਨੇ ਰਾਜ ਸਤਾਅ ਬਾਰੇ ਚਾਨਣਾ ਪਾਇਆ। ਪੇਂਡੂ ਮਜਦੂਰਾਂ, ਗਰੀਬ ਅਤੇ ਦਰਮਿਆਨੇ ਕਿਸਾਨਾਂ ਦੀ ਜਥੇਬੰਦੀ ਬਨਾਉਣ ਬਾਰੇ, ਇਸਤਰੀਆਂ ਦੀ ਜਥੇਬੰਦੀ ਬਨਾਉਣ ਅਤੇ ਇਹਨਾਂ ਜਥੇਬੰਦੀਆਂ ਦਾ ਆਪਸ 'ਚ ਤਾਲ ਮੇਲ ਬਣਾਕੇ ਰੱਖਣ ਬਾਰੇ ਤਕਰੀਬਨ ਦੋ-ਸਵਾ ਦੋ ਘੰਟੇ ਉਹਨਾਂ ਵਿਚਕਾਰ ਬਹਿਸ-ਵਿਚਾਰ ਚੱਲਦੀ ਰਹੀ। ਨਛੱਤਰ, ਜਗਵੰਤ, ਬੂਟੇ ਅਤੇ ਪ੍ਰਕਾਸ਼ ਨੇ ਇਹਨਾਂ ਜਥੇਬੰਦੀਆਂ ਨੂੰ ਬਨਾਉਣ 'ਚ ਆਉਂਦੀਆਂ ਸਮੱਸਿਆਵਾਂ ਅਤੇ ਔਕੜਾਂ ਬਾਰੇ ਆਪਣੀ-ਆਪਣੀ ਵਾਰੀ ਆਉਣ 'ਤੇ ਆਪਣੇ-ਆਪਣੇ ਵਿਚਾਰ ਰੱਖੇ। ਸਾਥੀ ਨੇ ਉਹਨਾਂ ਵਲੋਂ ਉਠਾਈਆਂ ਸਮੱਸਿਆਵਾਂ ਅਤੇ ਔਕੜਾਂ ਨੂੰ ਹੱਲ ਕਰਨ ਬਾਰੇ ਬੜੀ ਹਲੇਮੀਂ ਅਤੇ ਸੰਜ਼ੀਦਗੀ ਨਾਲ ਸਮਝਾਇਆ। ਅੰਤ 'ਚ ਸਾਥੀ ਨੇ ਆਪਣੀ ਨੋਟ ਬੁੱਕ 'ਚ ਨਛੱਤਰ ਅਤੇ ਪ੍ਰਕਾਸ਼ ਦੀ ਪੇਂਡੂ ਮਜਦੂਰਾਂ 'ਚ ਕੰਮ ਕਰਨ ਦੀ ਲੱਗੀ ਡਿਊਟੀ ਨੋਟ ਕੀਤੀ। ਬੂਟੇ ਅਤੇ ਜਗਵੰਤ ਦੀ ਗਰੀਬ ਅਤੇ ਦਰਮਿਆਨੇ ਕਿਸਾਨਾਂ 'ਚ ਕੰਮ ਕਰਨ ਦੀ ਲੱਗੀ ਜਿੰਮੇਵਾਰੀ ਨੋਟ ਕੀਤੀ। ਇਸਤਰੀ ਸਭਾ

ਬਨਾਉਣ ਲਈ, ਬੰਨਸੋ, ਕੰਤੋ, ਪ੍ਰੇਮੀਂ, ਮੂਰਤੀ ਅਤੇ ਵਿਮਲਾ ਨੂੰ ਤਿਆਰ ਕਰਨ ਲਈ ਬੂਟੇ, ਨਛੱਤਰ ਅਤੇ ਪ੍ਰਕਾਸ਼ ਦੀ ਜਿੰਮੇਂਵਾਰੀ ਲਾਈ ਗਈ। ਨਾਲ ਇਹ ਵੀ ਸਾਫ ਕੀਤਾ ਗਿਆ ਕਿ ਬੰਨਸੋ, ਕੰਤੋ, ਪ੍ਰੇਮੀਂ ਅਤੇ ਮੂਰਤੀ ਨਾਲ ਬੂਟਾ ਅਤੇ ਨਛੱਤਰ ਹੋਰੀਂ ਸੁਰਜੀਤ ਦਾ ਸੰਪਰਕ ਕਰਵਾਉਣਗੇ। ਵਿਮਲਾ ਨਾਲ ਸੁਰਜੀਤ ਦਾ ਸੰਪਰਕ ਪਹਿਲਾਂ ਈ ਜੁੜਿਆ ਹੋਇਆ ਸੀ। ਦੂਜਾ ਏਜੰਡਾ ਮੁੱਕਣ ਬਾਦ ਪੇਸ਼ਾਬ ਦੀ ਹਾਜਤ ਕਾਰਨ, ਉਹ ਸਾਰੇ ਕੋਠੜੀ ਅਤੇ ਬੀਹੀ ਵਾਲੇ ਬਾਰ ਦਾ ਬੂਹਾ ਖੋਲ੍ਹਕੇ, ਵਾਰੀ-ਵਾਰੀ ਬਾਹਰ ਗਏ। ਬਾਹਰ

ਚੰਨ-ਤਾਰਿਆਂ ਦੀ ਚਾਨਣੀ ਨਾਲ ਭਰੀ ਰਾਤ ਸੈਂ...ਸੈਂ...ਕਰ ਰਹੀ ਸੀ। ਘੇਸੀਆਂ ਅਤੇ ਖੇਸਾਂ ਦੀਆਂ ਬੁੱਕਲਾਂ ਵਿੱਚ ਦੀ ਵੀ ਉਹਨਾਂ ਨੂੰ ਠੰਡ ਮਹਿਸੂਸ ਹੋ ਰਹੀ ਸੀ। ਬੀਹੀ ਵਾਲੇ ਬਾਰ ਦਾ ਬੂਹਾ ਬੰਦ ਕਰਕੇ ਅਤੇ ਕੋਠੜੀ ਦੇ ਬਾਰ ਦਾ ਬੂਹਾ ਭੇੜ ਕੇ ਉਹ ਵਾਰੀ-ਵਾਰੀ ਆਪਣੀਆਂ ਪਹਿਲਾਂ ਵਾਲੀਆਂ ਥਾਂਵਾਂ ਤੇ ਆ ਕੇ ਰਜਾਈਆਂ 'ਚ ਬੈਠੇ। ਬੈਠਦਿਆਂ ਈ ਉਹਨਾਂ ਦੀ ਤੀਜੇ ਏਜੰਡੇ ਬ ਰੇ ਗੱਲ ਚੱਲ ਪਈ। ਹਿੰਦੇ ਕੀ ਗੱਲ ਚੱਲਣ ਦੇ ਨਾਲ ਬੂਟਾ ਧੌਣ ਉੱਚੀ ਕਰਕੇ ਅਤੇ ਛਾਤੀ ਫੁਲਾਕੇ ਬੋਲਿਆ,

"ਹਿੰਦੇ ਦੀਆਂ ਲੱਤਾਂ ਕੁੱਟਣ ਦਾ ਫੈਸਲਾ ਤਾਂ ਸਾਥੀਆ ! ਕਰ ਈ ਲੈਣਾ ਚਾਹੀਦੈ ......ਇਹ ਕੰਮ ਕਰੇ ਬਿਨਾਂ ਗੱਡੀ ਚੱਲਣੀ ਨਹੀਂ।"

"ਗੱਡੀ ਜੇ ਹੋਊ ਤਾਂ ਤਾਹੀਂ ਚੱਲੂ ?" ਸਾਥੀ ਨੂੰ ਬੂਟੇ ਦੀ ਦਲੇਰੀ 'ਤੇ ਖੁਸ਼ੀ ਸੀ, ਪਰ ਜਥੇਬੰਦੀਆਂ ਬਨਣ ਤੋਂ ਪਹਿਲਾਂ ਹੀ ਭੂਮੀਂ-ਪਤੀਆਂ ਨਾਲ ਟਕਰਾਅ 'ਚ ਪੈਣ ਵਾਲੀ ਸੋਚ 'ਤੇ ਫਿਕਰ ਵੀ ਸੀ। ਸਾਥੀ ਦੀ ਗੱਲ ਦੀ ਪੁਸ਼ਟੀ ਕਰਦਾ ਅਤੇ ਹੱਸਦਾ ਪ੍ਰਕਾਸ਼ ਬੋਲਿਆ,

"ਸਾਥੀ ਦੀ ਗੱਲ ਸੱਚ ਐਂ ਬੂਟੇ ! ਤੇਰੀ ਤਾਂ ਉਹ ਗੱਲ ਐ .. ਸੂਤ ਨਾ ਪਤਾਣ ਨਾ... ਜਲਾਹੇ ਨਾ ਠੈਂਗੋ-ਠੈਂਗੀ।"

"ਰਹਿਣ ਦੇ ਉਏ ! ਵੱਡਿਆ ਚਹੇਡੀਆ ! ਬਾਣੀਆਂ ਵਾਲੀ ਗੱਲ ਨਾ ਕਰ।"

"ਅਸਲੀਅਤ ਐ ਸਾਥੀ .." ਬੂਟੇ ਵਲ ਤੱਕਦਾ ਸਾਥੀ ਉਸ ਨੂੰ ਸਮਝਾਉਣ ਲੱਗਾ "...ਜੇ ਅੱਜ ਆਪਾਂ ਹਿੰਦੇ ਤੇ ਹਮਲਾ ਕਰਦੇ ਆਂ ਤਾਂ ਤੁਸੀਂ ਜਾਂ ਤਾਂ ਫੜੇ ਜਾਓਂਗੇ ਅਤੇ ਜਾਂ ਫੇਰ ਅੰਡਰ ਗਰਾਊਂਡ ਹੋਵੋਂਗੇ। ... ਇਹਨਾਂ ਦੋਵਾਂ ਗੱਲਾਂ 'ਚੋਂ ਕੋਈ ਗੱਲ ਹੋ ਜੇ . ਆਪਣਾ ਮਜਦੂਰਾਂ-ਕਿਸਾਨਾਂ ਨੂੰ ਜਥੇਬੰਦ ਕਰਨ ਦਾ ਕਾਰਜ ਕਾਗਜਾਂ 'ਚ ਈ ਕੱਢਿਆ-ਕੱਢਾਇਆ ਰਹਿਜੂ।"

"ਸਾਥੀ ਦੀ ਗੱਲ ਤਾਂ ਠੀਕ ਐ ਬੂਟੇ !" ਨਛੱਤਰ ਨੂੰ ਅਸਲੀਅਤ ਸਮਝ ਆ ਗਈ ਸੀ। ਜਗਵੰਤ ਮਨ ਈ ਮਨ 'ਚ ਹਾਲੇ ਵੀ ਸੋਚ ਰਿਹਾ ਸੀ .. ਜੇ ਹਿੰਦੇ ਦੀਆਂ ਲੱਤਾਂ ਕੁੱਟੀਆਂ ਜਾਣ ਤਾਂ ਪਿੰਡ ਅੰਦਰਲੀ ਭੂੰਮੀਪਤੀਆਂ ਦੀ ਸਤਾਅ 'ਤੇ ਸੱਟ ਵੱਜ ਸਕਦੀ ਹੈ। ਇਹ ਸੱਟ ਜਥੇਬੰਦੀਆਂ ਦੇ ਉਸਰਨ 'ਚ ਸਹਾਈ ਰੋਲ ਅਦਾ ਕਰ ਸਕਦੀ ਹੈ ਉਸਨੇ ਚੁੱਪ ਤੋੜਦਿਆਂ ਆਪਣੇ ਮਨ ਦੀ ਗੱਲ ਸਾਫ-ਸਾਫ ਰੱਖੀ। ਉਸ ਦੀ ਗੱਲ ਸੁਣਣ ਤੋਂ ਬਾਅਦ ਸਾਥੀ ਨੇ ਉਸ ਦੀ ਗੱਲ 'ਤੇ ਟਿੱਪਣੀ ਕਰਦਿਆਂ ਕਿਹਾ,

"ਜਦ ਪਿੰਡ 'ਚ ਹਾਲੇ ਪਾਰਟੀ ਸੈਲ ਦੀ ਪਹਿਲੀ ਮੀਟਿੰਗ ਹੋ ਰਹੀ ਹੈ...ਜਨਤਕ ਜਥੇਬੰਦੀ ਕੋਈ ਵੀ ਨਹੀਂ ਬਣੀਂ ਤਾਂ ਅਜਿਹੀ ਹਾਲਤ 'ਚ ਪਾਰਟੀ ਸੈਲ ਨੂੰ ਵਿਅਕਤੀਗਤ ਐਕਸ਼ਨ 'ਚ ਪਾਰਟੀ ਸੈਲ ਨੂੰ ਵਿਅਕਤੀ ਪਾਰਟੀਹਿਤ ਦੇ ਅਤੇ ਜਨਤਕਹਿਤ ਦੇ ਬਿਲਕੁਲ ਮੇਚ ਨਹੀਂ......" ਸਾਥੀ ਬੋਲਦਾ ਬੋਲਦਾ ਵਿਅਕਤੀਗਤ ਜਰਕਾਊ ਐਕਸ਼ਨਾਂ ਨਾਲ ਪਾਰਟੀ ਨੂੰ ਹੋਣ ਵਾਲੇ ਨੁਕਸਾਨ ਵਿਸਥਾਰ 'ਚ ਸਮਝਾਉਣ ਲੱਗਿਆ। ਉਸ ਦੀ ਪੰਦਰਾਂ-ਵੀਹ ਮਿੰਟਾਂ ਦੀ ਗੱਲ ਅੰਦਰਲੀਆਂ ਦਲੀਲਾਂ ਨੇ ਪ੍ਰਕਾਸ਼ ਅਤੇ ਨਛੱਤਰ ਦੇ ਦਿਮਾਗਾਂ ਨੂੰ ਪਹਿਲਾਂ ਨਾਲੋਂ ਵਧੇਰੇ ਸਾਫ ਕੀਤਾ। ਜਗਵੰਤ ਆਪ ਸਟੈਂਡ ਛੱਡ ਕੇ ਸਾਥੀ ਹੋਰਾਂ ਨਾਲ ਸਹਿਮਤ ਹੋ ਗਿਆ। ਪਰ ਬੂਟਾ ਵਿਖਾਵੇ ਦੇ ਤੌਰ 'ਤੇ ਤਾਂ ਆਪਣਾ ਸਟੈਂਡ ਛੱਡ ਗਿਆ ਪਰ ਉਸ ਦੇ ਮਨ ਦੇ ਅੰਦਰ ਹਿੰਦੇ ਤੋਂ ਬਦਲਾ ਲੈਣ ਦੀ ਅੱਗ ਸੁਲਗਦੀ ਰਹੀ।......

ਤਕਰੀਬਨ ਦੋ ਵਜੇ ਦੇ ਲੱਗਭੱਗ ਉਹਨਾਂ ਦੀ ਮੀਟਿੰਗ ਸਮਾਪਤ ਹੋਈ। ਬੂਟਾ ਆਪਣੇ ਖੇਸ ਦੀ ਬੁੱਕਲ ਠੀਕ ਕਰਦਾ ਅਤੇ ਪ੍ਰਕਾਸ਼ ਆਪਣੀ ਖੇਸੀ ਨੂੰ ਸਿਰ 'ਤੇ ਵਲ੍ਹੇਟਦਾ, ਰਜਾਈ 'ਚੋਂ ਖੜੇ ਹੋਏ। ਉਹਨਾਂ ਦੋਵਾਂ ਨੇ ਸਾਥੀ ਅਤੇ ਜਗਵੰਤ ਨਾਲ ਹੱਥ ਮਿਲਾਏ। ਨਛੱਤਰ ਨੇ ਪਹਿਲਾਂ ਕੋਠੜੀ ਦਾ ਬੂਹਾ ਖੋਲ੍ਹ ਅਤੇ ਫੇਰ ਬੀਹੀ ਵਾਲਾ ਬੂਹਾ ਖੋਲ੍ਹ ਉਹਨਾਂ ਨੂੰ ਵਿਦਾ ਕੀਤਾ। ਬੀਹੀ ਵਾਲਾ ਬੂਹਾ ਅੜਾਉਂਦੇ ਨਛੱਤਰ ਨੂੰ ਅਸਮਾਨ 'ਚ ਟਿਮਟਮਾ-

ਉੱਚੇ ਚੰਨ-ਤਾਰੇ ਸੋਹਣੇ ਸੋਹਣੇ ਅਤੇ ਪਿਆਰੇ ਲੱਗੇ। ਚੰਨ-ਤਾਰਿਆਂ ਦੇ ਸੁਹੱਪਣ ਦੀ ਝਾਕੀ ਨਛੱਤਰ ਦੇ ਮਨ 'ਚ ਕੋਠੜੀ ਦਾ ਬੂਹਾ ਬੰਦ ਕਰਨ ਸਮੇਂ ਅਤੇ ਜਗਵੰਤ ਨਾਲ ਰਜਾਈ 'ਚ ਪੈਣ ਸਮੇਂ ਵੀ ਸਮਾਈ ਹੋਈ ਸੀ।

## ਬਾਰਾਂ

ਪਿਛਲੀ ਸੈਲ ਦੀ ਮੀਟਿੰਗ 'ਚ ਲਏ ਗਏ ਫੈਸਲਿਆਂ ਨੂੰ ਅਮਲ 'ਚ ਲਾਗੂ ਕਰਨ ਲਈ ਉਹਨਾਂ ਨੇ ਆਪੋ-ਆਪਣੀ ਸਮਰਥਾ ਅਨੁਸਾਰ ਕੋਸ਼ਿਸ਼ਾਂ ਅਰੰਭ ਕਰ ਦਿਤੀਆਂ ਸਨ। ਪਰਿਵਾਰਾਂ ਦੀਆਂ ਇਸਤਰੀਆਂ ਨੂੰ, ਸੁਰਜੀਤ ਨਾਲ ਮਿਲਾਉਣ ਦਾ, ਜਿਹੜਾ ਫੈਸਲਾ ਉਹਨਾਂ ਵਲੋਂ ਲਿਆ ਗਿਆ ਸੀ, ਉਸ ਫੈਸਲੇ ਮੁਤਾਬਕ ਬੂਟੇ ਨੇ ਬੰਨਸੋ ਤੇ ਕੰਤੋ, ਜਗਵੰਤ ਨੇ ਆਪਣੀ ਪਤਨੀ ਗੁਰਮੇਲ ਅਤੇ ਨਛੱਤਰ ਨੇ ਪਰੇਮੀ ਅਤੇ ਮੂਰਤੀ ਹੋਰੀਂ ਸੁਰਜੀਤ ਨੂੰ ਮਿਲਾ ਦਿਤੀਆਂ ਸਨ। ਸੁਰਜੀਤ ਦੀ ਵਿਮਲਾ ਅਤੇ ਸਵਿਤਰੀ ਨਾਲ ਪਹਿਲਾਂ ਤੋਂ ਵਾਕਫੀਅਤ ਹੋਣ ਕਾਰਨ, ਪ੍ਰਕਾਸ਼ ਨੂੰ ਇਹ ਫੈਸਲਾ ਅਮਲ 'ਚ ਲਿਆਉਣਾ ਪਿਆ। ਵਿਮਲਾ ਤਾਂ ਪਹਿਲਾਂ ਤੋਂ ਸੁਰਜੀਤ ਦੇ ਸੰਪਰਕ 'ਚ ਆਈ ਹੋਣ ਕਾਰਨ, ਅਗਾਂਹ ਆਪਣੀ ਗੁਆਂਢਣ ਪ੍ਰਤਾਪੀ ਝਿਉਰੀ ਦੀ ਕੁੜੀ ਘੋਟੋ, ਜਿਹੜੀ ਪੰਜਵੀਂ ਜਮਾਤ ਤਕ ਉਸਦੀ ਜਮਾਤਣ ਵੀ ਰਹੀ ਸੀ, ਉਸਨੂੰ ਆਪਣੇ ਪ੍ਰਭਾਵ ਹੇਠਾਂ ਲਿਆਉਣ 'ਚ ਵੀ ਸਫਲ ਹੋ ਚੁੱਕੀ ਸੀ। ਵਿਮਲਾ ਅਤੇ ਘੋਟੋ ਵਿਚਕਾਰ ਪੈਦਾ ਹੋਈ ਨੇੜਤਾ, ਸੁਰਜੀਤ ਲਈ ਸਾਜ਼ਗਾਰ ਸਿੱਧ ਹੋਈ। ਕਿਉਂਕਿ ਘੋਟੋ ਧਨਵੰਤ ਦੇ ਘਰ ਨੌਕਰਾਣੀ ਸੀ, ਇਸੇ ਲਈ ਸੁਰਜੀਤ, ਘੋਟੋ ਰਾਹੀਂ ਧਨਵੰਤ ਕੀ ਦਿਉ-ਕੱਦ ਚਾਰਦਵਾਰੀ ਅੰਦਰ ਦੁਖ ਭੋਗ ਰਹੀ ਨਿਰਮਲਾ ਨਾਲ ਆਪਣਾ ਚਿੱਠੀ-ਪੱਤਰ ਦਾ ਤਾਲਮੇਲ ਕਾਇਮ ਕਰ ਸਕੀ ਸੀ।

ਪਰ ਮਜ਼ਦੂਰਾਂ-ਕਿਸਾਨਾਂ ਨੂੰ ਜਥੇਬੰਦ ਕਰਨ ਦੇ ਫੈਸਲੇ ਨੂੰ ਅਮਲੀ ਰੂਪ ਦੇਣ ਲਈ, ਉਹਨਾਂ ਵਲੋਂ ਜਿਹੜੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਸਨ, ਉਹ ਅਸਫਲ ਹੋ ਰਹੀਆਂ ਸਨ। ਉਹ ਜਦ, ਲੱਖੀ ਰਾਮ ਦੇ ਕਪਾਹ ਵਾਲੇ ਕਾਰਖਾਨੇ, ਧਨਵੰਤ ਕਿਆਂ ਵਲੋਂ ਪਿਛੇ ਚਾਲੂ ਕੀਤੇ ਗਏ, "ਗੁਰੂ ਤੇਗ

ਬਹਾਦਰ ਰਾਈਸ ਮਿੱਲ'' ਅਤੇ ਵਿਹੜੇ ਦੇ ਮਜਦੂਰਾਂ ਨੂੰ ਜਥੇਬੰਦ ਕਰਨ ਦੀ ਪਰੇਰਨਾ ਦਿੰਦੇ, ਤਾਂ ਅੱਗੋਂ ਮਜ਼ਦੂਰ ਜਵਾਬ ਸੁਣਾਉਂਦੇ,

''ਮੁੰਡਿਓ ! ਤੁਸੀਂ ਤਾਂ ਜਬ੍ਹਲੀਆਂ ਮਾਰਦੇ ਓ, ਆਪਣੇ ਲੋਕਾਂ 'ਚ ਥਵਾਕ ਦਾ ਭਦਰਕਾਰ ਕਿਥੇ'' ।

''ਐਸ ਜਨਮ 'ਚ ਤਾਂ ਭਾਈ ਆਪਾਂ ਲੋਕ ਕੱਠੇ ਹੋ ਨੀ ਸਕਦੇ। ਅਗਲੇ ਜਨਮ ਦਾ ਪਤਾ ਨੀ''। ਪਿੰਡ 'ਚ ਛੋਟਾ-ਮੋਟਾ ਧੰਦਾ ਕਰਨ ਵਾਲੇ ਅਤੇ ਗਰੀਬ ਕਿਸਾਨੀ ਨਾਲ ਸਬੰਧਤ ਲੋਕਾਂ ਦੇ ਜਵਾਬ ਦਾ ਤੱਤ ਤਕਰੀਬਨ ਅਜਿਹਾ ਹੁੰਦਾ, ''ਵੇਹਲ ਤਾਂ ਸਿਰ ਖੁਰਕਣ ਦੀ ਨੀ । ਤੁਸੀਂ ਕੱਠੇ ਕਰਨ ਨੂੰ ਫਿਰਦੇ ਓ'' ।

''ਹੋ ਜਾਣਗੇ ਭਾਈ ਕੱਠੇ ਜਿਨ੍ਹਾਂ ਨੂੰ ਕੱਠੇ ਹੋਣ ਦਾ ਟੈਮ ਮਿਲੂ'' ।

ਦਰਮਿਆਨੇ ਕਿਸਾਨ ਅਤੇ ਮੱਧ-ਵਰਗੀ ਕਿੱਤਾ ਕਰਨ ਵਾਲੇ ਲੋਕ, ਪਹਿਲਾਂ ਤਾਂ ਉਹਨਾਂ ਨੂੰ ਸਿਰ ਤੋਂ ਲੈ ਕੇ ਪੈਰਾਂ ਤੱਕ ਹੈਰਾਨੀ ਭਰੇ ਅੰਦਾਜ ਨਾਲ ਤਕਦੇ। ਫਿਰ ਮੁਸਕਰਾਉਂਦੇ ।ਵਿਅੰਗਮਈ ਅੰਦਾਜ 'ਚ ਜਵਾਬ ਦਿੰਦੇ,

''ਉਏ ਫੱਕਰੋ। ਥੋਨੂੰ ਲੋਕਾਂ ਦਾ ਥਵਾਕ ਕਰਾਉਣ ਦਾ ਕਿਧਰੋਂ ਸ਼ੌਂਕ ਜਾਗ ਪਿਆ'' ?

''ਰਹਿਣ ਦਿਉ ਓਏ ਰਹਿਣ ਦਿਓ ਵੱਡੇ ਸਿਆਣਿਓ.....। ਅੱਛਾ ਤੁਸੀਂ ਸਾਨੂੰ ਨਿਕੀਆਂ-ਨਿੱਕੀਆਂ ਜਾਤਾਂ ਨਾਲ ਮੇਲਣ ਨੂੰ ਫਿਰਦੇ ਓ'' ?

''ਬਈ ਪਹਿਲਾਂ ਆਵਦੇ ਘਰ 'ਚ ਥਵਾਕ ਕਰੋ। ਫਿਰ ਦਿਉ ਸਾਨੂੰ ਮੱਤ'' ।

ਲੋਕਾਂ ਦੇ ਠੰਡੇ-ਤੱਤੇ ਜਵਾਬ ਸੁਣਦੇ ਪ੍ਰਕਾਸ਼ ਨੂੰ ਨਿਰਾਸ਼ਾ ਨੇ ਆ ਘੇਰਿਆ ਸੀ। ਜਗਵੰਤ ਅਤੇ ਨਛੱਤਰ ਹੁਰੀਂ ਮਨ ਈ ਮਨ 'ਚ ਬੇਚੈਨੀ ਜਿਹੀ ਮਹਿਸੂਸ ਕਰਨ ਲਗ ਪਏ ਸਨ। ਬੂਟੇ ਦੇ ਮਨ ਅੰਦਰ, ਜਮਾਤੀ ਅਧਾਰ 'ਤੇ ਕਿਰ-ਤੀਆਂ ਨੂੰ ਜਥੇਬੰਦ ਕਰਨ ਵਾਲੇ ਢੰਗ ਬਾਰੇ ਈ ਬੇ-ਵਿਸਵਾਸ਼ੀ ਪੈਦਾ ਹੋ ਗਈ ਸੀ। ਉਸ ਨੇ ਆਪਣੀ ਇਹ ਬੇ-ਵਿਸ਼ਵਾਸ਼ੀ, ਨਛੱਤਰ ਕੇ ਘਰ ਦੇ ਭੀੜੇ

ਵਿਹੜੇ 'ਚ ਰਾਤ ਨੂੰ ਸ਼ੁਰੂ ਹੋਈ ਸੈਲ ਦੀ ਮੀਟਿੰਗ 'ਚ ਬੇਝਿਜਕ ਹੋ ਕੇ ਰੱਖੀ,

"ਅਮਲ 'ਚ ਅਸੀਂ ਲੋਕ ਆਪਣੇ ਇਤਿਹਾਸ ਨੂੰ ਅੱਖੋਂ ਉਹਲੇ ਕਰੀਂ ਰੂਸ-ਚੀਨ ਦੇ ਇਤਿਹਾਸ ਨੂੰ ਚੱਕੀ ਫਿਰਦੇ ਆਂ। ਤਾਹੀਂ ਲੋਕ ਸਾਡੇ ਮਗਰ ਨਹੀਂ ਲਗਦੇ"।

ਬੂਟੇ ਦੀ ਗੱਲ ਸੁਣ, ਸਾਰੇ ਜਣੇ ਬੂਟੇ ਦੇ ਬਿੱਲੀਆਂ ਅੱਖਾਂ ਵਾਲੇ ਚਿਹਰੇ ਵਲ ਤੱਕਣ ਲੱਗ ਪਏ ਸਨ। ਚਾਨਣੀ ਰਾਤ ਹੋਣ ਕਾਰਣ ਉਹਨਾਂ ਨੂੰ ਉਸ ਦੇ ਚਿਹਰੇ ਉਤਲਾ ਅਕੇਵਾਂ ਸਾਫ ਨਜਰ ਆ ਰਿਹਾ ਸੀ। ਸਾਥੀ ਨੇ ਬੂਟੇ ਦੇ ਵਿਚਾਰ ਨੂੰ ਸਾਫ ਰੂਪ 'ਚ ਸਮਝਣ ਲਈ ਸੁਆਲ ਕੀਤਾ,

"ਆਪਣੇ ਇਤਿਹਾਸ ਤੋਂ ਬੂਟਾ ਸਿਆਂ ਤੇਰਾ ਕੀ ਭਾਵ ਐ" ?

"ਸਿੱਖ ਇਤਿਹਾਸ ਅਤੇ ਰੂਸ-ਚੀਨ ਦੇ ਕਮਿਊਨਿਸਟ ਇਤਿਹਾਸ 'ਚ ਤਾਂ ਸਾਥੀ ਜ਼ਮੀਨ-ਅਸਮਾਨ ਦਾ ਅੰਤਰ ਐ......" ਸਾਥੀ ਦੀ ਚਲਦੀ ਗੱਲ ਦੇ ਵਿਚਕਾਰ ਦੀ ਬੂਟਾ ਬੋਲਿਆ "ਇਹੋ ਤਾਂ ਮੈਂ ਆਹਦਾਂ ।"

"ਜਿਵੇਂ ਤੂੰ ਆਖਦਾਂ ਗੱਲ ਉਵੇਂ ਨਹੀਂ..." ਸਾਥੀ ਅੰਤਰ ਬਾਰੇ ਦਸਦਾ ਬੋਲਿਆ " .....ਬੂਟਾ ਸਿਆਂ। ਪਹਿਲਾਂ ਗੱਲ ਸਿੱਖ ਇਤਿਹਾਸ ਅਧਿਆਤਮਵਾਦੀ ਵਿਚਾਰਧਾਰਾ ਅਨੁਸਾਰ ਉਪਜਿਆ ਇਤਿਹਾਸ ਐ, ਅਤੇ ਰੂਸ-ਚੀਨ ਦਾ ਇਤਿਹਾਸ ਵਿਗਿਆਨਕ ਧਾਰਾ ਅਨੁਸਾਰ ਉਪਜਿਆ ਇਤਿਹਾਸ ਐ .. ਦੂਸਰੀ ਗੱਲ ਸਿੱਖ ਇਤਿਹਾਸ ਦਾ ਮੁੱਢ ਧਾਰਮਿਕ ਲੜਾਈਆਂ ਬਣੀਆਂ ਰਹੀਐਂ, ਅਤੇ ਰੂਸ-ਚੀਨ ਦੇ ਇਤਿਹਾਸ ਦਾ ਮੁੱਢ ਲੁੱਟਣ ਵਾਲਿਆਂ ਅਤੇ ਲੁੱਟੇ ਜਾਣ ਵਾਲਿਆਂ ਵਿਚਕਾਰ ਚੱਲੀਆਂ ਲੜਾਈਆਂ ਬਣਦੀਆਂ ਰਹੀਐਂ......" ਬੋਲਦੇ ਬੋਲਦੇ ਸਾਥੀ ਨੇ ਬੂਟੇ ਤੋਂ ਪੁੱਛਿਆ " ਹੁਣ ਸਾਥੀ ਤੂੰ ਦੱਸ, ਅੱਜ ਦੇ ਯੁਗ ਦੀਆਂ ਸਮੱਸਿਆਵਾਂ ਨੂੰ ਸਮਝਣ 'ਚ ਕਿਹੜਾ ਇਤਿਹਾਸ ਸਾਜਗਾਰ ਹੋ ਸਕਦੈ" ? ਸਾਥੀ ਦਾ ਸਵਾਲ ਸੁਣ, ਬੂਟਾ ਦੁਚਿੱਤੀ 'ਚ ਪੈ ਗਿਆ ਸੀ। ਬੂਟੇ ਦੀ ਬਜਾਏ ਜਗਵੰਤ ਅੱਖਾਂ ਤੋਂ ਲਾਹੀ ਐਨਕ ਦੇ ਸ਼ੀਸ਼ੇ ਪੂੰਝਦਾ ਬੋਲਿਆ,

"ਖੈਰ ਸਾਥੀ। ਸਿੱਖ ਇਤਿਹਾਸ ਤਾਂ ਜਾਬਰ ਤੇ ਮਜਲੂਮਾਂ ਦੀਆਂ ਲੜਾਈਆਂ ਦਾ ਇਤਿਹਾਸ ਐ"।

"ਠੀਕ, ਜਾਬਰ ਤੇ ਮਜਲੂਮਾਂ ਦੀਆਂ ਲੜਾਈਆਂ ਦਾ ਇਤਿਹਾਸ ਐ...

ਸਾਥੀ ਆਪਣੇ ਵਿਚਾਰ ਪਹਿਲਾਂ ਨਾਲੋਂ ਵਧੇਰੇ ਸਪਸ਼ਟ ਕਰਦਾ ਬੋਲਿਆ " ...ਜਾਬਰ ਤੇ ਮਜ਼ਲੂਮਾਂ ਦੇ ਵੱਖੋ-ਵੱਖਰੇ ਪੈਰੋਕਾਰ ਸਨ। ਜਿਵੇਂ ਉਸ ਸਮੇਂ ਮੁਸਲਿਮ-ਬਾਦਸ਼ਾਹ, ਹਿੰਦੂ ਧਰਮ ਨੂੰ ਖਤਮ ਕਰਨ ਲਈ ਹਿੰਦੂਆਂ ਤੇ ਜਬਰ ਢਾਉਂਦੇ ਸਨ, ਅਤੇ ਸਿੱਖ ਧਰਮ, ਹਿੰਦੂ ਧਰਮ ਨੂੰ ਬਚਾਉਣ ਲਈ ਮੁਸਲਿਮ ਧਰਮ ਵਿਰੁੱਧ ਮੈਦਾਨ 'ਚ ਆਇਆ ਸੀ।" ਸਾਥੀ ਦੇ ਵਿਚਾਰ ਤੋਂ ਪ੍ਰਭਾਵਤ ਹੋਇਆ ਪ੍ਰਕਾਸ਼ ਸਾਥੀ ਦੀ ਗੱਲ ਦੇ ਵਿਚਕਾਰੋਂ ਬੋਲਿਆ,

"ਸਿੱਖ ਗੁਰੂਆਂ ਅਤੇ ਮੁਸਲਮਾਨ ਰਾਜਿਆਂ ਦੀਆ ਆਪਸੀ ਲੜਾਈਆਂ ਦਾ ਮੁੱਖ ਕਾਰਨ ਈ ਧਰਮ ਸੀ"।

"ਬਾਕੀ ਇਹ ਤਾਂ ਸਾਫ ਈ ਐ ਅੱਜ ਜੇ ਕੋਈ ਧਰਮ ਦੇ ਨਾਂ ਤੇ ਲੋਕਾਂ ਨੂੰ ਜਥੇਬੰਦ ਕਰਨਾ ਚਾਹੇ ਤਾਂ ਉਸਨੂੰ ਖਾਲਸਤਾਨੀਆਂ ਦੀ ਲਾਈਨ ਠੀਕ ਮੰਨਣੀ ਪਊ"। ਹਥਲੀ ਐਨਕ ਅੱਖਾਂ ਤੇ ਲਾਉਂਦੇ ਜਗਵੰਤ ਨੇ ਬੂਟੇ ਵਲ ਮੁਸਕਰਾਉਂਦਿਆਂ ਤੱਕਿਆ। ਚੁੱਪ ਤੋੜਦਾ ਨਛੱਤਰ ਬੋਲਿਆ,

"ਇਉਂ ਤਾਂ ਡੀ. ਐਸ. ਫੋਰ, ਵਾਲੇ ਸਿੱਖ ਇਤਿਹਾਸ ਤੋਂ ਪਹਿਲਾਂ ਦੇ ਜਾਤੀ ਇਤਿਹਾਸ ਮੁਤਾਬਕ ਲੋਕਾਂ ਨੂੰ ਅੱਜ ਜਥੇਬੰਦ ਕਰਨ ਦੀ ਵਕਾਲਤ ਕਰੀ ਜਾ ਰਹੇ ਨੇ"।

ਆਪਣੀ ਗੱਲ ਦਾ ਨਚੋੜ ਕਢਦਾ ਬੋਲਿਆ "......ਅੱਜ ਮਿਹਨਤੀ ਲੋਕਾਂ ਦੀ ਸਹੀ ਕਤਾਰਬੰਦੀ ਧਰਮਾਂ, ਜਾਤਾਂ ਜਾਂ ਨਸਲਾਂ ਮੁਤਾਬਕ ਨੀ। ਸਗੋਂ ਜਮਾਤੀ ਤੌਰ 'ਤੇ ਕੀਤੀ ਜਾ ਸਕਦੀ ਐ"।

"ਹਾਂ ਸਾਥੀਓ! ਇਹ ਵਿਚਾਰ ਸਾਥੀ ਨਛੱਤਰ ਦਾ ਬਿਲਕੁਲ ਦਰੁਸਤ ਐ..." ਸਾਥੀ ਆਪਣੇ ਦੁਆਲੇ ਭੀਂ-ਭੀਂ ਕਰਦੇ ਮੱਛਰ ਨੂੰ ਹੱਥ ਹਿਲਾ ਕੇ ਪਰ੍ਹਾਂ ਭਜਾਉਂਦਾ ਬੋਲਿਆ "ਇਸ ਲਈ ਸਾਨੂੰ ਮਿਹਨਤਕਸ਼ਾਂ ਦੀ ਜਮਾਤੀ

ਵਿਚਾਰਧਾਰਾ ਮਾਰਕਸਵਾਦ-ਲੈਨਿਨਵਾਦ ਅਤੇ ਮਾਓ-ਜੇ-ਤੁੰਗ ਵਿਚਾਰਧਾਰਾ ਦੀ ਰੋਸ਼ਨੀ 'ਚ ਚੱਲੀਆਂ ਅਤੇ ਚੱਲ ਰਹੀਆਂ ਜਦੋਜਹਿਦਾਂ 'ਤੇ ਟੇਕ ਰੱਖਣੀ ਚਾਹੀਦੀ ਐ। ਜੋ ਨਿੱਘ, ਸਾਨੂੰ ਜਮਾਤੀ ਜਦੋਜਹਿਦ ਦੀ ਬੁੱਕਲ 'ਚੋਂ ਮਿਲ ਸਕਦੈ, ਉਹ ਧਰਮਾਂ, ਜਾਤਾਂ ਜਾਂ ਨਸਲੀ ਦੰਗੇ ਫਸਾਦਾਂ 'ਚੋਂ ਨਹੀਂ ਮਿਲ ਸਕਦਾ"। ਬੋਲਦੇ ਬੋਲਦੇ ਸਾਥੀ ਨੇ ਧਰਮਾਂ, ਜਾਤਾਂ ਅਤੇ ਨਸਲਾਂ ਦੇ ਅਧਾਰ 'ਤੇ ਹੁੰਦੇ ਦੰਗੇ-ਫਸਾਦਾਂ 'ਚ ਕਿਰਤੀਆਂ ਦੇ ਹੋਏ ਘਾਣ ਦੀਆਂ ਉਦਾਹਰਣਾਂ ਦਿੱਤੀਆਂ। ਉਦਾਹਰਣਾਂ ਨਾਲ ਬੂਟੇ ਦਾ ਦਿਮਾਗ ਕੁਝ ਨਾ ਕੁਝ ਸਾਫ ਹੋਇਆ। ਉਹ ਸਹਿਮਤੀ ਪ੍ਰਗਟਾਉਂਦਾ ਬੋਲਿਆ-"ਚਲੋ, ਅਗਾਹਾਂ ਗੱਲ ਤੋਰੋ, ਇਹ ਮਸਲਾ ਤਾਂ ਸਾਫ ਹੋ ਗਿਆ"।

"ਹੁਣ ਸਾਥੀਓ ! ਆਪਾਂ ਇਸ ਸਵਾਲ ਵਲ ਆਉਂਦੇ ਆਂ ਕਿ ਮਜਦੂਰ ਕਿਸਾਨ ਜਥੇਬੰਦ ਕਿਉਂ ਨਹੀਂ ਹੋ ਰਹੇ" ? ਇਸ ਸਵਾਲ ਦੇ ਜਵਾਬ 'ਚ ਬੋਲਦਾ ਸਾਥੀ ਦੱਸਣ ਲੱਗਿਆ"।

"ਜੇ ਅੱਜ ਲੋਕ ਜਥੇਬੰਦ ਨਹੀਂ ਹੋ ਰਹੇ ਤਾਂ ਇਸ 'ਚ ਕਸੂਰ ਲੋਕਾਂ ਦਾ ਨਹੀਂ" ਸਾਥੀ ਦੀ ਗੱਲ ਦੇ ਵਿਚਕਾਰੋਂ ਬੋਲਦੇ ਬੂਟੇ ਨੇ ਸਵਾਲ ਕੀਤਾ "ਹੋਰ ਫੇਰ ਕਸੂਰ ਸਾਡੇ ਐ" ?

"ਥੋਡੇ ਢੰਗ ਦਾ ਕਸੂਰ ਐ ਸਾਥੀਓ ! ਜਿਸ ਰਾਹੀਂ ਤੁਸੀਂ ਲੋਕਾਂ ਨੂੰ ਜਥੇਬੰਦ ਹੋਣ ਲਈ ਪਰੇਰਦੇ ਓ" ਸਾਥੀ ਬੂਟੇ ਵਲੋਂ ਕੀਤੇ ਸਵਾਲ ਦੇ ਜਵਾਬ 'ਚ ਖੁੱਲ੍ਹਕੇ ਬੋਲਣ ਲੱਗਿਆ।

"ਤੁਹਾਡਾ ਢੰਗ ਲੋਕਾਂ ਨੂੰ ਸਮਝਣ ਵਾਲਾ ਨਹੀਂ...ਸਮਝਣ ਵਾਲਾ। ਸਮਝਣ ਤੋਂ ਪਹਿਲਾਂ ਸਮਝਾਉਣ ਵਾਲਾ ਢੰਗ ਉਸੇ ਤਰਾਂ ਦਾ ਢੰਗ ਐ, ਜਿਹੋ-ਜਿਹਾ ਉਸ ਬੰਦੇ ਦਾ ਜਿੰਦਰਾ ਖੋਲਣ ਵਾਲਾ ਢੰਗ ਹੁੰਦਾ ਹੈ। ਜਿਹੜਾ ਚਾਬੀਆਂ ਦੇ ਗੁੱਛੇ 'ਚੋਂ ਜਿੰਦਰੇ ਨੂੰ ਲੱਗਣ ਵਾਲੀ ਚਾਬੀ ਨੂੰ ਸਮਝੇ ਬਗੈਰ, ਆਪ ਮੁਹਾਰੇ ਕਿਤੇ ਜਿੰਦਰੇ 'ਚ ਕੋਈ ਚਾਬੀ ਪਾਕੇ, ਕਿਤੇ ਕੋਈ ਪਾਕੇ ਗੇੜੇ ਦੇਣ ਦਾ ਢੰਗ ਵਰਤਦੈ" ਸਾਥੀ ਦੀ ਦਿੱਤੀ ਉਦਾਹਰਣ ਨੂੰ ਜਦ ਸਾਥੀ

ਉਦਾਹਰਣ ਦੇਣ ਨਾਲ ਈ, ਉਹਨਾਂ ਨੂੰ ਕਾਮਰੇਡ ਮਾਓ-ਜੇ-ਤੁੰਗ ਦੀ, ਲੋਕਾਂ 'ਚ ਕੰਮ ਕਰਨ ਸਮੇਂ ਆਪਾਂ ਨੂੰ ਮਾਉ ਦੀ ਇਹ ਸਿੱਖਿਆ ਸਦਾ ਯਾਦ ਰੱਖਣੀ ਚਾਹੀਦੀ ਐ, .. ਲੋਕਾਂ ਦੇ ਉਸਤਾਦ ਬਨਣ ਤੋਂ ਪਹਿਲਾਂ ਸਾਨੂੰ ਲੋਕਾਂ ਦੇ ਸ਼ਾਗਿਰਦ ਬਨਣਾ ਚਾਹੀਦਾ ਹੈ। ਲੋਕਾਂ ਨੂੰ ਸਿੱਖਿਆ ਦੇਣ ਤੋਂ ਪਹਿਲਾਂ, ਸਾਨੂੰ ਲੋਕਾਂ ਦੀ ਜਿੰਦਗੀ ਅੰਦਰਲੀਆਂ ਵਿਰੋਧਤਾਈਆਂ ਸਮਝਣੀਆਂ ਚਾਹੀ-ਦੀਐਂ। ਲੋਕਾਂ ਤੇ ਆਪਣੀ ਸਿਖਿਆ ਠੋਸਣ ਦੀ ਬਜਾਏ, ਸਾਨੂੰ ਆਪਣੀ ਸਿੱਖਿਆ, ਲੋਕਾਂ ਦੀ ਜਿੰਦਗੀ ਅੰਦਰਲੀ ਵਿਰੋਧਤਾਈਆਂ ਨਾਲ ਮੇਲਣੀ ਚਾਹੀਦੀ ਐ"। ਸਾਥੀ ਲੋਕਾਂ 'ਚ ਕੰਮ ਕਰਨ ਦੇ ਢੰਗ ਬਾਰੇ ਬੋਲਣਾ ਅਤੇ ਸਾਥੀ ਦੀ ਗੱਲ ਸੁਣਕੇ' ਉਹ ਚਾਰੇ ਆਪਣੇ ਆਲੇ-ਦੁਆਲੇ ਤੋਂ ਬੇਖਬਰ ਸਨ। ਉਹਨਾਂ ਸਾਰਿਆਂ ਦੇ ਧਿਆਨ 'ਤੋਂ ਗੁਰਪੁਰੇ ਦੀ ਫਿਰਨੀ ਵਲੋਂ ਲੰਡਰ-ਕੁੱਤਿਆਂ ਦੇ ਰੋਣ ਦੀ ਅਵਾਜ, ਅਤੇ ਅਕਾਸ਼ ਉਤਲੇ ਬੱਦਲਾਂ ਦੇ ਟੋਟਿਆਂ ਨਾਲ ਲੁਕਣ-ਮੀਚੀ ਖੇਡ ਰਹੇ ਤਾਰੇ ਅਤੇ ਚੰਨ ਵਿਸਰੇ ਸਨ। ਉਹਨਾਂ ਦੇ ਤਾਂ ਹੱਥ ਵੀ ਉਸ ਸਮੇਂ ਆਪ-ਮੁਹਾਰੇ ਈ ਹਰਕਤ 'ਚ ਆਉਂਦੇ ਸਨ । ਜਿਸ ਸਮੇਂ ਉਹਨਾਂ ਦੇ ਦੁਆਲੇ ਭਿਣਨ-ਭਿਣਨ ਕਰਦਾ ਮੱਛਰ, ਉਹਨਾਂ ਦੇ ਗੋਡਿਆਂ-ਗਿੱਟਿਆਂ ਤੇ ਦੰਦੀ ਵਢਦਾ ਸੀ। ਮੀਟਿੰਗ ਦੇ ਅੰਤ 'ਚ ਸਾਥੀ ਨੇ ਉਹਨਾਂ ਨੂੰ ਮਾਓ ਦੀ ਰਚਨਾ "ਵਿਰੋਧਤਾਈਆਂ ਨੂੰ ਸਮਝਣ ਬਾਰੇ" ਅਤੇ ਲੇਲਿਨ ਦੀ ਰਚਨਾ "ਪਿੰਡ ਦੇ ਗਰੀਬਾਂ ਦੇ ਨਾਂ" ਪੜ੍ਹਨ ਦੀ ਸਿਫਾਰਸ਼ ਕੀਤੀ।

## ਤੇਰਾਂ

ਜਿਹੜੀਆਂ ਦੋਵਾਂ ਰਚਨਾਵਾਂ ਦੀ ਸਾਥੀ ਨੇ, ਉਹਨਾਂ ਨੂੰ ਪੜ੍ਹਨ ਦੀ ਸਿਫਾਰਸ਼ ਕੀਤੀ ਸੀ, ਉਹ, ਉਹਨਾਂ ਨੂੰ ਬਨਿੰਡਿਓਂ, ਲਾਲ-ਫੁਰੇਰੇ ਦੇ ਦਫਤਰ 'ਚ ਮਿਲੀਆਂ। ਵਾਰੀ ਸਿਰ ਦੋਵੇਂ ਰਚਨਾਵਾਂ ਪੜ੍ਹਨ 'ਚ, ਉਹਨਾਂ ਨੂੰ ਤਕਰੀਬਨ ਪੰਦਰਾਂ ਦਿਨ ਲੱਗ ਗਏ ਸਨ। ਰਚਨਾਵਾਂ 'ਚੋਂ ਪ੍ਰਾਪਤ ਕੀਤੀ ਸਿੱਖਿਆ ਅਤੇ ਸਾਥੀ ਦੀ ਸਕੂਲਿੰਗ ਨਾਲ, ਉਹਨਾਂ ਦੇ ਮਨਾਂ ਅੰਦਰ ਕਿਰਤੀਆਂ ਨੂੰ ਜਥੇਬੰਦ

ਕਰਨ ਦਾ ਨਵਾਂ ਅੰਦਾਜ਼ ਪੈਦਾ ਹੋ ਚੁੱਕਿਆ ਸੀ। ਹੁਣ ਉਹ, ਕਿਰਤੀਆਂ ਨੂੰ ਆਪਣੇ ਭਾਸ਼ਨ ਦੇਣ ਦੀ ਵਜਾਏ; ਨਿਮਰਤਾ ਅਤੇ ਹਲੀਮੀਂ ਭਰੇ ਜਜ਼ਬੇ ਅਧੀਨ, ਉਹਨਾਂ ਦੀ ਜਿੰਦਗੀ ਅੰਦਰਲੀਆਂ ਵਿਰੋਧਤਾਈਆਂ ਨੂੰ ਸਮਝਣ ਦਾ ਰੁਖ ਅਖਤਿਆਰ ਕਰ ਗਏ ਸਨ। ਕਿਰਤੀ ਵੀ ਉਹਨਾਂ ਨੂੰ ਆਪਣੇ ਬੰਦੇ ਸਮਝ, ਆਪਣੀ ਜਿੰਦਗੀ ਦੀਆਂ ਸਮੱਸਿਆਵਾਂ, ਉਹਨਾਂ ਨਾਲ ਸਾਂਝੀਆਂ ਕਰਨ ਲੱਗ ਪਏ ਸਨ।

"ਮੇਰੇ-ਆਰ ! ਸਾਲੀ ਦਿਹਾੜੀ ਦਾ ਮਹਿੰਗ'ਚ ਵੱਟੀ ਦਾ ਕੱਖ ਨੀਂ।"

"ਆਹ, ਵੀਹਾਂ-ਪੱਚੀ ਦੀ ਦਿਹਾੜੀ ਨਾ ਤਾਂ ਚੁਲ੍ਹਾ ਵੀ ਪੂਰਾ ਨੀ ਤਪਦਾ।"

"ਢੇਕੇ ਬਣੇ ਐ ਸਰਕਾਰੀ ਖਰੀਦ ਦੇ, ਆਵਦੇ ਪਿਉ ਸਿਆਸਤੀ-ਠੱਗ ਤੋਂ ਖਾ ਕੇ ਹੱਡ, ਜੱਟਾਂ ਦੇ ਕਪਾਹ-ਨਰਮੇ ਨੂੰ ਕੌਡੀਆਂ ਦੇ ਭਾਅ ਰੋਲਦੇ ਐ।"

"ਉਏ ! ਛੋਹੋ ! ਸਰਕਾਰੀ ਖਰੀਦ ਵਾਲੇ ਝੋਨੇ ਦੇ ਸੀਜਨ 'ਚ ਦਾਹੜੀ ਵਾਲੇ ਬਾਣੀਏਂ ਦੀ ਮੁੱਠੀ 'ਚ ਹੁੰਦੇ ਨੇ। ਐਸ ਕਰਕੇ ਤਾਂ ਝੋਨੇ ਦਾ ਮੁੱਲ ਜੂੰਆਂ ਮਿਲਦੀਐਂ।"

ਕਿਰਤੀਆਂ ਦੀਆਂ ਸਮੱਸਿਆਵਾਂ ਨੂੰ ਘੋਖਵੇਂ ਰੂਪ 'ਚ ਲੈਂਦੇ, ਉਹ, ਸਮੱਸਿਆਵਾਂ ਅੰਦਰਲੇ ਤੱਤ ਨੂੰ ਫੜਨ ਦੀ ਕੋਸ਼ਿਸ਼ ਕਰਦੇ, ਆਪਣੀਆਂ ਕੋਸ਼ਿਸ਼ਾਂ ਨਾਲ, ਉਹਨਾਂ ਨੇ ਕਿਰਤੀਆਂ ਨੂੰ ਜਥੇਬੰਦ ਕਰਨ ਲਈ ਜਿਹੇ ਨੁਕਤੇ ਛਾਂਟੇ, ਜਿਵੇਂ ਉਜਰਤੀ-ਮਜਦੂਰਾਂ ਦੀ ਉਜਰਤ ਵਧਾਉਣ ਦਾ ਨੁਕਤਾ। ਕਪਾਹ-ਨਰਮੇ ਅਤੇ ਝੋਨੇ ਦੇ ਸੀਜਨਾਂ ਦੌਰਾਨ, 'ਰੂੰ ਦੇ ਕਾਰਖਾਨਿਆਂ ਦੇ ਮਾਲਕਾਂ', ਰਾਇਸ ਮਿੱਲ-ਮਾਲਕਾਂ ਅਤੇ ਸਰਕਾਰੀ ਖਰੀਦਦਾਰਾਂ ਦੀ ਆਪਸੀ ਸਾਂਝ-ਭਿਆਲੀ ਕਾਰਨ ਕਿਸਾਨੀ ਦੀ ਹੁੰਦੀ ਲੁੱਟ ਦਾ ਨੁਕਤਾ। ਦਿਨ-ਪ੍ਰਤੀ-ਦਿਨ ਅਕਾਸ਼ ਛੂੰਹਦੀ ਜਾ ਰਹੀ ਮਹਿੰਗਾਈ ਦਾ ਨੁਕਤਾ। ਪੇਂਡੂ ਅਤੇ ਸ਼ਹਿਰੀ ਚੌਧਰੀਆਂ ਅਤੇ ਥਾਣੇ ਵਾਲਿਆਂ ਦੀ ਸ਼ਹਿ 'ਤੇ ਗੁੰਡਾ-ਢਾਣੀਆਂ ਵਲੋਂ ਕਿਰ-

ਡੀਆਂ ਨਾਲ ਕੀਤੇ ਜਾਂਦੇ ਧੱਕੇ-ਧੋੜਿਆਂ ਦਾ ਨੁਕਤਾ। ਜਿਹੇ ਹੋਰ ਕਿਨ੍ਹੇਂ ਨੁਕਤਿਆਂ ਨੂੰ ਲੈ ਕੇ, ਜਦ ਉਹ ਕਿਰਤੀਆਂ ਨੂੰ ਜਥੇਬੰਦ ਹੋਣ ਦਾ ਅਹਿਸਾਸ ਕਰਵਾ ਰਹੇ ਹੁੰਦੇ, ਤਾਂ ਉਸ ਸਮੇਂ ਉਹ ਕਿਰਤੀਆਂ ਦੀਆਂ ਧਾਰਮਿਕ-ਭਾਵਨਾਵਾਂ ਦਾ ਪੂਰਾ ਖਿਆਲ ਰੱਖਦੇ। ਉਹਨਾਂ ਵਲੋਂ ਲਗਤਾਰ ਕੀਤੀਆਂ ਜਾ ਰਹੀਆਂ ਕੋਸ਼ਿਸ਼ਾਂ ਦਾ ਕਿਰਤੀਆਂ 'ਤੇ ਚੰਗਾ ਪ੍ਰਭਾਵ ਪੈਣਾ ਸ਼ੁਰੂ ਹੋ ਗਿਆ ਸੀ। ਪਿਆਰਾ,ਗੁਲਾਬ, ਮੁਖੀਆ, ਨੱਥੂ ਅਤੇ ਬਹਾਦਰ ਹੋਰੀਂ ਤਾਂ ਉਹਨਾਂ ਦੀਆਂ ਗੱਲਾਂ 'ਤੇ ਪੂਰਾ ਅਸਰ ਕਰਨ ਲੱਗ ਪਏ ਸਨ। ਲੰਮੀਂ ਘਾਲਣਾ-ਘਾਲਣ ਤੋਂ ਬਾਅਦ, ਉਹ ਗੁਰਪੂਰਾ ਇਲਾਕੇ ਦੇ ਮਜਦੂਰਾਂ-ਕਿਸਾਨਾਂ ਨੂੰ ਮਜਦੂਰ ਕਿਸਾਨ ਸਭਾ ਦੇ ਨਾਂ ਹੇਠ ਜਥੇਬੰਦ ਕਰਨ 'ਚ ਸਫਲ ਹੋਏ।

ਗੁਰਪੂਰਾ ਇਲਾਕਾ ਕਮੇਟੀ ਦੀ ਚੋਣ ਦੌਰਾਨ, ਬੂਟਾ ਪ੍ਰਧਾਨ, ਨਛੱਤਰ ਸਕੱਤਰ ਅਤੇ ਜਗਵੰਤ ਖਜਾਨਚੀ, ਚੁਣੇ ਗਏ ਸਨ। ਨਛੱਤਰ ਹੋਰਾਂ ਨੇ ਸੈਲ ਦੀ ਇਕ ਮੀਟਿੰਗ 'ਚ ਸਾਥੀ ਨਾਲ ਸਲਾਹ-ਮੱਸ਼ਵਰਾ ਕਰਕੇ ਗੁਰਪੂਰਾ ਇਲਾਕੇ ਦੀਆਂ ਮਜਦੂਰ-ਕਿਸਾਨ ਸਭਾਵਾਂ ਵਲੋਂ, ਕਿਰਤੀਆਂ ਦੀ ਦਿਹਾੜੀ ਦੇ ਨੁਕਤੇ ਅਤੇ ਬਾਕੀ ਦੇ ਦੂਸਰੇ ਨੁਕਤਿਆਂ ਨੂੰ ਲੈ ਕੇ ਸੰਘਰਸ਼ ਕਰਨ ਦਾ ਫੈਸਲਾ ਲਿਆ। ਸੰਘਰਸ਼ ਦਾ ਮੁੱਢਲਾ ਪੜਾਅ ਤਹਿ ਕਰਦਿਆਂ, ਉਹਨਾਂ ਨੇ ਸਾਰੇ ਇਲਾਕੇ 'ਚ ਰੈਲੀਆਂ ਕਰਨ ਦਾ ਪ੍ਰੋਗਰਾਮ ਉਲੀਕਿਆ। ਰੈਲੀਆਂ ਦੇ ਪ੍ਰੋਗਰਾਮਾਂ ਅਤੇ ਕਿਰਤੀਆਂ ਦੀਆਂ ਮੰਗਾਂ ਨੂੰ ਲੈ ਕੇ, ਉਹਨਾਂ ਨੇ ਬਠਿੰਡੇ ਦੀ ਜੁਗਤੀ-ਮੁਕਤੀ ਪ੍ਰੈਸ ਤੋਂ ਲਾਲ ਅੱਖਰਾਂ ਵਾਲਾ ਵੱਡਾ ਸਾਰਾ ਪੋਸ਼ਟਰ ਛਪਵਾਇਆ। ਪੋਸਟਰ ਦੇ ਹੇਠਾਂ ਬੂਟੇ ਅਤੇ ਨਛੱਤਰ ਦੇ ਪ੍ਰਕਾਸ਼ਕਾਂ ਵਜੋਂ ਨਾਂ ਛਪੇ ਸਨ। ਮਿਥੇ ਪ੍ਰੋਗਰਾਮ ਅਨੁਸਾਰ ਪੋਸ਼ਟਰ ਸਾਰੇ ਇਲਾਕੇ 'ਚ ਇਕੋ ਦਿਨ ਲਾਇਆ ਗਿਆ।

"ਗੁਰੂ ਤੇਗ ਬਹਾਦਰ ਰਾਈਸ ਮਿੱਲ" ਅਤੇ ਕਪਾਹ ਦੇ ਕਾਰਖਾਨੇ ਦੀਆਂ ਕੰਧਾਂ 'ਤੇ ਚਿਪਕੇ ਪੋਸ਼ਟਰਾਂ ਨੇ, ਜਿੱਥੇ ਵੱਖੋ-ਵੱਖਰੀਆਂ ਥਾਵਾਂ 'ਤੇ ਕੰਮ ਕਰਦੇ ਕਿਰਤੀਆਂ 'ਚ ਖੁਸ਼ੀ ਦੀ ਲਹਿਰ ਪੈਦਾ ਕੀਤੀ, ਉੱਥੇ ਧਨਵੰਤ ਅਤੇ

ਲੱਖੀ ਹੋਰਾਂ ਦੇ ਮਨਾਂ ਅੰਦਰ ਸਾੜਾ ਪੈਦਾ ਹੋਇਆ। ਮਜਦੂਰ-ਕਿਸਾਨ ਸਭਾ ਦੇ ਘੋਲ ਦੀ ਧਾਰ ਬੇਸ਼ੱਕ ਸਰਕਾਰ ਵਲ ਮੁੱਖ ਤੌਰ 'ਤੇ ਸੇਧਤ ਸੀ, ਪਰ ਫੇਰ ਵੀ ਧਨਵੰਤ ਅਤੇ ਲੱਖੀ ਰੈਲੀਆਂ ਨੂੰ ਅਸਫਲ ਬਨਾਉਣ ਲਈ ਮਿਲ ਬੈਠੇ ਸਨ। ਉਹਨਾਂ ਨੇ ਲੰਮੀਂ ਸੋਚ-ਵਿਚਾਰ ਤੋਂ ਬਾਅਦ ਰੈਲੀਆਂ ਨੂੰ ਫੇਲ੍ਹ ਕਰਨ ਦੀ ਜਿਮੇਵਾਰੀ ਮੁੱਛਲ ਠੇਕੇਦਾਰ ਅਤੇ ਹਿੰਦੇ ਹੋਰਾਂ ਨੂੰ ਸੌਂਪੀ। ਹਿੰਦਾ ਅਤੇ ਮੁੱਛਲ ਠੇਕੇਦਾਰ, ਉਸ ਦਿਨ ਹਿੰਦੇ ਦੀ ਨੌਰ੍ਹੇ ਵਿਚਲੀ ਬੈਠਕ 'ਚ ਡਹੇ ਪੁਰਾਣੇ ਡਜ਼ਾਇਨ ਦੇ, ਨਮਾਰ ਵਾਲੇ ਪਲੰਘਾਂ 'ਤੇ ਬੈਠੇ ਘੁੱਦੂ ਅਤੇ ਘੁੱਕਰ ਬਦਮਾਸ਼ ਨਾਲ ਰੈਲੀ 'ਚ ਗੜਬੜ ਕਰਨ ਦੀਆਂ ਵਿਉਂਤਾਂ ਬਣਾ ਰਹੇ ਸਨ, ਜਿਸ ਦਿਨ ਨਿਰਮਲਾ ਬੈਠਕ ਦੇ ਦੂਸਰੇ ਪਾਸੇ, ਨੌਰ੍ਹੇ ਅੰਦਰਲੀ ਲੈਟਰੀਨ 'ਚ ਗਈ ਹੋਈ ਸੀ। ਲੈਟਰੀਨ 'ਚ ਬੈਠੀ ਨਿਰਮਲਾ ਨੂੰ, ਉਹਨਾਂ ਵਿਚਕਾਰ ਹੋ ਰਹੀਆਂ ਗੱਲਾਂ ਸਾਫ ਸੁਣਾਈ ਦਿੱਤੀਆਂ। ਉਹ, ਉਹਨਾਂ ਦੀ ਪੂਰੀ ਗੱਲ ਸਮਝਣ ਲਈ, ਲੋੜੋਂ ਵੱਧ ਸਮਾਂ ਲੈਟਰੀਨ 'ਚ ਬੈਠੀ ਰਹੀ। ਉਹਨਾਂ ਦੀ ਪੂਰੀ ਗੱਲ ਸੁਨਣ ਬਾਅਦ ਈ ਲੈਟਰੀਨ ਦਾ ਬੂਹਾ ਖੋਲ੍ਹ ਬਾਹਰ ਆਈ। ਉਹ ਨੌਰ੍ਹੇ ਵਿਚ ਦੀ ਹੁੰਦੀ, ਨੌਰ੍ਹੇ 'ਚੋਂ ਉਤਾਹਾਂ ਹਵੇਲੀ ਵਲ ਨੂੰ ਚੜਦੀਆਂ ਪੌੜੀਆਂ ਚੜ੍ਹੀ। ਛੱਤ ਉੱਪਰ ਪਹੁੰਚਦਿਆਂ ਈ, ਉਹ ਹਵੇਲੀ ਦੇ ਸੁੰਨ-ਮਸੁੰਨੇ ਕਮਰੇ ਮੂਹਰੇ ਡਹੇ ਪਏ ਮੰਜੇ 'ਤੇ ਟੁੱਟੇ ਜਿਹੇ ਮਨ ਨਾਲ ਡਿੱਗੀ। ਉਸ ਦੀਆਂ ਸੋਚਾਂ 'ਚ ਸੁਰਜੀਤ ਦਾ ਗੋਲ-ਗੋਰਾ ਮੂੰਹ ਉੱਭਰ ਆਇਆ ਸੀ। ਉਹ, ਹਿੰਦੇ ਹੋਰਾਂ ਵਲੋਂ ਰੈਲੀ 'ਚ ਗੜਬੜ ਕਰਨ ਲਈ ਬਣਾਈ ਸਕੀਮ ਦੀ ਖਬਰ, ਸੁਰਜੀਤ ਕੋਲ ਜਲਦੀ ਤੋਂ ਜਲਦੀ ਪਹੁੰਚਾਉਣ ਬਾਰੇ ਸੋਚਣ ਲੱਗ ਪਈ ਸੀ।......

...ਸੋਚਦੀ-ਸੋਚਦੀ ਨਿਰਮਲਾ, ਕੁਝ ਸੁਨਣ 'ਤੇ ਫੁਰਤੀ ਨਾਲ ਉੱਠੀ ਉਸ ਨੇ ਕਮਰੇ 'ਚ ਪੰਹੁਚ, ਬਿਜਲੀ ਦੀ ਸੁੱਚ ਔਨ ਕੀਤਾ। ਚਾਨਣ ਨਾਲ ਭਰੇ ਕਮਰੇ 'ਚ ਖੜੀ ਨਿਰਮਲਾ ਨੇ ਇਕ ਪਲ, ਕਮਰੇ ਦੀ ਕੰਧ ਵਿਚਲੇ ਰੋਸ਼ਨਦਾਨ ਵਲ ਤੱਕਿਆ। ਦੂਸਰੇ ਪਲ ਉਸ ਨੇ ਮੇਜ ਚੁੱਕ ਬੈੱਡ 'ਤੇ ਧਰਿਆ। ਬੈੱਡ ਉੱਤਲੇ ਮੇਜ ਉੱਪਰ ਚੜ੍ਹਨ 'ਤੇ, ਨਿਰਮਲਾ ਦਾ ਹੱਥ ਰੋਸ਼ਨ-ਦਾਨ ਤੱਕ ਗਿਆ। ਪਹਿਲਾਂ, ਉਸ ਨੇ ਰੋਸ਼ਨਦਾਨ 'ਚ ਚਿਣੀਆਂ ਇਟਾਂ, ਇਕ ਇਕ ਕਰਕੇ ਮੇਜ 'ਤੇ ਧਰੀਆਂ। ਫੇਰ ਉਸ ਨੇ ਰੋਸ਼ਨਦਾਨ 'ਚ ਪਏ 'ਲਾਲ-ਫੁਰੇਰਿਆਂ' ਕੋਲ ਪਈ ਕਾਪੀ ਅਤੇ ਪੈਨ ਚੁੱਕਿਆ। ਪੈਨ ਅਤੇ ਕਾਪੀ ਬੈੱਡ 'ਤੇ

ਸਿੱਟ, ਉਸ ਨੇ ਮੇਜ ਉੱਤਲੀਆਂ ਇੱਟਾਂ ਪਹਿਲਾਂ ਵਾਂਗ ਰੋਸ਼ਨਦਾਨ 'ਚ ਚਿਣੀਆਂ। ਮੇਜ 'ਤੋਂ ਹੇਠਾਂ ਉੱਤਰ, ਮੇਜ ਬੈੱਡ ਤੋਂ ਚੁੱਕ, ਪਹਿਲੀ ਥਾਂ 'ਤੇ ਟਿਕਾਇਆ। ਫੇਰ ਕਾਪੀ ਅਤੇ ਪੈਨ ਲਏ, ਕਾਪੀ ਦੇ ਵਰਕੇ 'ਤੇ ਸੁਰਜੀਤ ਨੂੰ ਚਿੱਠੀ ਲਿਖਣ ਲੱਗੀ।

ਪਿਆਰੀ ਭੈਣ ਸੁਰਜੀਤ !

ਅੱਜ ਸ਼ਾਮ ਨੂੰ ਈ ਮੈਨੂੰ, ਕਮੀਨੀ ਬਦਮਾਸ਼ ਢਾਣੀ ਦੀ, ਤੁਹਾਡੀ ਗੁਰ-ਪੁਰੇ 'ਚ ਹੋਣ ਵਾਲੀ ਰੈਲੀ 'ਚ ਗੜਬੜ ਕਰਨ ਲਈ ਬਣਾਈ ਪਲੈਨ ਦਾ ਪਤਾ ਲੱਗਿਐ। ਮੈਂ ਇਸ ਬ ਰੇ ਤੈਨੂੰ ਸੂਚਤ ਕਰ ਰਹੀ ਹਾਂ ਕਿ ਤੁਸੀਂ ਆਪਣੀ ਰੈਲੀ ਪੂਰੇ ਧਿਆਨ ਅਤੇ ਹੁਸ਼ਿਆਰੀ ਨਾਲ ਕਰਨੀ। ਬਾਕੀ ਭੈਣੇ ! ਮੈਂ ਅੱਜ ਕੱਲ ਇਹਨਾਂ ਬੁੱਚੜਾਂ ਦੇ ਘਰ ਨੌਕਰਾਣੀ ਨਾਲੋਂ ਵੀ ਭੈੜੀ ਹਾਲਤ 'ਚ ਰਹਿ ਰਹੀ ਹਾਂ। ਪਿਛਲੇ ਹਫਤੇ ਪਿਤਾ ਜੀ ਆਏ ਸਨ। ਮੈਂ, ਉਹਨਾਂ ਨੂੰ ਆਪਣੀ ਹਾਲਤ ਬਾਰੇ ਸਾਰਾ ਕੁਝ ਦੱਸਿਆ। ਪਰ ਉਹ ਮੈਨੂੰ, ਮੱਤਾਂ ਦੇ ਕੇ ਤੁਰ ਗਿਆ ਮੈਨੂੰ ਲੱਗਦੀ ਐ, ਮੇਰੇ ਪਿਤਾ ਜੀ ਨੇ ਤਾਂ ਮੈਨੂੰ ਇਹਨਾਂ ਬੁੱਚੜਾਂ ਦੀ ਜੇਲ੍ਹ 'ਚ ਈ ਸਤੀ ਕਰਵਾਉਣ ਦਾ ਮਨ ਬਣਾ ਲਿਆ ਹੈ। ਹੁਣ ਤਾਂ ਭੈਣੇ ! ਮੈਨੂੰ ਤੈਥੋਂ ਅਤੇ ਤੇਰੀ ਪਾਰਟੀ ਤੋਂ ਬਿਨਾਂ ਕੋਈ ਹੋਰ ਆਸ ਦੀ ਕਿਰਨ ਨਜ਼ਰ ਨਹੀਂ ਆ ਰਹੀ। ਮੇਰੇ ਵਲੋਂ ਤੈਨੂੰ ਅਤੇ ਤੇਰੇ ਜੀਵਨ ਸਾਥੀ ਨੂੰ ਸਤ ਸ੍ਰੀ ਅਕਾਲ।

ਤੇਰੀ ਦੁੱਖਾਂ ਮਾਰੀ ਭੈਣ ਨਿਰਮਲਾ

ਲਿਖੇ ਕਾਗਜ ਦੀਆਂ ਤਿੰਨ-ਚਾਰ ਤੈਹਾਂ ਮਾਰ, ਕਾਗਜ ਨਿਰਮਲਾ ਨੇ ਆਪਣੀ ਕਮੀਜ ਹੇਠਲੀ ਸਮੀਜ਼ ਦੀ ਜੇਬ 'ਚ ਪਾਇਆ। ਬਿਜਲੀ ਦੀ ਸੁੱਚ ਆਫ ਕੀਤੀ ਅਤੇ ਮੁੜ ਬਾਹਰਲੇ ਮੰਜੇ 'ਤੇ ਜਾਪਈ। ਪਈ ਪਈ ਨਿਰਮਲਾ ਨੂੰ ਅੱਠ-ਸੱਤ ਮਿੰਟਾਂ ਬਾਅਦ ਹੇਠੋਂ ਹਵੇਲੀ 'ਤੇ ਚੜ੍ਹਦੀਆਂ ਪੌੜੀਆਂ 'ਚੋਂ ਆਉਂਦੀ-"ਖੜਕ-ਖੜਕ . . ." ਦੀ ਅਵਾਜ ਸੁਣਾਈ ਦਿੱਤੀ ਅਤੇ ਨਾਲ ਈ ਸ਼ਰਾਬ ਦਾ ਮੁਸ਼ਕ ਆਇਆ।—ਬਸ, ਉਹੀ ਕੁੱਤਾ ਹੋਊ। ਮਨ ਈ ਮਨ 'ਚ ਅੰਦਾਜ਼ ਲਾਉਂਦੀ ਨਿਰਮਲਾ ਨੇ ਪੌੜੀਆਂ ਵਲ ਨਫਰਤ ਭਰੇ ਅੰਦਾਜ਼ ਨਾਲ ਤੱਕਣਾ ਸ਼ੁਰੂ ਕੀਤਾ।

ਪੱਕੇ ਰੰਗ, ਮੋਟੇ ਸਰੀਰ, ਕਬਰੀ ਦਾਹੜੀ ਅਤੇ ਮੁੱਛਾਂ ਵਾਲਾ ਹਿੰਦਾ ਹੱਥ 'ਚ ਦੁਨਾਲੀ ਬੰਦੂਕ ਫੜੀ ਛੱਤ 'ਤੇ ਚੜ੍ਹ ਆਇਆ ਸੀ। ਆਉਣ ਸਾਰ, ਉਸ ਨੇ ਬੰਦੂਕ ਕੰਧ ਨਾਲ ਲਾ ਕੇ ਰੱਖੀ ਅਤੇ ਪੈਂਟ ਦੀ ਪਿਛਲੀ ਜੇਬ੍ਹ 'ਚੋਂ ਨਿਰੋਧ ਕੱਢਦਿਆਂ, ਭਰੜਾਈ ਅਵਾਜ 'ਚ ਬੋਲਿਆ,

"ਇਉਂ ਪਈ ਐਂ! ਮੇਰਾ, ਤੈਨੂੰ ਆਏ ਦਾ ਪਤਾ ਨੀ ਲੱਗਿਆ?"

"ਲੱਗ ਗਿਆ ਪਤਾ!"

-"ਫੇਰ ..?"

"ਖੇਹ-ਖਾਣ ਮੌਕੇ ਤੈਨੂੰ ਮੇਰਾ ਚੇਤਾ ਆ ਜਾਂਦੇ..." ਨਿਮਲਾ ਪਈ-ਪਈ, ਉਠ ਕੇ ਬੋਲੀ – "..ਉਂ ਮੇਰੀ ਕੁੱਤੀਆਂ-ਬਿੱਲੀਆਂ ਵਾਲੀ ਸਿਆਣ ਵੀ ਨੀ ..." ਨਿਰਮਲਾ ਦੇ ਮੂੰਹ ਵਿਚਲੀ ਗੱਲ, ਉਸ ਸਮੇਂ ਮੂੰਹ 'ਚ ਈ ਰਹਿ ਗਈ ਜਦ ਹਿੰਦੇ ਨੇ ਆਪਣੇ ਚਾਪੜ ਵਰਗੇ ਹੱਥ ਦੀ ਚਪੇੜ ਖਲ੍ਹੀਰਕੇ ਨਿਰਮਲਾ ਦੇ ਮਲੂਕ ਜਿਹੇ ਮੂੰਹ 'ਤੇ ਮਾਰੀ।

"ਕੁੱਤੀ-ਬਿੱਲੀ ਨੀ ਤੂੰ! ਭੈਣ.. ਨੰਗਾਂ ਦੀਏ ਹੋਰ ਕੀਐਂ...?" ਹਿੰਦੇ ਦੀ ਕਾਮਵਾਸ਼ਨਾ ਪਸ਼ੂ ਪਣੇ 'ਚ ਬਦਲ ਚੁੱਕੀ ਸੀ। ਉਸ ਨੇ, ਪਰਲ-ਪਰਲ ਅੱਥਰੂ ਕੇਰਦੀ ਨਿਰਮਲਾ ਨਾਲ ਜਬਰਦਸਤੀ ਕੀਤੀ। ਉਹ ਆਪਣੀ ਕਾਮ-ਵਾਸ਼ਨਾ ਮਿਟਾ ਅਤੇ ਦੁਨਾਲੀ ਚੁੱਕ ਮੁੜ ਹੇਠਾਂ ਉਤਰਿਆ। ਹੰਝੂਆਂ ਨਾਲ ਗੜੱਚ ਮੂੰਹ ਨੂੰ ਚੁੰਨੀ ਨਾਲ ਪੂੰਝਦੀ ਨਿਰਮਲਾ ਨੂੰ ਇਉਂ ਮਹਿਸੂਸ ਹੋ ਰਿਹਾ ਸੀ, ਜਿਵੇਂ ਉਸ ਨਾਲ ਬਲਾਤਕਾਰ ਹੋ ਗਿਆ ਹੋਵੇ.....।

ਵੱਡੀਰਾਤ ਤੱਕ ਨਿਰਮਲਾ ਮੱਚ ਰਹੀ ਮੋਮਬੱਤੀ ਵਾਂਗ ਪੰਘਰਦੀ ਰਹੀ ਕਿਤੇ ਵੱਡੇ ਤੜਕੇ ਉਸਨੂੰ ਨੀਂਦ ਆਈ। ਉਹ ਉਸ ਸਮੇਂ ਉੱਭੜਵਾਇਆਂ ਵਾਂਗ ਉੱਠੀ, ਜਿਸ ਸਮੇਂ ਤਾਜਵੰਤ ਛੱਤ 'ਤੇ ਆਕੇ ਕੜਕੀ!

"ਕਮਜਾਤੇ! ਉੱਠਣਾ ਨੀ, ਵੱਡੇ ਨਵਾਬ ਜਾਦਿਆਂ ਦੀਆਂ ਧੀਆਂ ਵਾਂਗੂੰ ਲੰਮੀਆਂ ਤਾਣੀ ਪਈ ਐਂ ਨੰਗਾਂ ਦੀਏ।"

ਉੱਠ ਕੇ ਬੈਠਦੀ ਨਿਰਮਲਾ ਨੇ ਇਕ ਪਲ ਛੱਤ 'ਤੇ ਖੜੀ ਢਿੱਡਲ ਜਿਹੀ

ਰਾਜਵੰਤ ਵਲ ਤੱਕਿਆ ਅਤੇ ਦੂਸਰੇ ਪਲ ਸਿਰ ਤੇ ਚੁੰਨੀ ਲੈ ਕੇ ਮੰਜੇ ਤੋਂ ਉੱਠੀ। ਗੂੜ੍ਹੇ-ਬਦਾਮੀ ਰੰਗ ਦੇ ਰੇਸ਼ਮੀ ਸੂਟ ਵਾਲੀ ਰਾਜਵੰਤ, ਪਉੜੀਆਂ ਵਲ ਮੁੜਦੀ, ਨਿਰਮਲਾ ਨੂੰ ਜਲਦੀ ਹੇਠਾਂ ਆਉਣ ਲਈ ਤਾੜਦੀ ਬੋਲੀ,

"ਹੁਣੇ ਹੇਠਾਂ ਉੱਤਰ ਆ ! ਅਸੀਂ ਸਾਰੇ ਪਰਿਵਾਰ ਨੇ ਸ਼ਹਿਰ ਧਾਗਾ ਫੈਕਟਰੀ ਦੇ ਉਦਘਾਟਨੀ ਪ੍ਰੋਗਰਾਮ 'ਚ ਸ਼ਾਮਲ ਹੋਣ ਜਾਣੈ..." ਉਹ ਪਉ-ੜੀਆਂ ਉੱਤਰਦੀ ਵੀ ਬੋਲਦੀ ਰਹੀ—"...ਐਸ ਵੇਲੇ ਤੱਕ ਪੈਂਡਾ ਸੀ ਤਾਂ ਆਵਦੇ ਮਲੰਗ ਪਿਉ ਨੂੰ ਕਹਿੰਦੀ ਕੁਝ ਨੱਕ-ਮੁਸ਼ਕ ਰੱਖਦਾ...ਤੋਰ ਤੀ ਕੰਜਰ ਨੇ ਖੁਵਾਂਟਲ ਲੋਹਾ ਦੇ ਕੇ...ਸਕੂਟਰ ਕਾਹਨੂੰ ਵੇਖਿਆ ਸੀ ਅਸੀਂ...।"
ਰਾਜਵੰਤ ਦੇ ਸ਼ਬਦਾਂ ਦਾ ਨਿਰਮਲਾ ਦੇ ਮਨ 'ਤੇ ਕੋਈ ਬਹੁਤਾ ਅਸਰ ਨਹੀਂ ਹੋਇਆ ਸੀ। ਅਜਿਹੇ ਸ਼ਬਦ ਸੁਣਦੀ-ਸੁਣਦੀ, ਉਹ ਆਦੀ ਹੋ ਗਈ ਸੀ। ਪੈਰਾਂ 'ਚ ਚੱਪਲਾਂ ਪਾ ਨਿਰਮਲਾ, ਨਿੱਕੀਆਂ ਇੱਟਾਂ ਦੀਆਂ ਪੁਰਾਣੀਆਂ ਪੌੜੀਆਂ ਉੱਤਰੀ। ਉਹ ਹਵੇਲੀ ਅਤੇ ਕੋਠੀ ਵਿਚਕਾਰਲੇ ਵਿਹੜੇ 'ਚ ਗਈ। ਅਗਾ-ਹਾਂ ਕੋਠੀ ਦੀ ਰਸੋਈ 'ਚੋਂ ਬਾਹਰ ਆ ਰਹੀ ਖੰਭਰਾਂ-ਸੈਲਾਂ ਸਾਲਾਂ ਦੀ, ਭਰੇਲੇ ਜਿਹੀ ਮਨਿੰਦਰ, ਜਿਹੜੀ ਹਿੰਦੇ ਤੋਂ ਤਕਰੀਬਨ ਸੱਤ-ਅੱਠ ਸਾਲ ਛੋਟੀ ਸੀ, ਰੁੱਖੇ ਅੰਦਾਜ਼ 'ਚ ਨਿਰਮਲਾ ਨੂੰ ਸੰਬੋਧਨ ਹੁੰਦੀ ਬੋਲੀ,

"ਕਿੱਧਰ ਮੂੰਹ ਚੁੱਕੀ ਆਉਨੀਐਂ ! ਜੁੱਤੀਆਂ ਪਾਲਸ਼ ਕਰਦੇ ਜਲਦੀ-ਜਲਦੀ। ਬਰਾਂਡੇ 'ਚ ਪਈਐਂ ਜੁੱਤੀਆਂ।"
ਮਨਿੰਦਰ ਦੀ ਗੱਲ ਦੇ ਜਵਾਬ 'ਚ ਕੁਝ ਬੋਲੇ ਵਗੈਰ, ਨਿਰਮਲਾ ਰਸੋਈ ਵਲੋਂ, ਬਰਾਂਡੇ ਵਲ ਮੁੜੀ। ਉਸ ਨੇ ਅਲਮਾਰੀ 'ਚੋਂ ਬੁਰਸ਼ ਅਤੇ ਪਾਲਿਸ਼ ਵਾਲੀ ਡੱਬੀ ਲਈ। ਬਰਾਂਡੇ 'ਚ ਮਰਦਾਨੀਆਂ ਅਤੇ ਜਨਾਨੀਆਂ ਜੁੱਤੀਆਂ ਦੇ ਕਈ ਜੋੜੇ ਪਏ ਸਨ। ਉਹ ਪਹਿਲਾਂ ਮਰਦਾਨਾਂ ਜੋੜਾ ਪਾਲਸ਼ ਕਰਨ ਲੱਗੀ। ਘੋਟੋ ਟੂਟੀ ਕੋਲ ਪਏ ਭਾਂਡਿਆਂ ਨੂੰ ਸਾਫ ਕਰਨ 'ਚ ਜੁਟੀ ਹੋਈ ਸੀ। ਧਨਵੰਤ ਮੂੰਹ 'ਤੇ ਦਾਹੜੀ ਬੰਨੀ ਸ਼ੀਸ਼ੇ ਮੂਹਰੇ ਖੜਾ ਪੱਗ ਬੰਨ ਰਿਹਾ ਸੀ। ਹਿੰਦਾ ਗੁਸਲ-ਖਾਨੇ 'ਚ ਨਹਾਅ ਰਿਹਾ ਸੀ। ਮਨਿੰਦਰ ਕੇਸ ਵਾਹੁਣ ਲੱਗ ਪਈ ਸੀ।

ਰਾਜਵੰਤ ਬਗੀਚੀ 'ਚੋਂ ਤੋੜ ਕੇ ਲਿਆਂਦੇ ਫੁੱਲਾਂ ਨੂੰ ਲਿਫਾਫੇ 'ਚ ਪਾ ਰਹੀ ਸੀ ਨਿਰਮਲਾ ਨੇ ਸਾਰੀਆਂ ਜੁੱਤੀਆਂ ਪਾਲਿਸ਼ ਕਰ, ਬਰਾਂਡੇ 'ਚ ਲੱਗੀ ਸੰਗਮਰ-ਮਰੀ ਫਰਸ਼ ਸਾਫ ਕਰਨ ਲਈ, ਲੀਰ ਅਤੇ ਪਾਣੀ ਦੀ ਬਾਲਟੀ ਲਈ। ਨਿਰਮਲਾ ਦੇ ਬਰਾਂਡਾ ਸਾਫ ਕਰਦੀ-ਕਰਦੀ, ਮਨਿੰਦਰ, ਰਾਜਵੰਤ, ਧਨਵੰਤ ਅਤੇ ਹਿੰਦੇ ਹੋਰੀਂ ਨਵੇਂ ਕੀਮਤੀ ਕੱਪੜੇ ਪਹਿਨ ਅਤੇ ਪਾਲਿਸ਼ ਕੀਤੀਆਂ ਜੁੱਤੀਆਂ ਪਾ, ਜੰਞ ਜਾਣ ਵਾਲਿਆਂ ਵਾਂਗ ਤਿਆਰ ਹੋ ਗਏ ਸਨ । ਹਿੰਦਾ, ਨੌਹਰੇ 'ਚੋਂ ਮਰੂਤੀ ਕਾਰ ਕੱਢ, ਕੋਠੀ ਦੇ ਗੇਟ ਮੂਹਰੇ ਲੈ ਆਇਆ ਸੀ । ਰਾਜਵੰਤ ਚਾਬੀਆਂ ਦਾ ਗੁੱਛਾ ਚੁੱਕ, ਕਾਹਲੀ-ਕਾਹਲੀ ਕਮਰਿਆਂ ਨੂੰ ਜਿੰਦਰੇ ਲਾਉਣ ਲੱਗੀ। ਧਨਵੰਤ ਆਪਣਾ ਬੈਗ ਚੁੱਕ ਗੇਟ 'ਤੇ ਖੜੀ ਕਾਰ ਵਲ ਤੁਰਿਆ। ਮਨਿੰਦਰ, ਵਲੈਤੀ ਟੇਪ-ਰਿਕਾਰਡ ਚੁੱਕ ਧਨਵੰਤ ਦੇ ਪਿੱਛੇ ਤੁਰੀ। ਜਿੰਦਰੇ ਲਾ ਕੇ ਚਾਬੀਆਂ ਹੱਥਲੇ ਪਰਸ 'ਚ ਪਾਉਂਦੀ ਰਾਜਵੰਤ ਨੇ ਘੋਟੋ ਅਤੇ ਨਿਰਮਲਾ ਨੂੰ ਹੁਕਮ ਚੜ੍ਹਾਇਆ,

"ਅੱਛਾ ! ਸਾਡੇ ਵਾਪਿਸ ਆਉਂਦਿਆਂ ਨੂੰ ਬਿਸਤਰਿਆਂ ਦੀਆਂ ਚਾਦਰਾਂ ਅਤੇ ਸਰਾਹਣਿਆਂ ਦੇ ਗਲਾਫ ਧੋਤੇ ਹੋਣ ..." ਪਰਸ ਹੱਥ 'ਚ ਲਟਕਾਅ, ਗੇਟ 'ਚ ਖੜੀ ਕਾਰ ਵਲ ਟੁਣ-ਟੁਣ ਵਾਂਗ ਜਾਂਦੀ ਰਾਜਵੰਤ ਬੋਲਦੀ ਰਹੀ—"... ਬਾਕੀ ਸਾਰਾ ਕੰਮ ਕੀਤਾ ਹੋਵੇ । ਅਰਾਮ ਨਾ ਫਰਮਾਉਣ ਲੱਗ ਜਿਓ ਪਿਛੋਂ ।"

ਗੇਟ 'ਚ ਖੜੀ ਕਾਰ ਤੁਰਨ ਬਾਅਦ ਨਿਰਮਲਾ ਨੂੰ ਇਉਂ ਮਹਿਸੂਸ ਹੋਇਆ ਜਿਵੇਂ ਉਸ ਦੇ ਸਿਰੋਂ ਅਣ ਦਿੱਸਦਾ ਮਣਾਂ-ਮੂੰਹੀਂ ਭਾਰ ਕੁਝ ਸਮੇਂ ਲਈ ਲੱਥ ਗਿਆ ਹੋਵੇ। ਉਸ ਨੇ ਆਪਣੀ ਕਮੀਜ਼ ਹੇਠਲੀ ਸਮੀਜ ਦੀ ਜੇਬ 'ਚੋਂ ਕਾਗਜ਼ ਕੱਢ, ਘੋਟੋ ਵਲ ਵਧਾਉਂਦੀ ਨੇ ਕਿਹਾ,

"ਐਡੀ-ਛੇਤੀ ਔਤਰਿਆਂ ਦੇ ਕੰਮ ਨੂੰ ਅੱਗ ਨੀ ਲੱਗਦੀ ਘੋਟੀ ! ਤੂੰ ਪਹਿਲਾਂ ਆਹ ਚਿੱਠੀ ਬਿਮਲਾ ਨੂੰ ਫੜਾ ਕੇ ਆ।"

"ਕੰਮ ਤਾਂ ਏਨਾਂ ਦਾ ਮੁੱਕਣਾ ਨੀ ਨਿੰਮੀਂ ! . ਲਿਆ ਫੜਾ ..." ਘੋਟੋ ਨਿਰਮਲਾ ਤੋਂ ਚਿੱਠੀ ਫੜ ਬਿਮਲਾ ਦੇ ਘਰ ਨੂੰ ਤੁਰੀ।

# ਚੌਦਾਂ

ਨਿਰਮਲਾ ਦੀ ਲਿਖੀ ਚਿੱਠੀ; ਬਿਮਲਾ ਅਤੇ ਸੁਰਜੀਤ ਹੋਰਾਂ ਦੇ ਹੱਥਾਂ ਵਿਚ ਦੀ ਹੁੰਦੀ, ਗੁਰਪੁਰਾ ਸੈਲ 'ਚ ਪਹੁੰਚੀ। ਸੈਲ ਦੀ ਰੈਲੀ 'ਤੋਂ ਦੋ ਦਿਨ ਪਹਿਲਾਂ ਹੋਈ ਮੀਟਿੰਗ 'ਚ, ਚਿੱਠੀ ਵਿਚਾਰੀ ਗਈ। ਲੰਮੀਂ ਵਿਚਾਰ ਬਾਅਦ ਸੈਲ ਨੇ ਚਿੱਠੀ ਦੇ ਸਬੰਧ 'ਚ ਫੈਸਲੇ ਲਏ। ਪਹਿਲੇ ਫੈਸਲੇ ਅਨੁਸਾਰ, ਉਹਨਾਂ ਨੇ ਰੈਲੀ ਦੀ ਸੁਰੱਖਿਅਤਾ ਲਈ ਵੀਹ ਜਾਣਿਆਂ ਦੀ ਵਲੰਟੀਆਰ ਕੋਰ ਅਤੇ ਤਿੰਨ ਜਾਣਿਆਂ ਦਾ ਗੁਪਤ ਹਥਿਆਰਬੰਦ ਸੁਰੱਖਿਆ ਦਸਤਾ ਬਣਾਇਆ। ਵਲੰਟੀਅਰ ਕੋਰ ਦਾ ਕਮਾਂਡਰ ਜਗਵੰਤ ਨੂੰ ਬਣਾਇਆ ਗਿਆ ਅਤੇ ਹਥਿਆਰ ਬੰਦ ਸੁਰੱਖਿਆ ਦਸਤੇ ਦਾ ਕਮਾਂਡਰ ਸਾਥੀ ਖੁਦ ਬਣਿਆ। ਦੂਸਰੇ ਫੈਸਲੇ ਅਨੁਸਾਰ, ਨਿਰਮਲਾ ਨੂੰ ਧਨਵੰਤ ਦੀ ਕੈਦ 'ਚੋਂ ਅਜਾਦ ਕਰਵਾਉਣ ਦਾ ਮਸਲਾ ਪਾਰਟੀ ਦੀ ਸਟੇਟ ਕਮੇਟੀ ਨੂੰ ਭੇਜਣ ਲਈ ਲਿਖਿਆ ਗਿਆ।

ਰੈਲੀ ਵਾਲੇ ਦਿਨ, ਤਕਰੀਬਨ ਪੰਜ ਵਜੇ ਤੋਂ ਬਾਅਦ, ਨਛੱਤਰ ਹੋਰਾਂ ਨੇ ਗੁਰਪੁਰੇ ਦੀ ਸੱਥ ਦੇ ਉੱਚੇ ਸਾਰੇ ਚੌਂਤਰੇ 'ਤੇ ਸਟੇਜ ਲਾਉਣੀ ਸ਼ੁਰੂ ਕੀਤੀ। ਪਿੰਡ ਦੇ ਬੱਚੇ, ਉਹਨਾਂ ਦੇ ਸਟੇਜ ਲਾਉਂਦਿਆਂ ਦੁਆਲੇ ਆ ਜੁੜੇ ਸਨ। ਬੂਟੇ ਨੇ ਸਪੀਕਰ ਦਾ ਧੂਤੂ ਸੱਥ ਵਾਲੀ ਧਰਮਸ਼ਾਲਾ ਦੇ ਬਨੇਰੇ 'ਤੇ ਧਨਵੰਤ ਦੀ ਹਵੇਲੀ ਵਲ ਨੂੰ ਮੂੰਹ ਕਰਕੇ ਧਰਿਆ! ਪ੍ਰਕਾਸ਼ ਦੇ ਮਾਈਕ 'ਚ, "ਹੈਲੋ-ਹੈਲੋ...ਮਾਈਕ ਟੈਸਟਿੰਗ ਹੈਲੋ..." ਕਰਨ ਦੇ ਨਾਲ ਈ ਪਿੰਡ ਦੇ ਲੋਕ ਸੱਥ 'ਚ ਜੁੜਨੇ ਸ਼ੁਰੂ ਹੋ ਗਏ ਸਨ। ਅੱਧੇ-ਪੌਣੇ ਘੰਟੇ 'ਚ ਸੱਥ ਤਕਰੀਬਨ, ਪੰਜ ਸੌ ਸਾਢੇ ਪੰਜ ਸੌ ਲੋਕਾਂ ਦੇ ਇਕੱਠ ਨਾਲ ਭਰ ਗਈ। ਸਟੇਜ'ਤੇ ਲੰਮਕ ਰਹੇ ਬਿਜ਼ਲੀ ਦੇ ਬਲਬਾਂ ਦੀ ਰੋਸ਼ਨੀ 'ਚ ਕੋਠਿਆਂ ਦੇ ਬਨੇਰਿਆਂ 'ਤੇ ਬੈਠੇ ਬੰਦੇ-ਬੁੜੀਆਂ ਵੀ ਨਜ਼ਰ ਆ ਰਹੇ ਸਨ। ਵਲੰਟੀਅਰ ਕੋਰ ਦੇ ਵੀਹੇਂ ਬੰਦੇ ਡਾਂਗਾਂ-ਗੰਡਾਸੇ ਹੱਥਾਂ 'ਚ ਲਈ ਲੋਕਾਂ ਦੇ ਇਕੱਠ ਦੇ ਆਲੇ-ਦੁਆਲੇ ਚੱਕਰ ਕੱਟਣ ਲੱਗੇ ਸਨ। ਸਾਥੀ ਸੁਰੱਖਿਆ ਦਸਤੇ ਨੂੰ ਲਈ ਅਤੇ ਗੁਪਤਤਾ ਨੂੰ ਬਰਕਰਾਰ ਰੱਖਦਾ, ਤੇੜ 'ਚ ਚਾਦਰਾ ਅਤੇ ਸਿਰ ਤੇ ਬੰਨੀ ਪੱਗ ਦਾ ਟੋਰਾ ਕੰਨ ਕੋਲ ਛੱਡ, ਸਟੇਜ ਦੇ

ਬੋਲਣਾ ਸ਼ੁਰੂ ਕੀਤਾ,

"...ਮਜਦੂਰ ਦੀ ਦਿਹਾੜੀ ਹੱਥੀਂ ਕਿਰਤ ਕਰਨ ਵਾਲੇ ਕਿਰਤੀ ਦੀ ਕਿਰਤ ਅਤੇ ਖੁਦ ਖੇਤੀ ਕਰਨ ਵਾਲੇ ਕਿਸਾਨਾਂ ਦੀਆਂ ਜਿਨਸਾਂ ਕਿਵੇਂ ਕੌਡੀ-ਆਂ ਦੇ ਮੁੱਲ ਵਿਕਦੀਆਂ ਨੇ . ਅਤੇ ਇਸ ਦੇ ਉਲਟ ਕਾਰਖਾਨਿਆਂ ਦੇ ਮਾਲਕ ਕਾਰਖਾਨਿਆਂ 'ਚ ਕੰਮ ਕਰਦੇ ਮਜਦੂਰਾਂ ਤੋਂ ਸਸਤੀ ਕੀਮਤ 'ਤੇ ਮਾਲ ਤਿਆਰ ਕਰਵਾਕੇ, ਮੁੜ ਸਾਨੂੰ ਖੱਪਤਕਾਰਾਂ ਨੂੰ ਕਿਵੇਂ ਉੱਚੀਆਂ ਕੀਮਤਾਂ 'ਤੇ ਦਿੰਦੇ ਐ . ਇਹ ਤੁਹਾਡੇ ਕੋਲੋਂ ਭੁੱਲਿਆ ਨਹੀਂ । ਮੇਰੇ ਕਿਰਤੀ ਲੋਕੋ ! ਤੁਸੀਂ ਇਹ ਵੀ ਚੰਗੀ ਤਰਾਂ ਜਾਣਦੇ ਹੋ ਕਿ ਸਰਮਾਏਦਾਰ-ਵਪਾਰੀ ਤਬਕਾ ਚੀਜਾਂ 'ਚ ਮਿਲਾਵਟ ਖੋਰੀ ਕਰਕੇ ਕਿਵੇਂ ਇਕ ਬੰਨੇ ਆਪਣੇ ਹੱਥ ਰੰਗਦਾ ਹੈ ਅਤੇ ਦੂਸਰੇ ਬੰਨੇ ਸਾਨੂੰ ਲੋਕਾਂ ਨੂੰ ਬਿਮਾਰੀਆਂ ਦਾ ਸ਼ਿਕਾਰ ਬਣਾਉਂਦਾ ਏ...।' ਬੋਲਦਾ-ਬੋਲਦਾ ਹੰਸਾ ਬਠਿੰਡੇ ਦੀ ਘਿਓ ਬਨਾਉਂਣ ਵਾਲੀ ਫੈਕਟਰੀ ਵਲੋਂ ਘਿਉ 'ਚ ਗਊਆਂ ਦੀ ਚਰਬੀ ਮਿਲਾਉਣ ਵਾਲੀ ਘਟਨਾ ਉਦਾਹਰਣ ਵਜੋਂ ਪੇਸ਼ ਕਰਨ ਲੱਗ ਪਿਆ । ਉਦਾਹਰਣ ਪੇਸ਼ ਕਰਨ ਤੋਂ ਬਾਅਦ ਉਸਨੇ ਆਪਣੇ ਭਾਸ਼ਨ ਦੀ ਲੜੀ ਫੇਰ ਜੋੜੀ—"...ਇਹ ਵੀ ਤੁਹਾਡੇ ਕੋਲੋਂ ਗੁੱਝਾ ਨਹੀਂ ਕਿ ਸਰਮਾਏਦਾਰਾਂ ਅਤੇ ਭੂਮੀ ਪਤੀਆਂ ਦੀ ਲੁਟੇਰੀ ਰਾਜ ਸਤਾਅ ਦੀ ਮਾਲਕੀ ਹੇਠਲੀ ਵਿਗਿਆਨਕ-ਤਕਨੀਕ ਦੀ ਉੱਨਤੀ ਇਕ ਬੰਨੇ ਮਨੁੱਖਤਾ ਨੂੰ ਤਬਾਹ ਕਰਨ ਵਾਲੇ ਮਾਰੂ ਹਥਿਆਰਾਂ ਨੂੰ ਜਨਮ ਦੇ ਰਹੀ ਏ ਅਤੇ ਦੂਸਰੇ ਬੰਨੇ ਪੇਂਡੂ ਸ਼ਹਿਰੀ ਮਜਦੂਰਾਂ, ਭਾਂਡੇ ਬਨਾਉਣ ਵਾਲਿਆਂ, ਹੱਥ ਖੱਡੀ ਦਾ ਧੰਦਾ ਕਰਨ ਵਾਲਿਆਂ, ਕਾਰੀਗਰਾਂ-ਲੁਹਾਰਾਂ ਕੰਮ ਕਰਨ ਵਾਲਿਆਂ, ਜੁੱਤੀਆਂ ਸਿਉਣ ਵਾਲਿਆਂ ਨੂੰ ਬੇਰੁਜਗਾਰ ਕਰੀ ਜਾ ਰਹੀ ਏ...'ਤੇ ਨਾਲ ਈ ਗਰੀਬ ਅਤੇ ਦਰਮਿਆਨੇ ਕਿਸਾਨਾਂ ਨੂੰ ਬੈਂਕਾਂ-ਸੁਸਾਇਟੀਆਂ ਦੇ ਕਰਜਾਈ ਬਣਾਈ ਜਾ ਰਹੀ ਏ...ਮੇਰੇ ਕਿਰਤੀ ਲੋਕੋ ! ਇਹ ਵੀ ਸਾਫ ਈ ਐ ਕਿ ਪਿੰਡਾਂ ਅੰਦਰਲੇ ਸਰਕਾਰੀ ਅਦਾਰਿਆਂ, ਜਿਵੇਂ ਬੈਕਾਂ, ਸੁਸਾਇਟੀਆਂ, ਹੱਸਪਤਾਲਾਂ, ਪਟਵਾਰ ਖਾਨਿਆਂ, ਪੰਚਾਇਤਾਂ ਅਤੇ ਪੁਲਸ ਥਾਣਿਆਂ 'ਚ ਸਾਡੀ ਮਜਦੂਰਾਂ-ਕਿਸਾਨਾਂ ਦੀ ਕਿਵੇਂ

ਨਿਰਾਦਰੀ ਹੁੰਦੀ ਏ...ਅਤੇ ਭੂਮੀਂਪਤੀਆਂ, ਪਿੰਡ ਦੇ ਘੜੰਮ ਚੌਧਰੀਆਂ ਅਤੇ ਗੁੰਡਿਆਂ ਬਦਮਾਸ਼ਾਂਦੀ ਕਿਵੇਂ ਚੌਧਰ ਚੱਲਦੀ ਏ...ਇਸ ਸਮੁੱਚੇ ਜਿਉਂਦੇ-ਜਾਗਦੇ ਸੱਚ ਨੂੰ ਅਸੀਂ ਮਿਹਨਤੀ ਲੋਕ ਆਥਣ-ਸਵੇਰ ਆਪਣੇ ਪਿੰਡਿਆਂ 'ਤੇ ਹੰਡਾਉਂਦੇ ਹਾਂ"...ਸਵਾਲ ਇਸ ਜਿਉਂਦੇ-ਜਾਗਦੇ ਸੱਚ ਦੀ ਜੜ੍ਹ ਨੂੰ ਸਮਝਣ ਦਾ ਏ...ਅਤੇ ਇਸ ਖਿਲਾਫ ਇਕ-ਮੁੱਠ ਹੋ ਕੇ ਸੰਘਰਸ਼ ਕਰਨ ਦਾ ਏ .." ਹੰਸਾ ਬੋਲਦਾ-ਬੋਲਦਾ ਉਹਨਾਂ ਮੰਗਾਂ ਬਾਰੇ ਬੋਲਣ ਲੱਗਿਆ, ਜਿਹੜੀਆਂ ਬਾਰੇ ਮਜਦੂਰ-ਕਿਸਾਨ ਸਭਾ ਵਲੋਂ ਰੈਲੀ ਕੀਤੀ ਜਾ ਰਹੀ ਸੀ। ਮੰਗਾਂ ਬਾਰੇ ਬੋਲਦੇ ਹੰਸੇ ਨੇ ਵਾਰੀ-ਵਾਰੀ ਸਾਰੀਆਂ ਮੰਗਾਂ ਬਾਰੇ ਵਿਸਥਾਰ ਨਾਲ ਦੱਸਿਆ। ਮੰਗਾਂ ਬੋਲਣ ਤੋਂ ਬਾਅਦ ਉਸਨੇ ਲੋਕਾਂ ਨੂੰ ਜਥੇਬੰਦ ਹੋਣ ਅਤੇ ਮਜਦੂਰ-ਕਿਸਾਨ ਸਭਾ ਵਲੋਂ ਸ਼ੁਰੂ ਕੀਤੇ ਸੰਘਰਸ਼ 'ਚ ਕੁੱਦਣ ਦਾ ਸੱਦਾ ਦੇਣਾ ਸ਼ੁਰੂ ਕੀਤਾ।

ਹੰਸੇ ਦੇ ਭਾਸ਼ਨ ਨੂੰ ਧਿਆਨ ਨਾਲ ਸੁਣ ਰਹੀ ਨਿਰਮਲਾ ਨੂੰ ਉਸ ਦੇ ਭਾਸ਼ਨ 'ਚ ਇਕ ਘਾਟ ਰੜਕ ਰਹੀ ਸੀ ਕਿ ਉਸ ਨੇ ਹਾਲੇ ਤੱਕ ਇਸਤਰੀ-ਜਾਤੀ ਦੇ ਸਬੰਧ 'ਚ ਇਕ ਵੀ ਸ਼ਬਦ ਨਹੀਂ ਸੀ ਕਿਹਾ। ਹੰਸੇ ਦਾ ਭਾਸ਼ਨ ਖਤਮ ਹੋਣ ਤੋਂ ਪਹਿਲਾਂ ਈ ਨਿਰਮਲਾ ਨੂੰ ਹੰਸੇ ਦੀ ਅਵਾਜ਼ ਦੀ ਥਾਂ ਨਛੱਤਰ ਦੇ ਕਾਹਲੀ-ਕਾਹਲੀ ਬੋਲਣ ਦੀ ਅਵਾਜ ਸੁਣਾਈ ਦੇਣ ਲੱਗੀ—"... ਤੁਸੀਂ ਘਬਰਾਉ ਨਾ ਲੋਕੋ ! ਮਿਹਰਬਾਨੀ ਕਰਕੇ ਆਪੋ-ਆਪਣੀਆਂ ਥਾਂਵਾਂ 'ਤੇ ਬੈਠ ਜਾਉ ! ਸਾਨੂੰ ਚੰਗੀ ਤਰਾਂ ਪਤਾ ਐ ਕਿ ਹਵਾਈ ਫਾਇਰ ਕਿਸ ਨੇ ਕੀਤੇ ਨੇ .. ਲਲਕਰੇ ਕੌਣ ਮਾਰ ਰਿਹਾ ਐ। ਸਾਡੇ ਵਲੰਟੀਅਰ ਕਿਸੇ ਵੀ ਸੂਰਤ 'ਚ ਮਜ-ਦੂਰ-ਕਿਸਾਨ ਦੁਸ਼ਮਣ ਢਾਣੀਂ ਨੂੰ ਰੈਲੀ 'ਚ ਵਿਘਨ ਨਹੀਂ ਪਾਉਣ ਦੇਣਗੇ। ਤੁਸੀਂ ਆਪੋ-ਆਪਣੀਆਂ ਥਾਂਵਾਂ'ਤੇ ਨਿਸਚਿੰਤ ਹੋਕੇ ਬੈਠੇ ਰਹੋ। ਫਾਇਰ ਕਰਨ ਅਤੇ ਲਲਕਰੇ ਮਾਰਨ ਵਾਲੇ ਜੇ ਆਪਣੀ ਰੈਲੀ ਦੇ ਨੇੜੇ ਢੁੱਕਣ ਦੀ ਜੁਰੱਅਤ ਕਰਨਗੇ ਤਾਂ ਸਾਡੇ ਵਲੰਟੀਅਰ ਉਹਨਾਂ ਨੂੰ ਖੁਦਈ ਸੰਭਾਲ ਲੈਣਗੇ। ਬੈਠ ਜਾਓ !... ਬੈਠ-ਜਾਉ !... ਹੁਣ ਮੈਂ ਸਟੇਜ ਤੋਂ ਇਕ ਨਾਹਰਾ ਲਾਉਂਦਾ ਹਾਂ... ਤੁਸੀਂ ਸਾਰੇ ਲੋਕਾਂ ਨੇ ਜੋਸ਼-ਖਰੋਸ਼ ਨਾਲ ਜਵਾਬ ਦੇਣਾ। ਮੈਂ ਨਾਹਰਾ

ਬੁੱਕਣ ਨੂੰ ਨਛੱਤਰ ਅਤੇ ਪ੍ਰੇਮੀਂ ਵਿਰੁੱਧ ਚੁੱਕਣ ਦੀ ਕੋਸ਼ਿਸ਼' ਕੀਤੀ ਸੀ ਤਾਂ ਬੁੱਕਣ ਨੇ ਉਸ ਨੂੰ, 'ਸੋ ਹੱਥ ਰੱਸਾ ਸਿਰੇ 'ਤੇ ਗੰਢ, ਦੀ ਕਹਾਵਤ ਅਨੁਸਾਰ ਜਵਾਬ ਦਿੰਦਿਆਂ ਆਖਿਆ ਸੀ,

"ਚੋਧਰੀਆ ! ਬੁੱਕਣ ਬੰਦਾ ਐਸੀ ਜੜ੍ਹੀ ਦਾ ਨੀ, ਜੇਹੜਾ ਕੱਲ੍ਹ ਨੂੰ ਧਮਾਤੜ ਨੂੰ ਉਹਨਾਂ ਕੰਜਰਾਂ ਪਿੱਛੇ ਥਾਣੇ ਜਾਣ ਨੂੰ ਆਖੂ ! ਮੇਰੇ ਮਨੋਂ ਤਾਂ ਸਾਰਾ ਟੱਬਰ ਉਦੱਣ ਦਾ ਮਰਿਐ ਜਿੱਦਣ ਤੋਂ ਮੈਨੂੰ ਉਸ ਕਮੂਤ 'ਨੇ ਚੋਰਾ ਪਰਖਿਆ ਸੀ।......ਹੁਣ ਉਹ ਮੇਰੇ ਵੰਨੀਓਂ ਜਿੱਧਰ ਮਰਜੀਐ ਮਰਨ-ਖਪਣ......।"

ਬੁੱਕਣ ਦੇ ਜਵਾਬ ਨਾਲੋਂ ਕਰਤਾਰੇ ਦਾ ਜਵਾਬ ਕੁਝ ਵੱਖਰੀ ਕਿਸਮ ਦਾ ਸੀ ਬੁੱਕਣ ਨੇ ਹਿੰਦੇ ਦੇ ਉਸ ਸਮੇਂ ਜਿਹਾ ਜਵਾਬ ਦਿੱਤਾ ਸੀ, ਜਿਸ ਸਮੇਂ ਹਿੰਦੇ ਨੇ ਕਰਤਾਰੇ ਨੂੰ ਨਸ਼ੇ-ਵਾਲੀਆਂ ਮੈਨਡਰੇਕਿਸ ਗੋਲੀਆਂ ਦੀ ਲੱਪ ਦਿੰਦਿਆਂ ਉਸ ਨੂੰ ਅਤੇ ਦਿਆਲੋ ਨੂੰ ਬੂਟੇ, ਬੰਨਸੋ ਅਤੇ ਕੰਤੋ ਹੋਰਾਂ ਵਿਰੁੱਧ ਰੇਤਣਾ ਸ਼ੁਰੂ ਕੀਤਾ ਸੀ,

"ਵੇਖੋ-ਕਾਕਾ ਜੀ !ਸੱਚੀ ਗੱਲ ਤਾਂ ਏਹ ਐ ! ਉਹ ਕੰਜਰ ਆਪ ਤਾਂ ਸਾਡੇ ਹੱਥਾਂ 'ਚੋਂ ਬਾਹਰ ਨਿੱਕਲਿਆ ਈ ਨਿੱਕਲਿਆ ਸੀ,...ਪਰ ਉਹ ਨੇ ਤਾਂ ਦੋਵੇਂ ਕੁੜੀਆਂ ਵੀ ਸਾਡੇ ਹੱਥੋਂ ਕੱਢਤੀਆਂ .."

"ਮੈਨੂੰ ਤੇ ਏਹਨੂੰ ਤਾਂ ਹਰਮਿੰਦਰ ਸਿਆਂ ! ਉਹ ਟਿੱਚ ਕਰਕੇ ਹੀ ਸਮਝਦੇ ਹੁਣ ।" ਦਿਆਲੋ ਦਾ "ਉਹ" ਤੋਂ ਭਾਵ ਬੂਟੇ, ਬੰਨਸੋ ਅਤੇ ਕੰਤੋ ਹੋਰਾਂ ਤੋਂ ਸੀ

ਬੁੱਕਣ, ਕਰਤਾਰੇ ਅਤੇ ਦਿਆਲੋ ਹੋਰਾਂ ਨੂੰ ਭੜਕਾਉਣ ਦੇ ਨਾਲ-ਨਾਲ, ਲੱਖੀ ਧਨਵੰਤ ਜੁੰਡਲੀ ਅਤੇ ਹਿੰਦਾ ਮੁੱਛਲ ਢਾਣੀ ਨੇ ਮਜਦੂਰ-ਕਿਸਾਨ ਸਭਾ ਵਾਲਿਆਂ ਵਿਰੁੱਧ ਆਪਣੇ ਬੰਦਿਆਂ ਰਾਹੀਂ ਗੁੰਮਰਾਹ ਕੁਨ ਪਰਚਾਰ ਚਲਾਇਆ ਹੋਇਆ ਸੀ, "ਉਏ ! ਕਿਹੜੀ ਮਜਦੂਰ ਕਿਸਾਨ ਸਭਾ ਭਾਈ ? ਨਕਸਲੀਏ ਰਲੇ ਹੋਏ ਨੇ ਸਾਰੇ ।"

ਨਿਰਾਦਰੀ ਹੁੰਦੀ ਏ...ਅਤੇ ਭੂਮੀਂਪਤੀਆਂ, ਪਿੰਡ ਦੇ ਘੜੰਮ ਚੌਧਰੀਆਂ ਅਤੇ ਗੁੰਡਿਆਂ ਬਦਮਾਸ਼ਾਂਦੀ ਕਿਵੇਂ ਚੌਧਰ ਚੱਲਦੀ ਏ...ਇਸ ਸਮੁੱਚੇ ਜਿਉਂਦੇ-ਜਾਗਦੇ ਸੱਚ ਨੂੰ ਅਸੀਂ ਮਿਹਨਤੀ ਲੋਕ ਆਥਣ-ਸਵੇਰ ਆਪਣੇ ਪਿੰਡਿਆਂ 'ਤੇ ਹੰਡਾਉਂਦੇ ਹਾਂ"...ਸਵਾਲ ਇਸ ਜਿਉਂਦੇ-ਜਾਗਦੇ ਸੱਚ ਦੀ ਜੜ੍ਹ ਨੂੰ ਸਮਝਣ ਦਾ ਏ...ਅਤੇ ਇਸ ਖਿਲਾਫ ਇਕ-ਮੁੱਠ ਹੋ ਕੇ ਸੰਘਰਸ਼ ਕਰਨ ਦਾ ਏ ..'' ਹੰਸਾ ਬੋਲਦਾ-ਬੋਲਦਾ ਉਹਨਾਂ ਮੰਗਾਂ ਬਾਰੇ ਬੋਲਣ ਲੱਗਿਆ, ਜਿਹੜੀਆਂ ਬਾਰੇ ਮਜ਼ਦੂਰ-ਕਿਸਾਨ ਸਭਾ ਵਲੋਂ ਰੈਲੀ ਕੀਤੀ ਜਾ ਰਹੀ ਸੀ। ਮੰਗਾਂ ਬਾਰੇ ਬੋਲਦੇ ਹੰਸੇ ਨੇ ਵਾਰੀ-ਵਾਰੀ ਸਾਰੀਆਂ ਮੰਗਾਂ ਬਾਰੇ ਵਿਸਥਾਰ ਨਾਲ ਦੱਸਿਆ। ਮੰਗਾਂ ਬੋਲਣ ਤੋਂ ਬਾਅਦ ਉਸਨੇ ਲੋਕਾਂ ਨੂੰ ਜਥੇਬੰਦ ਹੋਣ ਅਤੇ ਮਜ਼ਦੂਰ-ਕਿਸਾਨ ਸਭਾ ਵਲੋਂ ਸ਼ੁਰੂ ਕੀਤੇ ਸੰਘਰਸ਼ 'ਚ ਕੁੱਦਣ ਦਾ ਸੱਦਾ ਦੇਣਾ ਸ਼ੁਰੂ ਕੀਤਾ।

ਹੰਸੇ ਦੇ ਭਾਸ਼ਨ ਨੂੰ ਧਿਆਨ ਨਾਲ ਸੁਣ ਰਹੀ ਨਿਰਮਲਾ ਨੂੰ ਉਸ ਦੇ ਭਾਸ਼ਨ 'ਚ ਇਕ ਘਾਟ ਰੜਕ ਰਹੀ ਸੀ ਕਿ ਉਸ ਨੇ ਹਾਲੇ ਤੱਕ ਇਸਤਰੀ-ਜਾਤੀ ਦੇ ਸਬੰਧ 'ਚ ਇਕ ਵੀ ਸ਼ਬਦ ਨਹੀਂ ਸੀ ਕਿਹਾ। ਹੰਸੇ ਦਾ ਭਾਸ਼ਨ ਖਤਮ ਹੋਣ ਤੋਂ ਪਹਿਲਾਂ ਈ ਨਿਰਮਲਾ ਨੂੰ ਹੰਸੇ ਦੀ ਅਵਾਜ਼ ਦੀ ਥਾਂ ਨਛੱਤਰ ਦੇ ਕਾਹਲੀ-ਕਾਹਲੀ ਬੋਲਣ ਦੀ ਅਵਾਜ ਸੁਣਾਈ ਦੇਣ ਲੱਗੀ—"..ਤੁਸੀਂ ਘਬਰਾਉ ਨਾ ਲੋਕੋ! ਮਿਹਰਬਾਨੀ ਕਰਕੇ ਆਪੋ-ਆਪਣੀਆਂ ਥਾਂਵਾਂ 'ਤੇ ਬੈਠ ਜਾਉ! ਸਾਨੂੰ ਚੰਗੀ ਤਰਾਂ ਪਤਾ ਐ ਕਿ ਹਵਾਈ ਫਾਇਰ ਕਿਸ ਨੇ ਕੀਤੇ ਨੇ . ਲਲਕਰੇ ਕੌਣ ਮਾਰ ਰਿਹਾ ਐ। ਸਾਡੇ ਵਲੰਟੀਅਰ ਕਿਸੇ ਵੀ ਸੂਰਤ 'ਚ ਮਜ਼-ਦੂਰ-ਕਿਸਾਨ ਦੁਸ਼ਮਣ ਢਾਣੀਂ ਨੂੰ ਰੈਲੀ 'ਚ ਵਿਘਨ ਨਹੀਂ ਪਾਉਣ ਦੇਣਗੇ। ਤੁਸੀਂ ਆਪੋ-ਆਪਣੀਆਂ ਥਾਵਾਂ'ਤੇ ਨਿਸਚਿੰਤ ਹੋਕੇ ਬੈਠੇ ਰਹੋ। ਫਾਇਰ ਕਰਨ ਅਤੇ ਲਲਕਰੇ ਮਾਰਨ ਵਾਲੇ ਜੇ ਆਪਣੀ ਰੈਲੀ ਦੇ ਨੇੜੇ ਢੁੱਕਣ ਦੀ ਜੁਰੱਅਤ ਕਰਨਗੇ ਤਾਂ ਸਾਡੇ ਵਲੰਟੀਅਰ ਉਹਨਾਂ ਨੂੰ ਖੁਦਈ ਸੰਭਾਲ ਲੈਣਗੇ। ਬੈਠ ਜਾਉ!... ਬੈਠ-ਜਾਉ!... ਹੁਣ ਮੈਂ ਸਟੇਜ ਤੋਂ ਇਕ ਨਾਹਰਾ ਲਾਉਂਦਾ ਹਾਂ... ਤੁਸੀਂ ਸਾਰੇ ਲੋਕਾਂ ਨੇ ਜੋਸ਼-ਖਰੋਸ਼ ਨਾਲ ਜਵਾਬ ਦੇਣਾ। ਮੈਂ ਨਾਹਰਾ

ਬੁੱਕਣ ਨੂੰ ਨਛੱਤਰ ਅਤੇ ਪ੍ਰੇਮੀ ਵਿਰੁੱਧ ਚੁੱਕਣ ਦੀ ਕੋਸ਼ਿਸ਼ ਕੀਤੀ ਸੀ ਤਾਂ ਬੁੱਕਣ ਨੇ ਉਸ ਨੂੰ, 'ਸੌ ਹੱਥ ਰੱਸਾ ਸਿਰੇ 'ਤੇ ਗੰਢ, ਦੀ ਕਹਾਵਤ ਅਨੁਸਾਰ ਜਵਾਬ ਦਿੰਦਿਆਂ ਆਖਿਆ ਸੀ,

"ਚੌਧਰੀਆ ! ਬੁੱਕਣ ਬੰਦਾ ਐਸੀ ਜੜ੍ਹੀ ਦਾ ਨੀ, ਜੇਹੜਾ ਕੱਲ੍ਹ ਨੂੰ ਧਮਾਤੜ ਨੂੰ ਉਹਨਾਂ ਕੰਜਰਾਂ ਪਿੱਛੇ ਥਾਣੇ ਜਾਣ ਨੂੰ ਆਖੂ ! ਮੇਰੇ ਮਨੋਂ ਤਾਂ ਸਾਰਾ ਟੱਬਰ ਉਦੱਣ ਦਾ ਮਰਿਐ ਜਿੱਦਣ ਤੋਂ ਮੈਨੂੰ ਉਸ ਕਮੂਤ 'ਨੇ ਚੰਗਾ ਪਰਖਿਆ ਸੀ।......ਹੁਣ ਉਹ ਮੇਰੇ ਵੱਲੋਂ ਜਿੱਧਰ ਮਰਜੀਐ ਮਰਨ-ਖਪਣ......।"

ਬੁੱਕਣ ਦੇ ਜਵਾਬ ਨਾਲੋਂ ਕਰਤਾਰੇ ਦਾ ਜਵਾਬ ਕੁਝ ਵੱਖਰੀ ਕਿਸਮ ਦਾ ਸੀ ਬੁੱਕਣ ਨੇ ਹਿੰਦੇ ਦੇ ਉਸ ਸਮੇਂ ਜਿਹਾ ਜਵਾਬ ਦਿੱਤਾ ਸੀ, ਜਿਸ ਸਮੇਂ ਹਿੰਦੇ ਨੇ ਕਰਤਾਰੇ ਨੂੰ ਨਸ਼ੇ-ਵਾਲੀਆਂ ਮੈਨਡਰੇਕਿਸ ਗੋਲੀਆਂ ਦੀ ਲੱਪ ਦਿੰਦਿਆਂ ਉਸ ਨੂੰ ਅਤੇ ਦਿਆਲੋ ਨੂੰ ਬੂਟੇ, ਬੰਨਸੋ ਅਤੇ ਕੰਤੋ ਹੋਰਾਂ ਵਿਰੁੱਧ ਰੇਤਣਾ ਸ਼ੁਰੂ ਕੀਤਾ ਸੀ,

"ਵੇਖੋ-ਕਾਕਾ ਜੀ !ਸੱਚੀ ਗੱਲ ਤਾਂ ਏਹ ਐ ! ਉਹ ਕੰਜਰ ਆਪ ਤਾਂ ਸਾਡੇ ਹੱਥਾਂ 'ਚੋਂ ਬਾਹਰ ਨਿੱਕਲਿਆ ਈ ਨਿੱਕਲਿਆ ਸੀ,...ਪਰ ਉਹ ਨੇ ਤਾਂ ਦੋਵੇਂ ਕੁੜੀਆਂ ਵੀ ਸਾਡੇ ਹੱਥੋਂ ਕੱਢਤੀਆਂ.."

"ਮੈਨੂੰ ਤੇ ਏਹਨੂੰ ਤਾਂ ਹਰਮਿੰਦਰ ਸਿਆਂ ! ਉਹ ਟਿੱਚ ਕਰਕੇ ਹੀ ਸਮਝਦੇ ਹੁਣ ।" ਦਿਆਲੋ ਦਾ "ਉਹ" ਤੋਂ ਭਾਵ ਬੂਟੇ, ਬੰਨਸੋ ਅਤੇ ਕੰਤੋ ਹੋਰਾਂ ਤੋਂ ਸੀ

ਬੁੱਕਣ, ਕਰਤਾਰੇ ਅਤੇ ਦਿਆਲੋ ਹੋਰਾਂ ਨੂੰ ਭੜਕਾਉਣ ਦੇ ਨਾਲ-ਨਾਲ, ਲੱਖੀ ਧਨਵੰਤ ਜੁੰਡਲੀ ਅਤੇ ਹਿੰਦਾ ਮੁੱਛਲ ਢਾਣੀ ਨੇ ਮਜਦੂਰ-ਕਿਸਾਨ ਸਭਾ ਵਾਲਿਆਂ ਵਿਰੁੱਧ ਆਪਣੇ ਬੰਦਿਆਂ ਰਾਹੀਂ ਗੁਮਰਾਹ ਕੁਨ ਪਰਚਾਰ ਚਲਾਇਆ ਹੋਇਆ ਸੀ, "ਉਏ ! ਕਿਹੜੀ ਮਜਦੂਰ ਕਿਸਾਨ ਸਭਾ ਭਾਈ ? ਨਕਸਲੀਏ ਰਲੇ ਹੋਏ ਨੇ ਸਾਰੇ ।"

"ਏਹ ਤਾਂ ਜੱਟਾਂ ਦੀਆਂ ਜਮੀਨਾਂ ਖੋਹ ਕੇ, ਨਿੱਕੀਆਂ-ਸੁੱਕੀਆਂ ਜਾਤਾਂ 'ਚ ਵੰਡਣ ਨੂੰ ਫਿਰਦੇ ਐ।"

"ਜਮੀਨਾਂ ਦੀ ਤਾਂ ਖਾਦੀ ਕੜ੍ਹੀ, ਏਨਾਂ ਲੰਡਰਾਂ ਨੇ ਤਾਂ ਲੋਕੋ ! ਰੂਸ ਚੀਨ ਵਾਂਗੂ ਲੋਕਾਂ ਦੀਆਂ ਤੀਵੀਂਆਂ ਵੀ ਸਾਂਝੀਆਂ ਕਰਨੀਐਂ। ਜੇ ਕਿਤੇ ਰੱਬ ਸਬੱਬੀਂ ਏਨਾਂ ਦੀ ਗੌਰਮੈਂਟ ਬਣਗੀ।"

ਉਹਨਾਂ ਦੀ ਜੁੰਡਲੀ ਅਤੇ ਢਾਣੀ ਵਲੋਂ ਸਧਾਰਨ ਲੋਕਾਂ 'ਚ ਜਿਹੜੇ ਸੋਸ਼ੇ ਛੱਡੇ ਜਾ ਰਹੇ ਸਨ, ਉਹਨਾਂ ਸੋਸ਼ਿਆਂ ਨੂੰ ਸਾਫ ਕਰਨ ਲਈ ਮਜਦੂਰ-ਕਿਸਾਨ ਸਭਾ ਵਾਲਿਆਂ ਨੇ ਵਿਹੜਾ-ਮੀਟਿੰਗਾਂ ਦੀ ਮੁਹਿੰਮ ਚਲਾਈ ਸੀ। ਵਿਹੜਾ ਮੀਟਿੰਗਾਂ ਦੌਰਾਨ, ਉਹ ਜਿੱਥੇ ਉਹਨਾਂ ਫੈਲਾਏ ਸ਼ੋਸ਼ਿਆਂ ਬਾਰੇ ਲੋਕਾਂ ਨੂੰ ਸਪੱਸ਼ਟ ਕਰਦੇ ਸਨ, ਉਥੇ ਉਹ ਨਾਲ-2 ਚੱਲ ਰਹੇ ਘੋਲ, ਜਿਹੜਾ ਦੂਸਰੇ ਪੜਾਅ 'ਚ ਪਹੁੰਚ ਚੁੱਕਾ ਸੀ, ਦੇ ਅਗਲੇ ਪ੍ਰੋਗਰਾਮ ਬਾਰੇ ਵੀ ਲੋਕਾਂ ਨੂੰ ਤਿਆਰ ਕਰਦੇ ਸਨ। ਘੋਲ ਦਾ ਅਗਲਾ ਪ੍ਰੋਗਰਾਮ ਸੀ, ਜਿਵੇਂ ਮਜਦੂਰ-ਕਿਸਾਨ ਸਭਾ ਵਲੋਂ ਚਾਲੂ ਕੀਤਾ ਗਿਆ ਘੋਲ ਤਕਰੀਬਨ ਸਾਰੇ ਪੰਜਾਬ 'ਚ ਫੈਲ ਚੁੱਕਿਆ ਸੀ। ਧਾਗਾ ਫੈਕਟਰੀਆਂ ਦੇ ਮਜਦੂਰਾਂ, ਪੱਲੇਦਾਰੀ ਦਾ ਕੰਮ ਕਰਨ ਵਾਲੇ ਮਜਦੂਰਾਂ, ਕਾਲਜਾਂ ਦੇ ਵਿਦਿਆਰਥੀਆਂ, ਪੇਂਡੂ ਨੌਜਵਾਨਾਂ, ਮੁਲਾਜਮਾਂ, ਇਸਤਰੀਆਂ ਅਤੇ ਜਮਹੂਰੀ ਹੱਕਾਂ ਬਾਰੇ ਬਣੀ ਜਥੇਬੰਦੀ, ਜਿਹੀਆਂ ਜਥੇਬੰਦੀਆਂ, ਮਜਦੂਰ-ਕਿਸਾਨ ਸਭਾ ਦੇ ਘੋਲ ਦੀ ਹਮਾਇਤ 'ਤੇ ਉਦੋਂ ਤੋਂ ਆ ਗਈਆਂ ਸਨ, ਜਦ ਤੋਂ ਪੁਲੀਸ ਨੇ ਮਜਦੂਰ-ਕਿਸਾਨ ਸਭਾ ਦੇ ਘੋਲ ਨੂੰ ਦਬਾਉਣ ਦੀ ਨੀਅਤ ਨਾਲ ਸਭਾ ਦੇ ਵਰਕਰਾਂ ਦੇ ਘਰੀਂ ਛਾਪੇ ਮਾਰਨੇ ਸ਼ੁਰੂ ਕਰ ਦਿੱਤੇ ਸਨ। ਵਰਕਰਾਂ ਦੇ ਘਰ ਵਾਲਿਆਂ ਨੂੰ ਤੰਗ-ਪਰੇਸ਼ਾਨ ਕਰਨਾ ਸ਼ੁਰੂ ਕੀਤਾ ਹੋਇਆ ਸੀ। ਮਜਦੂਰ-ਕਿਸਾਨ ਸਭਾ ਵਾਲਿਆਂ ਨੇ ਭਰਾਤਰੀ-ਜਥੇਬੰਦੀਆਂ ਨੂੰ ਆਪਣੇ ਘੋਲ ਦੀ ਹਮਾਇਤ ਕਰਨ ਲਈ ਅਪੀਲ ਕੀਤੀ ਸੀ। ਉਹਨਾਂ ਦੀ ਅਪੀਲ ਨੂੰ ਮੁਖ ਰੱਖਦਿਆਂ ਦੂਸਰੀਆਂ ਸਾਰੀਆਂ ਮਿਹਨਤਕਸ਼ ਲੋਕਾਂ ਦੀਆਂ ਜਥੇਬੰਦੀਆਂ ਨੇ ਮਜਦੂਰ ਕਿਸਾਨ ਸਭਾ ਨਾਲ ਮਿਲ ਕੇ ਘੋਲ ਨੂੰ ਹੋਰ ਅਗੇਰੇ ਲੈ ਜਾਣ

ਲਈ, ਸਾਂਝੀ ਐਕਸ਼ਨ ਕਮੇਟੀ ਬਣਾ ਲਈ ਸੀ। ਸਾਂਝੀ ਐਕਸ਼ਨ ਕਮੇਟੀ ਵਲੋਂ ਸ਼ਹਿਰ 'ਚ ਉਸ ਮਹੀਨੇ ਦੀ ਤੇਈ ਤਾਰੀਖ਼ ਨੂੰ ਖਾੜਕੂ ਮੁਜ਼ਾਹਰਾ ਰੱਖਿਆ ਗਿਆ ਸੀ। ਜਿੱਥੇ ਮਿਹਨਤਕਸ਼ ਲੋਕਾਂ ਦੀ ਸਾਂਝੀ ਐਕਸ਼ਨ ਕਮੇਟੀ ਖਾੜਕੂ ਮੁਜ਼ਾਹਰੇ ਨੂੰ ਕਾਮਯਾਬ ਕਰਨ ਲਈ ਲੋਕਾਂ 'ਚ ਹਨੇਰੀ ਵਾਂਗ ਛਾਈ ਹੋਈ ਸੀ, ਉੱਥੇ ਸਰਕਾਰ ਤੇ ਰਾਜ ਸਤਾਅ ਖਾੜਕੂ ਘੋਲ ਨੂੰ ਫੇਲ੍ਹ ਕਰਨ ਲਈ ਆਪਣੀ ਪੂਰੀ ਵਾਹ ਲਾ ਰਹੀ ਸੀ। ਰਾਜ ਸਤਾਅ ਨੇ ਇੱਕ ਪਾਸੇ ਸਭਾਵਾਂ ਦੇ ਘਰੀਂ ਮਾਰੇ ਜਾ ਰਹੇ ਛਾਪਿਆਂ ਦੀ ਮੁਹਿਮ ਪਹਿਲਾਂ ਨਾਲੋਂ ਵਧੇਰੇ ਤੇਜ਼ ਕਰ ਰੱਖੀ ਸੀ, ਅਤੇ ਦੂਸਰੇ ਪਾਸੇ ਸ਼ਹਿਰ 'ਚ ਦਫ਼ਾ-ਚਤਾਲੀ ਲਾ ਦਿੱਤੀ ਗਈ ਸੀ। ਨਛੱਤਰ, ਬੂਟਾ, ਜਗਵੰਤ, ਪ੍ਰਕਾਸ਼ ਅਤੇ ਕਈਆਂ ਸਭਾਵਾਂ ਦੇ ਹੋਰ ਆਗੂ ਰੂ ਪੋਸ਼ ਹੋ ਚੁੱਕੇ ਸਨ। ਸੁਰਜੀਤ, ਪਿੰਡਾਂ ਦੀਆਂ ਇਸਤਰੀਆਂ ਦੀ ਮੁਜ਼ਾਹਰੇ 'ਚ ਸ਼ਮੂਲੀਅਤ ਕਰਵਾਉਣ ਲਈ ਦਿਨ-ਰਾਤ ਇੱਕ ਕਰਕੇ ਇਸਤ-ਰੀਆਂ ਦੀਆਂ ਮੀਟਿੰਗਾਂ ਕਰਵਾਅ ਰਹੀ ਸੀ। ਉਹ, ਜਿਸ ਸ਼ਾਮ ਗੁਰਪੁਰੇ ਦੀਆਂ ਇਸਤਰੀਆਂ ਦੀ ਮੀਟਿੰਗ, ਵਿਮਲਾ ਕੀ ਬੈਠਕ 'ਚ ਕਰਵਾਅ ਰਹੀ ਸੀ। ਉਸ ਸ਼ਾਮ ਧਨਵੰਤ ਕੇ ਘਰ ਦੀ ਨੌਕਰਾਣੀ ਘੋਟੋ ਉਹਨਾਂ ਦੀ ਮੀਟਿੰਗ 'ਚ ਪਹਿਲੀ ਬਾਰ ਸ਼ਾਮਲ ਹੋਈ ਸੀ। ਉਹ ਸਾਰੀਆਂ ਬੈਠਕ 'ਚ ਡਹੇ ਡਬਲ ਬੈੱਡ 'ਤੇ, ਇਕ-ਦੂਸਰੀ ਨਾਲ ਜੁੜ ਕੇ ਬੈਠੀਆਂ ਹੋਈਆਂ ਸਨ। ਬੰਨਸੋ ਅਤੇ ਕੰਤੋ ਹੋਰੀਂ ਹਾਲੇ ਨਹੀਂ ਪਹੁੰਚੀਆਂ ਸਨ। ਵਿਮਲਾ, ਸਵਿੱਤਰੀ, ਪ੍ਰੇਮੀ, ਘੋਟੋ ਅਤੇ ਸੁਰਜੀਤ ਹੋਰਾਂ ਵਿਚਕਾਰ ਪੁਲਸ ਵਲੋਂ ਮਾਰੇ ਜਾ ਰਹੇ ਛਾਪਿਆਂ ਨਾਲ ਸਬੰਧਤ ਗੱਲਾਂ ਚੱਲ ਰਹੀਆਂ ਸਨ। ਪੁਲਸੀਆਂ ਵਲੋਂ ਛਾਪੇ ਮਾਰਨ ਸਮੇਂ, ਘਰ ਵਾਲਿਆਂ ਨੂੰ ਤੰਗ-ਪਰੇਸ਼ਾਨ ਕੀਤੇ ਜਾਣ ਬਾਰੇ ਗੱਲਾਂ ਚੱਲ ਰਹੀਆਂ ਸਨ। ਗੱਲਾਂ 'ਚ ਹਿੱਸਾ ਲੈ ਰਹੀ, ਸਵਿੱਤਰੀ ਦੇ ਮੂੰਹ 'ਤੇ ਸਹਿਮ ਸੀ। ਪ੍ਰੇਮੀ ਦੇ ਮਨ ਅੰਦਰ, ਜਿਹੜਾ ਪੁਲਸ ਵਾਲਿਆਂ ਵਿਰੁੱਧ ਗੁੱਸਾ ਅਤੇ ਰੂਪੋਸ਼ ਹੋਏ ਸਭਾ ਵਾਲਿਆਂ ਪ੍ਰਤੀ ਮੋਹ ਉਛਾਲੇ ਖਾ ਰਿਹਾ ਸੀ, ਉਸ ਦਾ ਰਲਵਾਂ-ਮਿਲਵਾਂ ਪ੍ਰਭਾਵ, ਪ੍ਰੇਮੀ ਵਲੋਂ ਕੀਤੀਆਂ ਜਾਣ ਵਾਲੀਆਂ ਗੱਲਾਂ ਚੋਂ

ਵੀ ਡੁਲ੍ਹ-ਡੁਲ੍ਹ ਪੈ ਰਿਹਾ ਸੀ ਅਤੇ ਉਸ ਦੇ ਗੋਰੇ ਚੇਹਰੇ ਉੱਤਲੀਆਂ ਝੁਰੜੀਆਂ 'ਚ ਟਪਕਦਾ ਵੀ ਸਾਫ ਨਜ਼ਰ ਆ ਰਿਹਾ ਸੀ। ਉਹਨਾਂ ਸਾਰੀਆਂ ਨੂੰ, ਸੁਰਜੀਤ ਪੁਲਸ ਨਾਲ ਦਲੇਰੀ ਨਾਲ ਪੇਸ਼ ਆਉਣ ਬਾਰੇ ਸਮਝਾਈ ਜਾ ਰਹੀ ਸੀ। ਏਨੇ ਨੂੰ ਬੰਨਸੋ ਦੇ ਗੋਰੇ ਮੂੰਹ ਉੱਤਲੇ ਹਾਵਾਂ-ਭਾਵਾਂ ਨੂੰ ਭਾਂਪਦੀ ਪ੍ਰੇਮੀ ਨੇ ਪੁੱਛਿਆ "ਕਿਵੇਂ-ਕੁੜੇ ਪੁੱਤ ! ਊਂ ਤਾਂ ਖੈਰ ਐ ? ਇਉਂ ਮੂੰਹ ਬੁਸਿਆ ਜਾ ਕੀਤੈ ?"

"ਤੈਨੂੰ ਪਤੈ ਭਾਈ ! ਖੈਰ ਸਾਡੇ ਘਰ ਕਿਵੇਂ ਹੋ ਸਕਦੀਐ।"

ਬੰਨਸੋ ਦਾ ਜਵਾਬ ਸੁਣਨਸਾਰ ਸਾਰੀਆਂ ਦੇ ਮੂੰਹਾਂ 'ਤੇ ਸਵਾਲੀਆ ਚਿੰਨ੍ਹ ਉਤਰ ਆਏ ਸਨ। ਸੁਰਜੀਤ ਨੇ ਅਪਣੱਤ ਭਰੀ ਨਜ਼ਰ ਨਾਲ ਤੱਕਦੀ ਨੇ ਬੰਨਸੋ ਤੇ ਸਵਾਲ ਕੀਤਾ ਸੀ,

"ਫਿਰ ਵੀ ਬੰਨਸੀ ਕੀ ਗੱਲ ਹੋ ਗਈ ? ਨਾ ਤੇਰੇ ਨਾਲ ਦੂਸਰੀ ਭੈਣ ਆਈ ਏ ?"

ਬੰਨਸੋ, ਸੁਰਜੀਤ ਦੇ ਸਵਾਲ ਦੇ ਜਵਾਬ 'ਚ ਬੋਲਦੀ ਦੱਸਣ ਲੱਗੀ ਸੀ ਕਿ ਉਸ ਦਾ ਪਿਤਾ ਕਰਤਾਰਾ ਮੈਨਡਰੇਕਿਸ ਦੀਆਂ ਬਹੁਤੀਆਂ ਗੋਲੀਆਂ ਖਾਣ ਕਰਕੇ ਪਿੰਡ ਦੀ ਸੱਥ 'ਚ ਬੇਹੋਸ਼ ਹੋ ਕੇ ਡਿੱਗ ਪਿਆ ਸੀ। ਉਹ, ਕੰਤੋ ਅਤੇ ਦਿਆਲੋ, ਉਸ ਨੂੰ ਲੱਕੜ ਵਾਂਗ ਆਕੜੇ ਪਏ ਨੂੰ ਟੰਗਾਂ-ਬਾਹਾਂ ਤੋਂ ਚੁੱਕ ਕੇ ਮਸਾਂ ਘਰ ਲੈ ਕੇ ਆਈਆਂ ਸਨ। ਉਸ ਨੂੰ ਓਦੋਂ ਤਕ ਹੋਸ਼ ਨਹੀਂ ਸੀ ਆਈ ਜਦ ਉਹ ਘਰੋਂ ਵਿਮਲਾ ਦੇ ਘਰ ਨੂੰ ਤੁਰੀ ਸੀ ..। ਬੰਨਸੋ ਦੀ ਗੱਲ ਸੁਣਦੀਆਂ ਉਹ ਸਾਰੀਆਂ ਇੱਕ ਤਰਾਂ ਅਫਸੋਸੀਆਂ ਜਿਹੀਆਂ ਗਈਆਂ ਸਨ। ਬੰਨਸੋ ਦੀ ਗੱਲ ਖੱਤਮ ਹੋਣ 'ਤੇ ਸੁਰਜੀਤ ਡੂੰਘੇ ਦੁੱਖ ਭਰੇ ਅੰਦਾਜ 'ਚ ਬੋਲੀ ਸੀ, "ਵਾਕਿਆ ਈ ਪੈਸੇ ਦੇ ਪੁੱਤ ਬਣੇ ਸ਼ੈਤਾਨਾਂ ਨੇ ਅੱਜ ਮਨੁੱਖੀ ਜਿੰਦਗੀ ਜਿਉਣ ਜੋਗੀ ਨਹੀਂ ਛੱਡੀ..." ਬੋਲਦੀ ਬੋਲਦੀ ਸੁਰਜੀਤ ਚੇਤੰਨ ਅਤੇ ਨਾ-ਚੇਤੰਨ ਲੋਕਾਂ ਦੇ ਇਸ ਜਿੰਦਗੀ ਜਿਉਣ ਦੇ ਢੰਗਾਂ ਅੰਦਰਲੇ ਅੰਤਰ ਬਾਰੇ ਬੋਲਣ ਲੱਗੀ ".. ਵਿਚਾਰੇ ਸਧਾਰਨ ਲੋਕ ਏਸ ਨਾ-ਜਿਉਣ ਯੋਗ

ਜਿਦਗੀ ਨੂੰ ਜਿਉਣ ਲਈ ਜ਼ਹਿਰੀਲੇ-ਨਸ਼ਿਆਂ ਦਾ ਸੇਵਨ ਕਰਦੇ ਐ ਤੇ ਆਪਣੇ ਵਰਗੇ ਲੋਕ ਏਸ ਜ਼ਿੰਦਗੀ ਨੂੰ ਬਦਲਣ ਲਈ ਪੈਸੇ ਦੇ ਪੁੱਤ ਬਣੇ ਸ਼ੈਤਾਨਾਂ ਖਿਲਾਫ ਜੂਝਦੇ ਐ ...।"

"ਦੀਦੀ ! ਵਿਚਾਰੀ ਬੰਨਸੋ ਅਤੇ ਕੰਤੋ ਦੀ ਜਾਨ ਸੂਲੀ 'ਤੇ ਚੜ੍ਹੀ ਹੋਈ ਐ ਅਸਲ 'ਚ" । ਮੂਰਤੀ ਸੁਰਜੀਤ ਦੀ ਗੱਲ ਖਤਮ ਹੋਣ 'ਤੇ ਈ ਬੋਲ ਪਈ ਸੀ। ਮੂਰਤੀ ਦੀ ਗੱਲ ਨਾ ਸੁਰ ਮਿਲਾਉਂਦੀ ਪ੍ਰੇਮੀ ਨੇ ਸੁਰਜੀਤ ਸਾਹਮਣੇ ਬੰਨਸੋ ਅਤੇ ਕੰਤੋ ਦੇ ਵਿਆਹਾਂ ਦੀ ਸਮੱਸਿਆ ਲਿਆ ਰੱਖੀ ਸੀ,

"ਰੱਬ ਝੂਠ ਨਾ ਬਲਾਵੇ ਭਾਈ ਬੀਬੀ ! ਤੂੰ ਯਕੀਨ ਕਰੀਂ ਸੱਚ ਨਾਲ ਹੀ ਦੋਵੇਂ ਭੈਣਾਂ ਕਰਤਾਰੇ ਅਤੇ ਦਿਆਲੇ ਨੇ ਤਪਾਈਆਂ ਹੋਈਐਂ...ਹੁਣ ਤਾਂ ਭਾਈ ! ਤੁਸੀਂ ਏਨਾਂ ਦੇ ਹਾਣ-ਪ੍ਰਵਾਣ ਦੇ ਮੁੰਡੇ ਭਾਲ ਕੇ ਗਊਆਂ-ਗਾਰ 'ਚੋਂ ਕੱਢੋ।"

"ਕਿਉਂ—? ਬੰਨਸੀ ! ਬੇਬੇ ਦੀ ਗੱਲ ਠੀਕ ਐ ਨਾ ?" ਸੁਰਜੀਤ ਨੇ ਬੰਨਸੋ ਦੀਆਂ ਮੋਟੀਆਂ-ਮੋਟੀਆਂ ਅੱਖਾਂ 'ਚ, ਅਪਣੱਤ ਭਰੇ ਅੰਦਾਜ਼ ਨਾਲ ਤੱਕਿਆ। ਬੰਨਸੋ ਸ਼ਰਮਾਅ ਕੇ ਨੀਵੀਂ ਪਾ, ਸੁਰਜੀਤ ਦੀ ਗੱਲ ਦੇ ਜਵਾਬ 'ਚ ਬੋਲੀ,

"ਬਾਈ ਬੂਟੇ ਨੂੰ ਤਾਂ ਦੀਦੀ ! ਪਾਰਟੀ ਦੇ ਕੰਮ-ਧੰਦਿਆਂ 'ਚ ਘਰੋਂ-ਬਾਹਰ ਹੀ ਰਹਿਣਾ ਪੈਂਦੇ ਐ, ਪਿੱਛੋਂ ਉਹ ਸਾਨੂੰ ਦੋਵਾਂ ਭੈਣਾਂ ਨੂੰ ਕੰਜਰੀਆਂ ਤੋਂ ਬਿਨਾਂ ਹੀ ਬੋਲਦੇ..।"

ਬੰਨਸੋ ਦਾ 'ਉਹ' ਤੋਂ ਭਾਵ ਕਰਤਾਰੇ ਅਤੇ ਦਿਆਲੇ ਤੋਂ ਸੀ। ਬੰਨਸੋ ਅਤੇ ਕੰਤੋ ਦੇ ਵਿਆਹਾਂ ਦੀ ਚੱਲੀ ਗੱਲ ਦੇ ਨਾਲ ਈ ਵਿਮਲਾ ਨੇ ਮੂਰਤੀ ਦੇ ਵਿਆਹ ਦੀ ਗੱਲ ਵੀ ਰੱਖ ਦਿੱਤੀ ਸੀ। ਉਹਨਾਂ ਦੀਆਂ ਗੱਲਾਂ ਨੂੰ ਗੰਭੀਰਤਾ ਨਾਲ ਲੈਂਦੀ ਸੁਰਜੀਤ ਨੇ, ਉਹਨਾਂ ਨੂੰ ਵਿਸਵਾਸ਼ ਦਵਾਇਆ ਕਿ ਬੰਨਸੋ, ਕੰਤੋ ਅਤੇ ਮੂਰਤੀ ਹੋਰਾਂ ਦੇ ਵਿਆਹਾਂ ਦਾ ਮਸਲਾ,ਉਹ ਪਾਰਟੀ ਦੀ ਮੂਹਰਲੇ ਦਿਨਾਂ 'ਚ ਹੋਣ ਵਾਲੀ ਮੀਟਿੰਗ 'ਚ ਅਵੱਸ਼ ਰੱਖੇਗੀ। ਪਾਰਟੀ ਜਲਦੀ ਇਸ ਮਸਲੇ ਨੂੰ

ਹੱਲ ਕਰ ਦੇਵੇਗੀ। ਵਿਆਹ ਦੀ ਗੱਲ ਖੱਤਮ ਹੋਣ ਦੇ ਨਾਲ ਈ, ਬੈਠੀ-ਬੈਠੀ ਘੋਟੋ ਨੇ ਸੁਰਜੀਤ ਤੋਂ ਦਰੇਗੀ ਜਿਹੀ ਅਵਾਜ਼ 'ਚ ਪੁੱਛਿਆ,

"ਸੱਚ-ਦੀਦੀ ! ਵਿਚਾਰੀ ਨਿਰਮਲਾ ਹੁਣ ਤਾਂ ਆਵਦੇ ਪੇਕੀਂ ਹੋਊ ?"

"ਨਹੀਂ, ਘੋਟੀ ! ਉਹ ਅੱਜ ਕੱਲ੍ਹ ਮੇਰੇ ਨਾਲ ਈ ਸ਼ਹਿਰ 'ਚ ਪੜ੍ਹਾਉਂਦੀ ਐ......"

ਸੁਰਜੀਤ,ਨਿਰਮਲਾ ਬਾਰੇ ਸੁਣਨ ਲੱਗ ਪਈਆਂ ਸਨ। ਸੁਰਜੀਤ,ਉਹਨਾਂ ਦੀ ਉਤਸਕਤਾ ਨੂੰ ਭਾਂਪਦੀ ਨਿਰਮਲਾ ਬਾਰੇ ਵਿਸਥਾਰ ਨਾਲ ਦੱਸਣ ਲੱਗੀ ਸੀ।......

ਪਿਛਲੇ ਦਿਨੀਂ ਈ, ਇਸਤਰੀ ਸਭਾ ਅਤੇ ਜਮਹੂਰੀ ਹੱਕਾਂ ਬਾਰੇ ਕਮੇਟੀ ਦੀਆਂ ਸਾਂਝੀਆਂ ਕੋਸ਼ਿਸਾਂ ਨਾਲ ਨਿਰਮਲਾ ਦਾ ਹਿੰਦੇ ਨਾਲ ਤਲਾਕ ਹੋ ਗਿਆ ਸੀ। ਕਿਉਂਕਿ ਉਹ ਤਾਂ ਪਹਿਲਾਂ ਈ ਤਿਆਰ ਸੀ, ਕਿ ਨਿਰਮਲਾ ਉਹਨਾਂ ਦੇ ਗਲੋਂ ਲੱਥੇ ਉਹ ਹਿੰਦੇ ਨੂੰ ਮੁੜ ਚੋਖੀ-ਸਾਰੀ ਦਾਜ ਲੈ ਕੇ ਵਿਹਾਉਣ। ਇਸ ਲਈ ਉਹਨਾਂ ਨੇ ਝੱਟ ਤਲਾਕ ਵਾਲੇ ਅਸ਼ਟਾਮ ਤੇ ਦਸਤਖਤ ਕਰ ਦਿੱਤੇ ਸਨ। ਧਨਵੰਤ ਕੀ ਚਾਰਦਵਾਰੀ ਤੋਂ ਅਜ਼ਾਦ ਹੋਈ ਨਿਰਮਲਾ ਆਪਣੇ ਪੇਕੇ ਪਿੰਡ ਨਹੀਂ ਗਈ ਸੀ। ਉਹ ਤਾਂ ਸੁਰਜੀਤ ਨਾਲ ਸ਼ਹਿਰ ਈ ਆਈ ਸੀ, ਉਸ ਦੇ ਪ੍ਰਾਈਵੇਟ ਚਾਲੂ ਕੀਤੇ ਸਕੂਲ 'ਚ ਪੜ੍ਹਾਉਣ ਲੱਗ ਪਈ ਸੀ। ....

ਕੁਝ ਮਿੰਟ, ਉਹਨਾਂ ਵਿਚਕਾਰ ਨਿਰਮਲਾ ਬਾਰੇ ਗੱਲਾਂ ਚੱਲਦੀਆਂ ਰਹੀਆਂ। ਗੱਲਾਂ ਕਰਦੀ ਸੁਰਜੀਤ ਦੀ ਨਜ਼ਰ ਬੈਠਕ ਦੀ ਕੰਧ 'ਤੇ ਲਟਕਦੇ ਟਾਇਮ ਪੀਸ, 'ਤੇ ਪਈ। ਟਾਈਮ ਪੀਸ ਦੀ ਵੱਡੀ ਸੂਈ ਛੇ, ਅਤੇ ਨਿੱਕੀ ਸੂਈ ਚਾਰ 'ਤੇ ਸੀ। ਟਾਂਇਮ ਨੋਟ ਕਰਦੀ ਸੁਰਜੀਤ ਨੇ ਅਗਲੀ ਗੱਲ ਕਾਹਲੇ ਅੰਦਾਜ 'ਚ ਕੀਤੀ,

"ਤੇ ਹੁਣ ਆਪਾਂ ਸਾਂਝੀ ਐਕਸ਼ਨ ਕਮੇਟੀ ਦੇ ਸ਼ਹਿਰ 'ਚ ਹੋਣ ਵਾਲੇ ਮੁਜ਼ਾਹਰੇ ਵਲ ਆਉਨੀਆਂ..."

ਬੋਲਦੀ ਸੁਰਜੀਤ ਨੇ ਮੋਢੇ ਪਾਉਣ ਵਾਲੇ ਆਪਣੇ ਥੈਲੇ 'ਚੋਂ ਕੁਝ

ਕੱਢਣਾ ਸ਼ੁਰੂ ਕੀਤਾ "...ਮਿਹਨਤੀ ਲੋਕਾਂ ਦੀ ਐਕਸ਼ਨ ਕਮੇਟੀ ਨੇ ਘੋਲ ਬਾਰੇ ਜੋ ਦਵਰਕੀ ਕੱਢੀ ਐ, ਉਹ ਆਪਾਂ ਹੁਣ ਪੜ੍ਹਾਂਗੀਆਂ। ਬਾਅਦ 'ਚ ਤੁਸੀਂ ਪਿੰਡ ਦੀਆਂ ਪੜੀਆਂ-ਲਿਖੀਆਂ ਇਸਤਰੀਆਂ 'ਚ ਏਹ ਦੱਵਰਕੀ ਵੰਡ ਵੀ ਦੇਣੀ।" ਸੁਰਜੀਤ ਨੇ ਥੈਲੇ 'ਚੋਂ ਦਵੱਰਕੀਆਂ ਦਾ ਬੰਡਲ ਬਾਹਰ ਕਢਿਆ। ਬੰਡਲ 'ਚੋਂ ਇਕ ਇਕ ਦਵੱਰਕੀ ਵਿਮਲਾ, ਬੰਨਸੋ ਅਤੇ ਘੋਟੋ ਨੇ ਚੁੱਕੀ। ਪ੍ਰੇਮੀ, ਸਵਿੱਤਰੀ ਅਤੇ ਮੂਰਤੀ ਨੇ ਬੰਡਲ 'ਚੋਂ ਕੋਈ ਦਵੱਰਕੀ ਨਾ ਚੁੱਕੀ। ਉਹ, ਉਹਨਾਂ ਦੇ ਹੱਥਾਂ ਵਿਚਲੀਆਂ ਦਵੱਰਕੀਆਂ ਵੱਲ ਖਿੱਚ ਨਾਲ ਤੱਕਣ ਲੱਗੀਆਂ ਸਨ।

"ਅੱਛਾ! ਏਹਦੇ ਤੇ ਕੀ ਲਿਖਿਐ ਭਾਈ-ਸੁਰਜੀਤ? ਪ੍ਰੇਮੀਂ ਦੇ ਝੁਰੜੀਆਂ ਵਾਲੇ ਗੋਰੇ ਚਿਹਰੇ 'ਤੇ ਲਿਖੀਆਂ ਗੱਲਾਂ ਸੁਣਨ ਦੀ ਖਿੱਚ ਟਪਦੀ ਸੀ। ਸੁਰਜੀਤ ਦਵੱਰਕੀ ਪੜ੍ਹਕੇ ਉਹਨਾਂ ਨੂੰ ਸੁਨਾਉਣ ਲੱਗੀ। ਉਹ ਦਵੱਰਕੀ ਦਾ ਇਕ ਇਕ ਪਹਿਰਾ ਪੜ੍ਹਕੇ ਪੜ੍ਹੇ ਪਹਿਰੇ ਦੀ ਸਰਲ ਸ਼ਬਦਾਂ 'ਚ ਵਿਆ-ਖਿਆ ਕਰ ਰਹੀ ਸੀ।.....

ਦਵੱਰਕੀ 'ਚ ਮਜਦੂਰਾਂ-ਕਿਸਾਨਾਂ ਦੀਆਂ ਹੱਕੀ ਮੰਗਾਂ ਲਈ ਚੱਲ ਰਹੇ ਘੋਲ, ਘੋਲ ਵਿਰੁੱਧ ਪੇਂਡੂ ਚੌਧਰੀਆਂ, ਗੁੰਡਿਆਂ ਅਤੇ ਰਾਜ ਸਤਾਅ ਵਲੋਂ ਧਾਰਨ ਕੀਤੇ ਗਏ ਵਹਿਸ਼ੀ ਰਵੱਈਏ ਦਾ ਪਰਦਾਫਾਸ਼ ਕੀਤਾ ਹੋਇਆ ਸੀ। ਮਿਹਨਤੀ ਲੋਕਾਂ ਨੂੰ ਹੋ ਰਹੇ ਮਜ਼ਾਹਰੇ 'ਚ ਸ਼ਾਮਲ ਹੋਣ ਦੀ ਅਪੀਲ ਕੀਤੀ ਹੋਈ ਸੀ।

ਹਾਲੇ ਸੁਰਜੀਤ, ਦਵੱਰਕੀ ਅੰਦਰਲੀ ਅਪੀਲ ਉਹਨਾਂ ਨੂੰ ਪੜ੍ਹਕੇ ਸੁਣਾ ਰਹੀ ਸੀ ਇਨੇ ਨੂੰ ਪ੍ਰੇਮੀ ਕੀ ਗੁਆਂਢਣ ਜੀਤੋ ਆਈ। ਜੀਤੋ ਦੇ ਉੱਤਰੇ ਮੂੰਹ ਵਲ ਇਕ ਪਲ ਸਾਰੀਆਂ ਨੇ ਸਹਿਮ ਭਰੇ ਅੰਦਾਜ 'ਚ ਤੱਕਿਆ। ਦੂਸਰੇ ਪਲ ਪ੍ਰੇਮੀ ਨੇ ਪੁੱਛਿਆ "ਕਿਵੇਂ-ਖੈਰ ਤਾਂ ਹੈ ਕੁੜੇ?"

"ਖੈਰ-ਕਾਦੀਐ ਅੰਮਾ! ਬਾਬਾ-ਬੁੱਕਣ ਚਲਾਣਾ ਕਰ ਗਿਆ।"

# ਸੇਲਾਂ

ਨਛੱਤਰ ਹੋਰੀਂ ਹਾਲੇ, ਧਨਵੰਤ ਕੇ ਗੁਰੂ ਤੇਗ ਬਹਾਦਰ ਰਾਈਸ ਮਿੱਲ ਅਤੇ ਲੱਖੀ ਰਾਮ ਦੇ ਕਪਾਹ ਵੇਲਣ ਵਾਲੇ ਕਾਰਖਾਨੇ 'ਚ ਕੰਮ ਕਰਦੇ ਮਜ-ਦੂਰਾਂ ਦੀ ਬਸਤੀ ਦੀ ਧਰਮਸ਼ਾਲਾ 'ਚ ਵਿਛੀ ਦਰੀ ਤੇ ਜਾ ਕੇ ਬੈਠੇ ਈ ਸਨ ਇਨੇ ਨੂੰ ਗੁਰਪੁਰੇ ਦੀ ਸਭਾ ਦਾ ਵਰਕਰ ਨੱਥੂ, ਬੁੱਕਣ ਦੀ ਮੌਤ ਦਾ ਸੁਨੇਹਾ ਲੈ ਕੇ ਪਹੁੰਚਿਆ। ਉਸ ਨੇ ਚਾਲੀ-ਪੰਤਾਲੀ ਮਜ਼ਦੂਰਾਂ 'ਚੋਂ ਬੈਠੇ ਨਛੱਤਰ ਨੂੰ ਉਠਾਇਆ। ਉਹ ਦੋਵੇਂ ਧਰਮਸ਼ਾਲਾ ਤੋਂ ਬਾਹਰ ਆਏ । ਬੈਠੇ ਮਜਦੂਰ, ਧਰਮਸ਼ਾਲਾ ਤੋਂ ਬਾਹਰ, ਚੰਨ ਚਾਨਣੀ ਰਾਤ 'ਚ ਖੜ੍ਹੇ ਨਛੱਤਰ ਤੇ ਨੱਥੂ ਵਲ ਹੈਰਾਨੀ ਭਰੀ ਉਤਸਕਤਾ ਨਾਲ ਤੱਕ ਰਹੇ ਸਨ। ਨੱਥੂ ਤੋਂ ਆਪਣੇ ਪਿਤਾ ਦੀ ਮੌਤ ਦੀ ਖਬਰ ਸੁਨਣ 'ਤੇ ਨਛੱਤਰ ਦੇ ਸੁਚੇਤ ਮਨ 'ਚ ਇਕ-ਦਮ ਬੁਕਦੇ ਬੁੱਕਣ ਦੀ ਤਸਵੀਰ ਆਈ। ਉਸ ਨੂੰ ਬੁੱਕਣ ਦੀ ਮੌਤ 'ਤੇ ਇੰਨਾਂ ਦੁੱਖ ਨਾ ਹੋਇਆ, ਜਿੰਨਾਂ ਗੁੱਸਾ ਉਸ ਨੂੰ ਧਨਵੰਤ ਕਿਆਂ 'ਤੇ ਆਇਆ, ਜਿਹਨਾਂ ਨੇ ਬੁੱਕਣ ਨੂੰ ਇਕ ਚੰਗਾ ਬਾਪ ਬਨਣ ਦੇ ਯੋਗ ਨਹੀਂ ਛੱਡਿਆ ਸੀ। ਉਹ ਕੁਝ ਪਲ ਚੁੱਪ ਰਹਿਣ ਤੋਂ ਬਾਅਦ ਮਨ 'ਚ ਪੈਦਾ ਹੋਏ ਗੁੱਸੇ ਨੂੰ ਮਨ 'ਚ ਈ ਪੀਂਦਾ ਬੋਲਿਆ "ਕੋਈ ਗੱਲ ਨਹੀਂ ਨੱਥੂ, ਤੂੰ ਬੈਠ। ਮੈਂ ਤੇਰੇ ਲਈ ਚਾਹ ਮੰਗਵਾਉਨੈਂ ਕਿਸੇ ਸਾਥੀ ਤੋਂ। ਮੀਟਿੰਗ ਖਤਮ ਹੋਣ ਪਿੱਛੋਂ ਆਪਾਂ ਪਿੰਡ ਨੂੰ ਚੱਲਾਂਗੇ।" ਮੁੜ ਉਹ ਦੋਵੇਂ ਧਰਮਸ਼ਾਲਾ 'ਚ ਆਏ । ਨੱਥੂ ਵਾਸਤੇ ਚਾਹ ਲਿਆਉਣ ਲਈ ਇਕ ਮਜਦੂਰ ਪਹਿਲਾਂ ਵੀ ਜਾ ਚੁੱਕਿਆ ਸੀ। ਦਰੀ 'ਤੇ ਬੈਠੇ ਮਜਦੂਰਾਂ ਦੀ ਪਰੇਸ਼ਾਨੀ ਉਸ ਸਮੇਂ ਅਫਸੋਸ ਜਿਹੇ 'ਚ ਬਦਲੀ, ਜਿਸ ਸਮੇਂ ਨਛੱਤਰ ਨੇ ਆਪਣੇ ਪਿਤਾ ਦੀ ਮੌਤ ਬਾਰੇ ਉਹਨਾਂ ਨੂੰ ਜਾਣੂ ਕਰਵਾਇ-ਆ। ਬੁੱਕਣ ਨੂੰ ਜਾਨਣ ਵਾਲੇ ਅਫ਼ਸੋਸੀ ਜਿਹੀ ਅਵਾਜ 'ਚ ਬੁੱਕਣ ਬਾਰੇ ਨਿੱਕੀਆਂ-ਨਿੱਕੀਆਂ ਗੱਲਾਂ ਕਰਨ ਲੱਗ ਪਏ ਸਨ। ਮੀਟਿੰਗ ਦੇ ਮਹੌਲ ਦੀ ਥਾਂ, ਮਹੌਲ ਸੱਥਰ ਵਰਗਾ ਬਣ ਗਿਆ ਸੀ ! ਇਸ ਮਹੌਲ ਨੂੰ ਮੀਟਿੰਗ ਦੇ ਮਹੌਲ 'ਚ ਬਦਲਨ ਦੇ ਅੰਦਾਜ ਨਾਲ ਨਛੱਤਰ ਨੇ ਕਿਹਾ,

"ਸਾਥੀਓ ! ਜੋ ਹੋਣਾ ਸੀ, ਸੋ ਹੋ ਗਿਆ ..ਨਾਲੇ ਬੰਦਾ ਪਦਾਰਥ ਐ ...ਪਦਾਰਥ ਨੇ ਅਗੇਤੇ-ਪਛੇਤੇ ਆਪਣਾ ਰੂਪ ਬਦਲਨਾ ਈ ਬਦਲਨੈ...ਹੁਣ ਆਪਾਂ ਮੀਟਿੰਗ ਸ਼ੁਰੂ ਕਰਦੇ ਆਂ।"
ਨਛੱਤਰ ਦੀ ਗੱਲ ਸੁਣਕੇ ਕਈਆਂ ਨੂੰ ਅਚੰਭਾ ਹੋਇਆ । ਕਈ ਮੀਟਿੰਗ ਕੈਂਸਲ ਕਰਨ ਦੀ ਦਲੀਲ ਰੱਖਣ ਲੱਗੇ। ਪਰ ਨਛੱਤਰ ਨੇ ਮੀਟਿੰਗ ਕੈਂਸਲ ਨਾ ਹੋਣ ਦਿੱਤੀ। ਸੋਗੀ ਜਿਹੇ ਮਹੌਲ 'ਚ ਨਛੱਤਰ ਨੇ ਸਾਂਝੀ ਐਕਸ਼ਨ ਕਮੇਟੀ ਵਲੋਂ ਕਰਵਾਏ ਜਾ ਰਹੇ ਖਾੜਕੂ ਮਜਾਹਰੇ ਸਬੰਧੀ ਕੱਢੀ ਗਈ ਦਵੱਰਕੀ ਦੇ ਆਧਾਰ 'ਤੇ ਮੀਟਿੰਗ ਕਰਵਾਈ।

ਨਛੱਤਰ, ਨੱਥੂ, ਬੂਟਾ, ਪ੍ਰਕਾਸ਼ ਅਤੇ ਗੁਰਪੁਰੇ ਦੀ ਸਭਾ ਦੇ ਹੋਰ ਤਿੰਨ ਮੈਂਬਰ ਜਦ ਗੁਰਪੁਰੇ ਨੂੰ ਜਾਣ ਲਈ ਉੱਠਕੇ ਖੜ੍ਹੇ ਹੋਏ। ਇਸ ਬਸਤੀ ਦੇ ਤਕਰੀਬਨ ਸਾਰੇ ਮਜਦੂਰਾਂ ਨੇ ਉਹਨਾਂ ਨਾਲ ਜਾਣ ਦੀ ਇੱਛਾ ਪ੍ਰਗਟਾਈ। ਉਹਨਾਂ ਦੀ ਇੱਛਾ ਨਛੱਤਰ ਨੇ ਇਹ ਕਹਿ ਕੇ ਠੁਕਰਾਅ ਦਿੱਤੀ,

"ਸਾਥੀਓ ! ਤੁਸੀਂ ਸਵੇਰੇ ਸੰਸਕਾਰ ਮੌਕੇ ਪਹੁੰਚ ਜਿਓ...ਹੁਣ ਜਰੂਰ ਈ ਵਕਤ ਨੂੰ ਫੜੇ ਜਾਣੈ ਸਾਨੂੰ ਤਾਂ ਭਲਾ ਜਾਏ ਬਿਨਾਂ ਸਰਦਾ ਨਹੀਂ।"

"ਅਰੇ ਸਾਥੀ ! ਜਬ ਤੁਮ ਲੋਗ ਵਕਤ ਕੋ ਪਕੜੇ ਹੈਂ...ਤੋਂ ਹਮ ਲੋਗ ਵਕਤ ਕੋ ਪਕੜੇ ਜਾਏਂਗੇ ਤੋ ਕਿਆ ਬਾਤ ?" ਪੂਨਸੀਆਂ ਪ੍ਰਧਾਨ ਨੇ, ਨਛੱਤਰ ਨਾਲ ਭਰਾਤਰੀ ਸਾਂਝ ਪ੍ਰਗਟਾਉਂਦਿਆਂ ਕਿਹਾ। ਉਸ ਵਲੋਂ ਪ੍ਰਗਟਾਈ ਅਪਣੱਤ ਨੂੰ ਮਹਿਸੂਸ ਕਰਦੇ ਨਛੱਤਰ ਨੇ ਪੂਨਸੀਆਂ ਨੂੰ ਨਾਲ ਲੈ ਜਾਣਾ ਠੀਕ ਸਮਝਿਆ। ਨਛੱਤਰ ਪੂਨਸੀਆਂ ਅਤੇ ਬਾਕੀ ਦੇ ਗੁਰਪੁਰੇ ਵਾਲੇ ਵਰਕਰ, ਰਾਤੋ-ਰਾਤ ਅੱਠ ਕਿਲੋਮੀਟਰ ਸਫਰ ਤਹਿ ਕਰਕੇ ਗੁਰਪੁਰੇ ਪਹੁੰਚੇ। ਨਛੱਤਰ ਦੇ ਭੀੜੇ ਵਿਹੜੇ 'ਚ ਵਿਛੀਆਂ ਬੋਰੀਆਂ-ਪੱਲੀਆਂ ਤੇ ਪੰਦਰਾਂ-ਵੀਹ ਇਸਤਰੀਆਂ ਅਤੇ ਅੱਠ-ਦੱਸ ਬੰਦੇ ਬੈਠੇ ਸਨ। ਉਹਨਾਂ ਤੋਂ ਇਕ ਪਾਸੇ ਪੱਲੀ 'ਤੇ ਬੁੱਕਣ ਲੰਮ-ਤਲੰਮਾਂ ਸਦਾ ਦੀ ਨੀਂਦ ਸੁੱਤਾ ਪਿਆ ਸੀ। ਉਹ ਪੈਰਾਂ ਤੋਂ ਲੈ ਕੇ ਸਿਰ ਤੱਕ ਢੱਕਿਆ ਹੋਇਆ ਸੀ। ਨਛੱਤਰ ਹੋਰੀਂ ਅਤੇ ਦੂਸਰੇ ਸਾਰੇ ਪਹਿਲਾਂ

ਬੈਠੇ ਬੰਦਿਆਂ 'ਚ ਬੈਠ ਗਏ ਸਨ। ਮੂਰਤੀ ਅਤੇ ਪ੍ਰੇਮੀਂ ਭਰੇ ਮਨ ਨਛੱਤਰ ਕੋਲ ਆ ਬੈਠੀਆਂ ਸਨ।

'ਕਿਵੇਂ ਮੌਤ ਹੋਈ ਮਾਂ ?" ਨਛੱਤਰ ਨੇ ਬੁੱਕਣ ਦੀ ਮੌਤ ਦਾ ਕਾਰਨ ਜਾਨਣ ਲਈ ਪੁੱਛਿਆ।

"ਸਾਨੂੰ ਤਾਂ ਮਰੇ ਤੋਂ ਘਰੋਂ ਬੁਲਾਕੇ ਲੈ ਗਿਆ, ਜੱਗੋਂ-ਜਹਾਨੋਂ ਜਾਣਾ ਧਨਵੰਤਾ .." ਪ੍ਰੇਮੀਂ ਅੱਖਾਂ ਚੋਂ ਅੱਥਰੂ ਪੂੰਝਣ ਦੇ ਨਾਲ-ਨਾਲ ਦੱਸਦੀ ਰਹੀ —"..ਉਸੇ ਤੋਂ ਪਤਾ ਲੱਗਿਐ ਵਈ ਉਲਟੀਆਂ-ਟੱਟੀਆਂ ਲੱਗੀਆਂ ਸੀ।"

"ਬਾਈ ! ਨਿਪੁੱਤਿਆਂ ਨ ਕੋਈ ਦੁਆਈ ਬੂਟੀ ਵੀ ਨੀ ਦਵਾਈ... ਨਾ ਈ ਆਪਣੇ ਘਰ ਕੋਈ ਸਨੇਹਾ ਭੇਜਿਆ।" ਮੂਰਤੀ ਦੀਆਂ ਅੱਖਾਂ ਡੁਲ੍ਹ ਪਈਆਂ ਸਨ।

--"ਤੁਸੀਂ ਤਾਂ ਕਮਲੀਓਂ !..." ਨਛੱਤਰ ਸੁਭਾਵਿਕ ਅੰਦਾਜ਼ 'ਚ ਬੋਲ-ਦਾ, ਭੂਮੀ ਪਤੀਆਂ ਅਤੇ ਮਾਇਆ ਧਾਰੀਆਂ ਦੇ ਚਰਿੱਤਰ ਬਾਰੇ ਦੱਸਣ ਲੱਗਿਆ —" ਉਹਨਾਂ ਨੂੰ ਉਸ ਦੇ ਕੰਮ ਨਾਲ ਸਬੰਧ ਸੀ ..

ਨਿਕੰਮੇ ਚੰਮ ਨੂੰ ਦਾਰੂ-ਬੂਟੀ ਦਿਵਾ ਕੇ ਉਹਨਾਂ ਨੂੰ ਕੀ ਮਿਲਣਾ ਸੀ।" ਮੂਰਤੀ ਅਤੇ ਪ੍ਰੇਮੀਂ ਕੁਝ ਸਮਾਂ ਨਛੱਤਰ ਕੋਲ ਬੈਠੀਆਂ। ਫੇਰ ਉਹ ਮੁੜ ਜਨਾਨੀਆਂ 'ਚ ਜਾ ਬੈਠੀਆਂ ਸਵੇਰ ਹੋਣ 'ਤੇ ਈ ਪ੍ਰਕਾਸ਼ ਆਪਣੇ ਘਰੋਂ ਚਾਹ ਦੀ ਬਾਲਟੀ ਭਰਵਾਕੇ ਲਿਆਇਆ। ਸਵਿੱਤਰੀ ਅਤੇ ਸੁਰਜੀਤ ਨੇ ਸਾਰਿਆਂ ਨੂੰ ਚਾਹ ਗਲਾਸਾਂ 'ਚ ਪਾਕੇ ਫੜਾਈ। ਉਹਨਾਂ ਦੇ ਚਾਹ ਪੀਂਦੇ-ਪੀਂਦੇ ਸੁਖੀਆ ਕਰਮ ਅਤੇ ਬਸਤੀ ਦੇ ਹੋਰ ਵੀਹ-ਪੱਚੀ ਮਜ਼ਦੂਰ ਆ ਪਹੁੰਚੇ। ਦਿਆਲੋ ਅਤੇ ਕਰਤਾਰਾ ਵੀ ਆ ਗਏ ਸਨ। ਪਿੰਡ 'ਚੋਂ ਸੱਤ-ਅੱਠ ਕਿਸਾਨ ਆਏ। ਗੁਟ-ਪੁਰੇ ਦੀ ਮਜ਼ਦੂਰ-ਕਿਸਾਨ ਸਭਾ ਦੇ ਪੰਦਰਾਂ-ਸੋਲਾਂ ਵਰਕਰ ਵੀ ਆ ਬੈਠੇ। ਬੂਟਾ, ਨਛੱਤਰ ਅਤੇ ਵਿਹੜੇ ਦੇ ਹੋਰ ਚਾਰ-ਪੰਜ ਬੰਦਿਆਂ ਨੇ ਅਰਥੀ ਤਿਆਰ ਕੀਤੀ। ਨਛੱਤਰ, ਬੂਟਾ ਅਤੇ ਵਿਹੜੇ ਦੇ ਦੋ ਹੋਰ ਬੰਦੇ ਅਰਥੀ ਚੁੱਕ ਸਿਵਿ-ਆਂ ਨੂੰ ਤੁਰੇ। ਅਰਥੀ ਦੇ ਮਗਰ-ਮਗਰ ਪੰਜਾਹ ਸੱਠ ਬੰਦੇ ਅਤੇ ਤੀਹ-ਪੈਂਤੀ

ਇਸਤਰੀਆਂ ਅੱਗੜ-ਪਿੱਛੜ ਤੁਰੀਆਂ। ਰੋੜਾਂ 'ਚ ਜਦ ਅਰਥੀ ਹੇਠਾਂ ਰੱਖੀ ਗਈ ਤਾਂ ਪਹਿਲਾਂ ਭੁੱਬਾਂ ਮਾਰਦੀ ਮੂਰਤੀ ਨੇ ਬੁੱਕਣ ਦੇ ਮੂੰਹ ਤੋਂ ਕੱਪੜਾ ਲਾਹ ਕੇ, ਉਸ ਦਾ ਮੂੰਹ ਵੇਖਿਆ। ਮੂਰਤੀ ਤੋਂ ਪਿੱਛੋਂ ਨਛੱਤਰ, ਪਿਉ ਦਾ ਆਖਰੀ ਵਾਰ ਮੂੰਹ ਵੇਖਣ ਲਈ ਬੈਠਾ। ਮੌਤ ਦੀ ਲੰਮੀ ਨੀਂਦ ਸੁੱਤੇ ਪਏ ਬੁੱਕਣ ਦਾ, ਖਿੱਪ ਵਰਗੀ ਘਸਮੈਲੀ ਦਾਹੜੀ ਅਤੇ ਮੁੱਛਾਂ 'ਚ ਛੁਪਿਆ ਮੂੰਹ ਨਛੱਤਰ ਨੂੰ ਕਹਿੰਦਾ ਜਾਪਿਆ— ਉਏ-ਸੱਤਿਆ! ਮੈਂ ਗਲਤ ਸਾਂ। ਮੈਨੂੰ ਆਪਣੀ ਗਲਤੀ ਉਸ ਸਮੇਂ ਮਹਿਸੂਸ ਹੋਈ ਜਿਸ ਸਮੇਂ ਮੈਂ ਅੰਤਮ-ਸਾਹਾਂ 'ਤੇ ਪਿਆ ਬੁੱਚੜਾਂ ਦੀਆਂ ਪੈਲੀਆਂ 'ਚ ਵੇਲਣੇ ਵਾਂਗ ਦੇਹ-ਵੇਲ ਰਿਹਾ ਸਾਂ...ਮੈਨੂੰ ਉਸ ਸਮੇਂ ਯਕੀਨ ਹੋਇਆ ਸੀ ਕਿ ਤੂੰ ਠੀਕ ਰਾਹ ਚੁਣਿਐ ।" ਬੁੱਕਣ ਦੇ ਮੂੰਹ ਵਲ ਤੱਕਦੇ ਨਛੱਤਰ ਨੂੰ ਨਛੱਤਰ ਦੇ ਚਾਚੇ ਪੂਰਨ ਨੇ ਬਾਹੋਂ ਫੜਕੇ ਉਠਾਉਂਦਿਆਂ ਆਖਿਆ,

-"ਬਸ, ਨਛੱਤਰਾ! ਬਸ ਮੁਰਦੇ ਨਾਲ ਬਹੁਤਾ ਮੋਹ ਨੀ ਕਰੀਦਾ।" ਨਛੱਤਰ ਦੇ ਉੱਠਣ 'ਤੇ ਅਰਥੀ ਫੇਰ ਉਠਾਈ ਗਈ। ਅੱਧੇ-ਪੌਣੇ ਘੰਟੇ 'ਚ ਉਹਨਾਂ ਬੁੱਕਣ ਦਾ ਸੰਸਕਾਰ ਕੀਤਾ। ਨਛੱਤਰ ਅਤੇ ਬੂਟਾ ਪੁਲੀਸ ਦਾ ਛਾਪਾ ਪੈਣ ਦੇ ਡਰੋਂ, ਸੰਸਕਾਰ ਕਰਨ ਤੋਂ ਬਾਅਦ ਸਿੱਧੇ ਨੱਥੂ ਦੇ ਘਰੇ ਚਲੇ ਗਏ ਸਨ। ਉਹ ਦੋਵੇਂ ਦੂਜੇ ਦਿਨ ਘੰਟੇ-ਸਵਾ ਘੰਟੇ ਲਈ ਘਰ ਆਏ ਸਨ। ਉਹ ਕੁਝ ਮਿੰਟ ਤਾਂ ਸੱਥਰ 'ਤੇ ਬੈਠੀਆਂ ਪ੍ਰੇਮੀਂ ਹੋਰਾਂ ਕੋਲ ਬੈਠੇ ਸਨ। ਫਿਰ ਬੂਟਾ ਨਛੱਤਰ ਨੂੰ ਕੋਠੜੀ 'ਚ ਲੈ ਗਿਆ ਸੀ। ਉਸ ਨੇ ਡਹੇ ਮੰਜੇ 'ਤੇ ਬੈਠ ਨਛੱਤਰ ਨੂੰ ਕਿਹਾ ਸੀ,

"ਯਾਰ ਮੇਰਾ ਖਿਆਲ ਐ ਕੱਲ੍ਹ ਨੂੰ ਪ੍ਰਕਾਸ਼ ਕਰਵਾਦੀਏ ?"

"ਐਵੇਂ ਯਾਰ! ਇਹ ਫਾਰਮੈਲਟੀ ਕਰਨ ਦੀ ਆਪਾਂ ਨੂੰ ਕੀ ਜਰੂਰਤ ਐ .."ਖੜਾ-ਖੜਾ ਨਛੱਤਰ ਦੂਸਰੇ ਮੰਜੇ ਤੇ ਬੈਠ, ਆਪਣੀ ਗੱਲ ਜਾਰੀ ਰੱਖਦਾ ਬੋਲਿਆ--"...ਨਾਲੇ ਪਾਠ ਖੁਲ੍ਹਵਾਉਣਾ ਆਪਣੇ ਵਾਸਤੇ ਉਈਂ ਠੀਕ ਨੀ... ਜਦ ਆਪਾਂ ਰੱਬ ਨੂੰ ਨੀ ਮੰਨਦੇ ਬਾਕੀ ਉੱਤੋਂ ਘੋਲ ਚੱਲ ਰਿਹਾ ਐ।"

"ਗੁਰੂ ਗਰੰਥ ਸਾਹਿਬ ਨੂੰ ਤਾਂ ਆਪਾਂ ਰੱਦ ਨੀ ਕਰਦੇ ?" ਇਹ ਤਾਂ ਸਾਡੇ ਪੰਜਾਬ ਦੀ ਇਤਿਹਾਸਕ ਅਤੇ ਸਾਹਿਤਕ ਵਿਰਾਸਤ ਐ । ਘੋਲ ਤੇ ਅਸਰ ਤਾਂ ਪਊ ਜੇ ਆਪਾਂ ਘਰ ਰਹਾਂਗੇ । ਪਾਠੀ ਆਪੇ ਪਾਠ ਕਰੀ ਜਾਇਆ ਕਰੂ । ਭੋਗ ਵਾਲੇ ਦਿਨ ਅੱਧਾ-ਘੰਟਾ ਚੌਕਸੀ ਨਾਲ ਆਜਾਂਗੇ ।"

"ਵਿਰਾਸਤ ਤਾਂ ਹੈ, ਪਰ ਵਿਰਾਸਤ ਦਾ ਵਿਖਾਵਾ ਕਰਨ ਦੀ ਕੋਈ ਜਰੂਰਤ ਨਹੀਂ ?"

"ਯਾਰ-ਪ੍ਰਕਾਸ਼ ਕਰਵਾਉਣ ਨਾਲ ਘਰ ਦਾ ਸੋਗੀ ਮਹੌਲ ਬਦਲ ਜਾਂਦੈ ।"

ਉਹਨਾਂ 'ਚ ਜਿਹੀ ਵਾਰਤਾਲਾਪ ਚੱਲ ਈ ਰਹੀ ਸੀ ਕਿ ਸੁਰਜੀਤ ਆ ਗਈ । ਉਹ ਨਛੱਤਰ ਵਾਲੇ ਮੰਜੇ 'ਤੇ ਬੈਠ, ਚੱਲਦੀ ਗੱਲ 'ਚ ਹਿੱਸਾ ਪਾਉਂਦੀ ਦਲੀਲ ਦੇਣ ਲੱਗੀ,

"ਵੇਖੋ ਬਾਈ ! ਘਰ ਦਾ ਸੋਗੀ ਮਹੌਲ ਤਾਂ ਉਸਾਰੂ ਗੱਲਾਂ-ਬਾਤਾਂ ਰਾਹੀਂ ਵੀ ਤਬਦੀਲ ਕੀਤਾ ਜਾ ਸਕਦੈ ।" ਸੁਰਜੀਤ ਆਪਣੇ ਗੋਰੇ ਅਤੇ ਚੌੜੇ ਮੱਥੇ ਨੂੰ ਲੇਡੀ ਘੜੀ ਵਾਲੇ ਹੱਥ ਨਾਲ ਸੁਭਾਵਿਕ ਨੱਪਦੀ ਬੋਲੀ—"...ਪਰ ਵੇਖਣ ਵਾਲੀ ਗੱਲ ਇਹ ਐ ਕਿ ਪਾਠ ਨਾ ਰੱਖਣ ਨਾਲ ਆਮ ਲੋਕਾਂ 'ਤੇ ਕੀ ਪ੍ਰਭਾਵ ਪਊ ?" ਸੁਰਜੀਤ ਦੀ ਚੱਲਦੀ ਗੱਲ ਦੇ ਵਿਚਕਾਰ ਦੀ ਈ ਬੂਟਾ ਬੋਲਿਆ--"ਸ਼ਰਤੀਆਂ ਬੁਰਾ ਅਸਰ ਪਊ !"

"ਬੁਰਾ ਅਸਰ ਅਧਿਆਤਮਵਾਦੀ ਵਿਚਾਰਧਾਰਾ ਨੂੰ ਵੜ੍ਹਾਵਾ ਦੇਣ ਨਾਲ ਵੀ ਪਊ ।"

"ਗੁਰੂ ਗਰੰਥ ਸਾਹਿਬ ਕੀ ਅਧਿਆਤਮਵਾਦੀ ਐ ?"

"ਅਧਿਆਤਮਵਾਦੀ ਨਹੀਂ ਤਾਂ ਕੀ ਪਦਾਰਥਵਾਦੀ ਐ ?"

ਉਹਨਾਂ ਦੋਵਾਂ ਵਿਚਕਾਰ ਚੱਲ ਰਹੀ ਬਹਿਸ ਨੋਕ-ਝੋਕ 'ਚ ਬਦਲੀ । ਸੁਰਜੀਤ, ਨਛੱਤਰ ਦੇ ਵਿਚਾਰ ਦੀ ਪੁਸ਼ਟੀ ਕਰਦੀ ਬੋਲੀ—"ਬਿਨਾਂ ਸ਼ੱਕ ਭਾਈ ਬੂਟਿਆ । ਗੁਰੂ ਗਰੰਥ ਸਾਹਿਬ ਅਧਿਆਤਮਵਾਦੀ ਥਿਊਰੀ ਐ ।"

"ਜੇ ਥੋੜੀ ਗੱਲ ਠੀਕ ਵੀ ਮੰਨ ਲਈਏ, ਫੇਰ ਵੀ ਲੋਕਾਂ 'ਤੇ ਬੁਰਾ ਅਸਰ ਤਾਂ ਪਊ-ਈ-ਪਊ। ਬੂਟਾ ਆਪਣੇ ਸਟੈਂਡ ਤੋਂ ਕੁਝ ਨਾ ਕੁਝ ਪਿੱਛੇ ਹਟਿਆ। ਨਛੱਤਰ ਨੂੰ ਨਾ ਚਾਹੁੰਦਿਆਂ ਵੀ ਪਾਠ-ਪ੍ਰਕਾਸ਼ ਕਰਵਾਉਣ ਲਈ ਬੂਟੇ ਨਾਲ ਸਹਿਮਤ ਹੋਣਾ ਪਿਆ। ਬੁੱਕਣ ਦੀ ਮੌਤ ਤੋਂ ਤਿੰਨ ਦਿਨ ਬਾਅਦ ਈ, ਨੱਥੂ, ਪ੍ਰਕਾਸ਼ ਅਤੇ ਸੁਖੀਏ ਹੋਰਾਂ ਨੇ ਨਛੱਤਰ ਕੀ ਝੁਲਾਨੀ 'ਚ ਪਾਠ ਖੁਲ੍ਹਵਾਇਆ। ਪਾਠ ਖੁਲ੍ਹਵਾਉਣ ਤੋਂ ਚੌਥੇ ਦਿਨ ਡੂੰਗਰ ਪ੍ਰਧਾਨ, ਬੁੱਕਣ ਦੀ ਮੌਤ 'ਤੇ ਅਫਸੋਸ ਕਰਨ ਲਈ ਆਇਆ। ਉਸ ਨੇ ਜਦ ਝੁਲਾਨੀ 'ਚ ਖੁਲ੍ਹੇ ਪਾਠ ਵਲ, ਅੱਖਾਂ 'ਤੇ ਲੱਗੀਆਂ ਐਨਕਾਂ ਦੇ ਸ਼ੀਸ਼ਿਆਂ ਵਿਚ ਦੀ ਤੱਕਿਆ। ਇਉਂ ਤੱਕਦਿਆਂ ਉਸ ਦੀ ਕੱਟੀ ਕਰੜ ਬਰੜੀ ਦਾੜ੍ਹੀ-ਮੁੱਛਾਂ ਵਾਲਾ ਗੋਰਾ ਮੂੰਹ ਅਤੇ ਚੌੜਾ ਮੱਥਾ ਤਣਿਆ। ਉਸ ਦਿਨ ਕੁਦਰਤੀ ਬੂਟਾ ਅਤੇ ਨਛੱਤਰ ਅੱਧੇ-ਪੌਣੇ ਘੰਟੇ ਲਈ ਚੌਕਸੀ ਨਾਲ ਘਰ ਆਏ ਹੋਏ ਸਨ। ਉਹਨਾਂ ਵਲ ਗੁਸੈਲੀ ਨਜਰ ਮਾਲ ਤੱਕਦੇ ਡੂੰਗਰ ਨੇ ਖਰਵੀਂ ਅਵਾਜ 'ਚ ਸਵਾਲ ਕੀਤਾ,

"ਵਈ ! ਇਹ ਵੰਝ ਗੱਡੇ ਬਿਨਾਂ ਇੱਜਤ ਨੀ ਸੀ ਰਹਿੰਦੀ ਥੋਡੀ ?"

"ਪ੍ਰਧਾਨ ! ਇੱਜਤ ਦੀ ਗੱਲ ਨੀ। ਲੋਕਾਂ ਦਾ ਵੀ ਖਿਆਲ ਰੱਖਣਾ ਚਾਹੀਦੈ ਸਾਨੂੰ।" ਫਿੱਕੀ ਗਾਜਰ ਰੰਗੀ ਪਾਪਲੀਨ ਦਾ ਖੁਲ੍ਹਾ ਕੁੜਤਾ-ਪਜਾਮਾ ਪਹਿਨੀ ਤੇ ਟੱਪ ਵਾਂਗੂ ਖੜੇ ਡੂੰਗਰ ਵਲ ਦੋਸ਼ੀ ਅੰਦਾਜ 'ਚ ਤੱਕਦੇ ਬੂਟੇ ਨੇ ਜਵਾਬ ਦਿੱਤਾ। ਬੂਟੇ ਕੋਲ ਬੈਠਾ ਨਛੱਤਰ ਚੁੱਪ ਰਿਹਾ। ਬੂਟੇ ਦੇ ਜਵਾਬ ਤੋਂ ਚਿੜਦਾ ਡੂੰਗਰ ਆਪਣੇ ਸਿਰ 'ਤੇ ਸਿੱਧੇ ਜਿਹੇ ਢੰਗ ਨਾਲ ਬੰਨੀ ਅੱਧੋਰਾਣੀ ਪੱਗ ਨੂੰ ਖੱਬੇ ਹੱਥ ਨਾਲ ਹੇਠਾਂ ਨੂੰ ਦੱਬਦਾ ਪੀਹਲਾਂ ਨਾਲੋਂ ਉੱਚੀ ਅਵਾਜ 'ਚ ਬੋਲਿਆ,

"ਕਮਾਲ ਦੀ ਗੱਲ ਐ।" ਫੇਰ ਥੋਡਾ ਵੱਡੇ ਕਾਮਰੇਡਾਂ ਦਾ ਲੋਕਾਂ ਨਾਲੋਂ ਕੀ ਫਰਕ ਹੋਇਆ ?" ਉੱਚੀ ਅਵਾਜ 'ਚ ਬੋਲਦਾ ਡੂੰਗਰ, ਨਛੱਤਰ ਨੂੰ ਕਹਿਣ ਲੱਗਾ—"ਹਾਂ ! ...ਤੂੰ ਵੀ ਬੋਲ...ਲੱਕੜ ਦਾ ਹਨੂਮਾਨ ਬਣਿਆ ਬੈਠੈਂ ਹੁਣ ?" ਪ੍ਰਧਾਨ ਦੀ ਅਵਾਜ ਸੁਣ ਕੇ, ਮੂਰਤੀ ਅਤੇ ਪ੍ਰੀਮੀਂ ਵੀ ਉਹਨਾਂ

ਕੋਲ ਆ ਗਈਆਂ ਸਨ। ਉਹ ਖੜ੍ਹੇ ਡੂੰਗਰ ਵਲ ਭਵੱਤਰੀਆਂ-ਭਵੱਤਰੀਆਂ ਤੱਕ ਰਹੀਆਂ ਸਨ। ਨਛੱਤਰ ਮਨ ਈ ਮਨ 'ਚ ਡੂੰਗਰ ਦੇ ਸਟੈਂਡ ਨੂੰ ਠੀਕ ਸਮਝ ਰਿਹਾ ਸੀ। ਬੂਟਾ, ਡੂੰਗਰ ਦੀਆਂ ਗੱਲਾਂ ਤੋਂ ਖਿਝ ਮਹਿਸੂਸ ਕਰਦਾ ਉਸ ਨੂੰ ਬੈਠਣ ਲਈ ਆਖਣ ਲੱਗਾ।

"ਤੂੰ ਬੈਠ ਤਾਂ ਜਾਹ ਐਵੇਂ ਖੜਾ ਟੱਪੀ ਜਾਨੈਂ।"

"ਥੋਡੇ ਰੱਦੀ ਬੰਦਿਆਂ ਕੋਲੇ ਬੈਠਣਾਂ ਵੀ ਕੀ ਐ... ਜਿਹੜੇ ਕਹਿੰਦੇ ਕੁਛ ਓਂ ਤੇ ਕਰਦੇ ਕੁਖ ਹੋਰ ਓਂ।"

"ਯਾਰ-ਪ੍ਰਧਾਨ! ਬੈਠ ਕੇ ਤਾਂ ਗੱਲ ਸੁਣ। ਸਾਨੂੰ ਇਹ ਪੰਗਾ ਮਜਬੂਰੀ 'ਚ ਕਰਨਾ ਪਿਆ।" ਬੂਟੇ ਨੇ ਡੂੰਗਰ ਨੂੰ ਹਲੇਮੀਂ ਅਤੇ ਨਿਮਰਤਾ ਨਾਲ ਬੈਠਣ ਲਈ ਕਿਹਾ। ਨਛੱਤਰ ਅਤੇ ਪ੍ਰੇਮੀ ਦੇ ਕਈ ਵਾਰ ਆਖਣ 'ਤੇ ਡੂੰਗਰ ਮਸਾਂ ਬੈਠਾ। ਬੈਠਾ ਡੂੰਗਰ, ਉਹਨਾਂ 'ਤੇ ਵਿਅੰਗ ਕਰਦਾ ਬੋਲਿਆ—

"ਅੱਜ ਤਾਂ ਥੋਨੂੰ ਢੋਲਕੀ ਕੁੱਟ ਘਰ ਲਿਆਉਣ ਦੀ ਮਜਬੂਰੀ ਹੋਗੀ... ਕੱਲ੍ਹ ਨੂੰ ਕਿਤੇ ਇਨਕਲਾਬ ਤੋਂ ਭਗੌੜੇ ਹੋਣ ਦੀ ਮਜਬੂਰੀ ਨਾ ਹੋ ਜੇ?"

ਬੂਟਾ, ਡੂੰਗਰ ਦੀਆਂ ਗੱਲਾਂ ਤੋਂ ਉਕਤਾਅ ਕੇ ਉੱਠਿਆ ਅਤੇ ਕੋਠੜੀ 'ਚ ਜਾਪਿਆ। ਨਛੱਤਰ,ਉਸ ਨੂੰ ਠੰਡਾ ਕਰਨ ਦੇ ਉਦੇਸ਼ ਨਾਲ ਗੱਲਾਂ ਕਰਨ ਲੱਗਾ। ਮੂਰਤੀ, ਡੂੰਗਰ ਦੇ ਸੁਭਾਅ 'ਤੇ ਮਨ ਈ ਮਨ 'ਚ ਹੱਸਦੀ ਚਾਹ ਬਨਾਉਣ ਲਈ ਚਲੀ ਗਈ। ਠੰਡਾ ਹੁੰਦਾ ਡੂੰਗਰ ਅਪਣੱਤ ਭਰੇ ਅੰਦਾਜ਼ 'ਚ ਪ੍ਰੇਮੀ ਅਤੇ ਨਛੱਤਰ ਨਾਲ ਬੁੱਕਣ ਦੀ ਮੌਤ ਬਾਰੇ ਗੱਲਾਂ ਕਰਨ ਲੱਗਿਆ।

## ਸਤਾਰਾਂ

ਬੁੱਕਣ ਦੇ ਭੋਗ 'ਤੇ ਨਛੱਤਰ. ਬੂਟਾ, ਜਗਵੰਤ ਅਤੇ ਸਭਾ ਦੇ ਕਈ ਹੋਰ ਸਰਗਰਮ ਮੈਂਬਰ ਨਾ ਪਹੁੰਚ ਸਕੇ। ਉਹਨਾਂ ਦੇ ਨਾ ਪਹੁੰਚਣ ਦਾ ਕਾਰਨ ਬਣਿਆ, ਕਿ ਸਾਂਝੀ-ਐਕਸ਼ਨ ਕਮੇਟੀ ਦੀ ਅਗਵਾਈ ਹੇਠਲੇ ਮਜਾਹਰਾਕਾਰੀ-ਆਂ ਨੇ ਆਪਣੀਆਂ ਹੱਕੀ ਮੰਗਾਂ ਲਈ, ਜਦ ਸ਼ਹਿਰ 'ਚ ਲੱਗਿਆ ਦਫਾ ਇੱਕ ਸੌ ਚਤਾਲੀ ਤੋੜ ਕੇ ਮਜਾਹਰਾ ਕੱਢਿਆ ਤਾਂ ਪੁਲੀਸ ਨੇ ਉਸ ਸਮੇਂ

ਡੀ.ਸੀ. ਅਤੇ ਐਸ.ਐਸ.ਪੀ. ਦੇ ਹੁਕਮਾਂ ਦੀ ਪਾਲਣਾ ਕਰਦਿਆਂ ਮਜਾਹਰਾ-ਕਾਰੀਆਂ 'ਤੇ ਪਹਿਲਾਂ ਅੱਥਰੂ ਗੈਸ ਦੇ ਗੋਲਿਆਂ ਅਤੇ ਫੇਰ ਲਾਠੀਆਂ ਦਾ ਮੀਂਹ ਵਰ੍ਹਾਇਆ ਸੀ। ਮੂਹਰਿਓਂ ਮਜਾਹਰਾਕਰੀਆਂ ਨੇ ਇੱਟਾਂ-ਰੋੜਿਆਂ ਦੀ ਪੁਲੀਸ 'ਤੇ ਵਾਛੜ ਕਰ ਦਿੱਤੀ ਸੀ। ਪੁਲੀਸ ਦੀਆਂ ਲਾਠੀਆਂ ਨਾਲ ਜਿਥੇ ਕਿੰਨੇ ਈ ਮਜਾਹਰਾਕਾਰੀ ਜਖਮੀ ਹੋਏ ਸਨ, ਉੱਥੇ ਮਜਾਹਰਾਕਰੀਆਂ ਦੇ ਇੱਟਾਂ-ਰੋੜਿਆਂ ਨਾਲ ਵੀ ਤਕਰੀਬਨ ਦਰਜਨ ਕੁ ਪੁਲਸੀਆਂ ਦੇ ਬਥਾੜ ਛਾਂਗੇ ਗਏ ਸਨ। ਇਸ ਘਟਨਾਂ ਤੋਂ ਬਾਅਦ ਪੁਲੀਸ, ਮਜਾਹਰਾਕਰੀਆਂ ਦੇ ਆਗੂਆਂ ਨੂੰ ਗ੍ਰਿਫਤਾਰ ਕਰਨ ਲਈ ਪਹਿਲਾਂ ਨਾਲੋਂ ਵਧੇਰੇ ਸਰਗਰਮ ਹੋ ਗਈ ਸੀ। ਆਗੂਆਂ ਦੇ ਪਿੰਡਾਂ 'ਚ ਪੁਲੀਸ ਚੌਕੀਆਂ ਬਿਠਾਈਆਂ ਗਈਆਂ ਸਨ। ਗੁਰਪੁਰੇ 'ਚ ਬੈਠੀ ਪੁਲੀਸ ਚੌਂਕੀ ਦੇ ਸਿਪਾਹੀ ਨਛੱਤਰ, ਬੂਟੇ ਅਤੇ ਜਗਵੰਤ ਹੋਰਾਂ ਦੀ ਤਲਾਸ ਕਰਨ ਲਈ, ਗੁਰਪੁਰੇ ਦੀਆਂ ਬੀਹੀਆਂ 'ਚ ਹੇਲੀਆਂ ਦਿੰਦੇ ਰਹਿੰਦੇ ਸਨ। ਪੁਲੀਸ ਦੀਆਂ ਵਧੀਆਂ ਸਰਗਰਮੀਆਂ ਨੂੰ ਵੇਖਦਿਆਂ, ਪਾਰਟੀ ਵਲੋਂ ਨਛੱਤਰ, ਬੂਟੇ, ਜਗਵੰਤ ਅਤੇ ਸਭਾ ਦੇ ਕਈ ਹੋਰ ਰੂਪੋਸ਼ ਆਗੂਆਂ 'ਤੇ ਬੁੱਕਨ ਦੇ ਭੋਗ 'ਚ ਸ਼ਾਮਲ ਹੋਣ 'ਤੇ ਪਾਬੰਦੀ ਲਾਈ ਗਈ ਸੀ ਜੇ ਉਹ ਭੋਗ 'ਚ ਸ਼ਾਮਲ ਹੋਣ ਆਏ ਹੁੰਦੇ ਤਾਂ ਉਹ ਫੜੇ ਵੀ ਜਾ ਸਕਦੇ ਸਨ ਕਿਉਂਕਿ ਭੋਗ ਵਾਲੇ ਦਿਨ ਪੁਲੀਸ ਨੇ ਨਛੱਤਰ ਕਾ ਸਾਰਾ ਘਰ ਆ ਘੇਰਿਆ ਸੀ। ਭੋਗ 'ਚ ਸ਼ਾਮਲ ਹੋਣ ਵਾਲੇ ਹਰ ਇਕ ਬੰਦੇ ਦੀ ਪੁਲੀਸ ਨੇ ਪੜਤਾਲ ਕੀਤੀ ਸੀ।

ਨਛੱਤਰ ਹੋਰੀਂ, ਪੁਲੀਸ ਦੀ ਘਰ ਘੇਰਨ ਅਤੇ ਭੋਗ 'ਚ ਸ਼ਾਮਲ ਹੋਣ ਵਾਲੇ ਹਰ ਇੱਕ ਬੰਦੇ ਦੀ ਜਾਂਚ-ਪੜਤਾਲ ਕਰਨ ਦੀ ਘਟਨਾ ਤੋਂ ਬਾਅਦ, ਪਹਿਲਾਂ ਨਾਲੋਂ ਵਧੇਰੇ ਚੌਕਸੀ ਤੋਂ ਕੰਮ ਲੈਣ ਲੱਗ ਪਏ ਸਨ। ਬੂਟੇ ਨੇ ਤਾਂ ਆਪਣੇ ਸਿਰ ਉੱਤਲੇ ਕੇਸ ਨਹੀਂ ਕਟਵਾਏ ਸਨ। ਨਾ ਈ ਦਾਹੜੀ-ਮੁੱਛਾਂ ਦੀ ਸੇਵ ਕਰਵਾਈ ਸੀ। ਪਰ ਨਛੱਤਰ ਅਤੇ ਜਗਵੰਤ ਹੋਰੀਂ ਦਾਹੜੀ ਮੁੱਛਾਂ ਦੀ ਸੇਵ ਕਰਵਾਉਣ ਅਤੇ ਸਿਰ ਉੱਤਲੇ ਵਾਲਾਂ ਦੀਆਂ ਨਿੱਕੀਆਂ-ਨਿੱਕੀਆਂ

ਬੋਦੀਆਂ ਕਰਵਾਉਣ ਬਾਅਦ ਬਾਬੂ ਜੀ ਬਣ ਗਏ ਸਨ। ਪਾਰਟੀ ਦੀਆਂ ਹਦਾਇਤਾਂ ਅਨੁਸਾਰ, ਉਹਨਾਂ ਨੇ ਆਪਣੇ ਉਹਨਾਂ ਅੱਡਿਆਂ 'ਤੇ ਇੱਕਠੇ ਹੋਣਾ ਘਟਾਅ ਦਿੱਤਾ ਸੀ, ਜਿਹੜੇ ਪੁਲਸ ਦੀ ਲਿਸਟ 'ਚ ਆ ਚੁੱਕੇ ਸਨ। ਹੁਣ ਤਾਂ ਉਹ ਆਪਣੀਆਂ ਮੀਟਿੰਗਾਂ ਵੀ ਉਹਨਾਂ ਅੱਡਿਆਂ 'ਤੇ ਕਰਨ ਲੱਗ ਪਏ ਸਨ, ਜਿਹੜੇ ਪੁਲਸ ਦੇ ਨੋਟਿਸ 'ਚ ਨਹੀਂ ਸਨ। ਜਿਹੇ ਅੱਡੇ, ਉਹਨਾਂ ਦੇ ਕੋਠੇ ਗੁਰੂ 'ਚ ਵੀ ਸਨ। ਕੋਠੇ ਗੁਰੂ ਦਾ, ਲੰਮੇ ਕੱਦ ਅਤੇ ਪਤਲੇ ਸਰੀਰ ਅਤੇ ਨਿੱਘੇ ਸੁਭਾਅ ਵਾਲਾ ਆਰ. ਐਮ. ਪੀ, ਡਾਕਟਰ ਰਾਜ ਅਤੇ ਦਰਮਿਆਨੇ ਕੱਦ, ਭਰਵੇਂ ਸਰੀਰ, ਰੁੱਡੇ ਸਿਰ, ਗੋਰੇ ਰੰਗ ਅਤੇ ਖੁਲ੍ਹੇ-ਡੁਲ੍ਹੇ ਸੁਭਾਅ ਵਾਲਾ ਮਾਸਟਰ ਗੋਪਾਲ, ਉਹਨਾਂ ਦੇ ਭਰੋਸੇਯੋਗ ਹਮਦਰਦ ਸਨ। ਇਸ ਲਈ ਉਹਨਾਂ ਨੇ, ਸਾਂਝੀ-ਐਕਸ਼ਨ ਕਮੇਟੀ ਵਲੋਂ ਲੜੇ 'ਜਾ ਰਹੇ ਘੋਲ ਦੇ ਅਗਲੇ ਪੜਾਅ ਬਾਰੇ ਤਹਿ ਕੀਤੇ ਗਏ, ਬੱਸਾਂ ਦੀ ਫੂਕ-ਕੱਢੋ ਐਕਸ਼ਨ ਬਾਰੇ ਵਿਚਾਰ ਕਰਨ ਅਤੇ ਕਈ ਹੋਰ ਏਜੰਡੇ ਵਿਚਾਰਨ ਲਈ, ਆਪਣੀ ਮੀਟਿੰਗ ਡਾ: ਰਾਜ ਦੇ ਘਰ ਰੱਖੀ ਸੀ।

ਨਛੱਤਰ ਅਤੇ ਜਗਵੰਤ ਹੋਰਾਂ ਦੇ ਸੇਵ ਕੀਤੇ ਮੂੰਹ ਅਤੇ ਨਿੱਕੀਆਂ-ਨਿੱਕੀਆਂ ਬੋਦੀਆਂ ਵਲ ਤੱਕਦੇ ਡਾ: ਰਾਜ, ਉਸ ਦੀ ਲੰਮੇ ਕੱਦ, ਸਾਉਲੇ ਰੰਗ, ਪਤਲੇ ਸਰੀਰ ਅਤੇ ਹੱਸ ਮੁਖ ਸੁਭਾਅ ਵਾਲੀ ਪਤਨੀ ਸੁਖਪਾਲ, ਅਤੇ ਉਹਨਾਂ ਦੇ ਬੱਚਿਆਂ ਦਾ ਮੱਲੋ-ਮੱਲੀ ਹਾਸਾ ਨਿੱਕਲਿਆ। ਨਛੱਤਰ ਨੇ ਉਹਨਾਂ ਦੀ, ਵੱਡੀਆਂ-ਵੱਡੀਆਂ ਲਟਾਇਣਾਂ ਵਾਲੀ ਸਬਾਤ 'ਚ ਡਹੇ ਮੰਜੇ 'ਤੇ ਬੈਠਦਿਆਂ ਪੁੱਛਿਆ —"ਸਾਥੀ ਹੋਰੀਂ ਨੀ ਪਹੁੰਚੇ ਹਾਲੇ ?"

"ਮੇਰਾ ਖਿਆਲ ਐ ਉੱਧਰ ਮਾਸਟਰ ਵਲ ਆਗੇ ਹੋਣਗੇ।"

'ਆਹੋ ਉੱਧਰ ਈ ਆਏ ਹੋਏ ਐ ਬਾਈ !" ਮਾਸਟਰ ਗੋਪਾਲ ਦੇ ਘਰੋਂ ਜਾਕੇ ਆਈ ਸੁਖ਼ਪਾਲ ਨੂੰ ਮਾਸਟਰ ਗੋਪਾਲ ਦੇ ਘਰ ਪਹੁੰਚੇ ਸਾਥੀ ਅਤੇ ਬੂਟੇ ਦੇ ਆਉਣ ਬਾਰੇ ਪਤਾ ਸੀ। ਬੂਟੇ ਵਾਲੇ ਮੰਜੇ 'ਤੇ ਬੈਠੇ ਪ੍ਰਕਾਸ਼ ਨੇ ਸਵਾਲ ਕੀਤਾ,

"ਉਹੀ, ਮਾਸ਼ਟਰ ਗੁਪਾਲ ਐ, ਜੀਹਦਾ ਪਿਉ ਕਾਂਗਰਸੀਐ ?"

"ਹਾਂ, ਉਹੀ।" ਡਾਕਟਰ ਰਾਜ ਨੇ ਤਾਂ ਪ੍ਰਕਾਸ਼ ਦੀ ਗੱਲ ਦਾ ਸੁਭਾਵਿਕ ਲਹਿਜੇ ਜਵਾਬ ਦਿੱਤਾ। ਪਰ ਨਛੱਤਰ ਨੇ ਪ੍ਰਕਾਸ਼ ਦੇ ਸਵਾਲ ਕਰਨ ਦੇ ਅੰਦਾਜ਼ ਨੂੰ ਭਾਂਪਦਿਆਂ ਪ੍ਰਕਾਸ਼ ਨੂੰ ਮਾਸਟਰ ਗੋਪਾਲ ਅਤੇ ਉਸ ਦੇ ਪਿਤਾ ਬਾਰੇ ਜਾਣਕਾਰੀ ਦੇਣੀ ਸ਼ੁਰੂ ਕੀਤੀ। ਜਾਣਕਾਰੀ ਦਿੰਦਿਆਂ ਉਸ ਨੇ ਸਾਫ ਕੀਤਾ ਕਿ ਬੇਸ਼ੱਕ ਮਾਸਟਰ ਦਾ ਪਿਉ ਆਪਣੇ ਕੰਮਾਂ-ਧੰਦਿਆਂ ਕਾਰਨ ਕਾਂਗਰਸ 'ਚ ਜੁੜਿਐ, ਪਰ ਉਂਝ ਉਹ ਹੈ ਵਧੀਆ ਸੁਭਾਅ ਦਾ। ਆਮ ਲੋਕਾਂ ਵਿਚ ਉਸਦਾ ਵਧੀਆ ਵਕਾਰ ਐ। ਬਾਕੀ ਮਾਸਟਰ ਗੋਪਾਲ ਤਾਂ ਉਦੋਂ ਤੋਂ ਈ ਨਕਸਲਵਾੜੀ ਲਹਿਰ ਦਾ ਹਮਦਰਦ ਤੁਰਿਆ ਆ ਰਿਹਾ ਐ, ਜਦ ਤੋਂ ਪੰਜਾਬ 'ਚ ਇਸ ਲਹਿਰ ਦਾ ਜਨਮ ਹੋਇਐ ... ।"

ਨਛੱਤਰ ਹਾਲੇ, ਪ੍ਰਕਾਸ਼ ਨੂੰ ਉਹਨਾਂ ਬਾਰੇ ਜਾਣਕਾਰੀ ਦੇ ਰਿਹਾ ਸੀ ਕਿ ਇਨੇਂ ਨੂੰ ਸਾਥੀ, ਬੂਟਾ ਅਤੇ ਮਾਸਟਰ ਗੋਪਾਲ ਹੋਰੀਂ ਵੀ ਆ ਗਏ। ਉਹਨਾਂ ਸਾਰਿਆਂ ਵਿਚਕਾਰ, ਸਾਂਝੀ ਐਕਸ਼ਨ ਕਮੇਟੀ ਵਲੋਂ ਲੜੇ ਜਾ ਰਹੇ ਘੋਲ ਬਾਰੇ ਆਮ ਗੱਲਾਂ-ਬਾਤਾਂ ਚੱਲ ਪਈਆਂ। ਗੱਲਾਂ ਕਰਦਾ-ਕਰਦਾ ਡਾ: ਰਾਜ ਜਦ ਮੁਸਕਰਾਉਂਦਾ ਸੀ ਤਾਂ ਉਸ ਦੀ ਉੱਤਲੀ ਦੰਦਵੀੜ ਦੇ ਦੋ ਦੰਦ ਸਾਫ਼ ਨਜ਼ਰ ਆਉਂਦੇ ਸਨ। ਮਾਸਟਰ ਦੀ ਗੱਲ-ਬਾਤ 'ਚੋਂ, ਮਾਸਟਰ ਦੇ ਮਨ ਅੰਦਰਲੀ, ਕਾਮਰੇਡ ਚਾਰੂ ਮਜੂਮਦਾਰ ਪ੍ਰਤੀ ਸ਼ਰਧਾ ਡੁਲ੍ਹ-ਡੁਲ੍ਹ ਪੈਂਦੀ ਸੀ। ਸੁਖਪਾਲ ਦੇ ਮੂੰਹੋਂ ਵਾਰ-ਵਾਰ ਨਿਕਲਦਾ "ਬਾਈ" ਸ਼ਬਦ ਸੁਖਪਾਲ ਦੇ ਮਨ ਅੰਦਰਲੇ, ਕਮਿਊਨਿਸਟ ਇਨਕਲਾਬੀਆਂ ਪ੍ਰਤੀ ਮੋਹ ਨਾਲ ਗੜੁੱਚ ਹੋਇਆ ਸੀ। ਅੱਧਾ-ਪੌਣਾ ਘੰਟਾ ਗੱਲਾਂ ਮਾਰਨ ਬਾਅਦ, ਮਾਸਟਰ ਗੁਪਾਲ ਆਪਣੇ ਭਾਰੇ ਮੂੰਹ ਉੱਤਲੀ ਕੱਟਵੀਂ ਦਾਹੜੀ ਠੋਡੀ ਤੋਂ ਖੁਰਕਦਾ, ਆਪਣੇ ਘਰ ਨੂੰ ਤੁਰਿਆ। ਡਾ: ਰਾਜ, ਸਬ੍ਹਾਤ ਮੂਹਰਲੇ ਬਰਾਂਡੇ 'ਚ ਸੁੱਤੇ ਪਏ ਆਪਣੇ ਬੱਚਿਆਂ ਕੋਲ ਗਿਆ। ਸੁਖਪਾਲ ਨੇ ਪਹਿਲਾਂ ਸਬ੍ਹਾਤ 'ਚ ਪਈ ਲੋਹੇ ਦੀ ਪੇਟੀ 'ਚੋਂ ਤਿੰਨ ਖੇਸ ਕੱਢਕੇ, ਇੱਕ-ਇੱਕ ਖੇਸ ਉਹਨਾਂ ਦੇ ਤਿੰਨਾਂ ਮੰਜਿਆਂ 'ਤੇ ਧਰਿਆ ਫਿਰ ਸ਼ਾਮ ਦੀ ਦਾਲ-ਰੋਟੀ ਵਾਲੇ ਭਾਂਡੇ

ਚੱਕ ਵਿਹੜੇ ਵਿਚਲੇ ਨਲਕੇ ਤੇ ਗਈ। ਸਾਥੀ ਹੱਥਲੀ ਨੋਟ ਬੁੱਕ ਵਲ ਥੋੜਾ ਜਿਹਾ ਝੁਕਕੇ, ਮੀਟਿੰਗ ਦੀ ਕਾਰਵਾਈ ਸ਼ੁਰੂ ਕਰਦਾ ਬੋਲਿਆ— "ਆਪਣਾ ਅੱਜ ਦਾ ਮੁਖ ਅਤੇ ਪਹਿਲਾ ਏਜੰਡਾ ਹੈ, ਸੂਬਾ ਕਮੇਟੀ ਅਤੇ ਸਾਂਝੀ ਐਕਸ਼ਨ ਕਮੇਟੀ ਦੇ ਫੈਸਲਿਆਂ ਦੀ ਰਿਪੋਰਟ ਦੂਸਰਾ ਏਜੰਡਾ ਹੈ, ਮੌਜੂਦਾ ਹਾਲਾਤ 'ਚ ਸਾਡੇ ਫੌਰੀ ਸਿਆਸੀ ਕੰਮ .." ਸਾਥੀ ਹੱਥਲੀ ਨੋਟ ਬੁੱਕ ਤੋਂ ਨਜ਼ਰ ਉਠਾ ਕੇ, ਆਪਣੇ ਸੇਵ ਕੀਤੇ ਮੂੰਹ ਅਤੇ ਚਮਕੀਲੀਆਂ ਅੱਖਾਂ 'ਚ ਦੁੱਖ ਦੇ ਹਾਵ-ਭਾਵ ਲਿਆਉਂਦਾ ਬੋਲਿਆ— "ਪਹਿਲੇ ਏਜੰਡੇ ਤੇ ਵਿਚਾਰ ਕਰਨ ਤੋਂ ਪਹਿਲਾਂ ਆਪਾਂ ਪਾਰਟੀ ਦੀ ਸੂਬਾ ਕਮੇਟੀ ਵਲੋਂ ਸਾਥੀ ਨਛੱਤਰ ਦੇ ਪਿਤਾ ਜੀ ਦੀ ਮੌਤ ਤੇ ਭੇਜਿਆ ਸ਼ੋਕ ਸੰਦੇਸ਼ ਪੜਾਂਗੇ।" ਬੋਲਦੇ-ਬੋਲਦੇ ਸਾਥੀ ਨੇ ਆਪਣੀ ਨਿੱਕੀ ਡੱਬੀ ਦੀ ਚੈਕਦਾਰ ਕਮੀਜ ਦੀ ਜੇਬ 'ਚੋਂ ਸ਼ੋਕ-ਸੰਦੇਸ਼ ਵਾਲਾ ਕਾਗਜ ਕੱਢ ਲਿਆ ਸੀ। ਸਾਥੀ ਦੇ ਹੱਥ ਵਿਚਲੇ ਕਾਗਜ ਦੇ ਟੁਕੜੇ ਵਲ ਉਹ ਸਾਰੇ ਉਤਸਕਤਾ ਨਾਲ ਤੱਕ ਰਹੇ ਸਨ । ਨਛੱਤਰ ਦੇ, ਸੇਵ ਕੀਤੇ ਗੋਰੇ ਮੂੰਹ ਅਤੇ ਮੋਟੀਆਂ ਅੱਖਾਂ 'ਚ ਖੁਸ਼ੀ ਦੇ ਚਿੰਨ੍ਹ ਸਨ। ਸਾਥੀ ਨੇ ਖੱਬਾ ਹੱਥ ਸੁਭਾਵਿਕ ਸਿਰ ਦੀਆਂ ਝਰੜ ਬਰੜੀਆਂ ਬੋਦੀਆਂ 'ਉੱਤਦੀ ਫੇਰਦਿਆਂ, ਸੱਜੇ ਹੱਥ ਵਿਚਲਾ ਕਾਗਜ ਪੜ੍ਹਨਾ ਸ਼ੁਰੂ ਕੀਤਾ,

ਵਲੋਂ :- ਭਾਰਤੀ ਕਮਿਊਨਿਸਟ ਪਾਰਟੀ ਮਾਰਕਸਵਾਦੀ-ਲੈਨਿਨਵਾਦੀ ਦੀ ਪੰਜਾਬ ਸੂਬਾ ਕਮੇਟੀ।

ਵੱਲ :- ਪਾਰਟੀ ਦਾ ਗੁਰਪੂਰਾ-ਸੈਲ ਅਤੇ ਸਾਥੀ ਨਛੱਤਰ ਦਾ ਸਮੂਹ ਪ੍ਰੀਵਾਰ। ਪਾਰਟੀ ਦੀ ਸੂਬਾ ਕਮੇਟੀ, ਸਾਥੀ ਨਛੱਤਰ ਸਿੰਘ ਦੇ ਪਿਤਾ ਜੀ ਦੀ ਮੌਤ 'ਤੇ ਸ਼ੋਕ-ਸੰਦੇਸ਼ 'ਭੇਜਦੀ, ਇਹ ਸਾਫ ਕਰਦੀ ਹੈ ਕਿ ਸਾਥੀ ਦੇ ਪਿਤਾ ਜੀ ਨੇ ਆਪਣੇ ਪਿਓ, ਦਾਦੇ ਅਤੇ ਪੜਦਾਦੇ... ਦੀ ਤਰ੍ਹਾਂ ਆਪਣੀ ਸਾਰੀ ਉਮਰ ਦੇਸ਼ੀ-ਵਿਦੇਸ਼ੀ ਲੁੱਟੇਰਿਆਂ ਲਈ ਲਹੂ-ਪਸੀਨਾਂ ਇਕ ਕਰਕੇ ਮਿਹਨਤ ਕੀਤੀ, ਪਰ ਇਹਨਾਂ ਲੁੱਟੇਰਿਆਂ ਨੇ ਉਸ ਨੂੰ ਅਤੇ ਉਸ ਦੇ ਪਰਿਵਾਰ ਨੂੰ ਗਰੀਬੀ ਦੀ ਖਾਈ 'ਚ ਹੋਰ ਡੂੰਘਾ ਸੁੱਟਿਆ। ਇਸ 'ਤੇ ਪਾਰਟੀ, ਸਾਥੀ ਦੇ ਪਿਤਾ ਜੀ

ਅਤੇ ਮਾਤਾ ਜੀ ਅਤੇ ਦੂਸਰੇ ਪਰਿਵਾਰ ਦੀ ਤਹਿ-ਦਿਲੋਂ ਧੰਨਵਾਦੀ ਹੈ। ਉਹਨਾਂ ਨੇ ਆਪਣੇ ਨਛੱਤਰ ਨੂੰ ਪਾਲ-ਪਲੋਸਕੇ ਅਤੇ ਪੜ੍ਹਾ-ਲਿਖਾ ਕੇ ਪਾਰਟੀ ਨੂੰ ਦਿੱਤਾ। ਅੰਤ 'ਚ ਪਾਰਟੀ ਸਾਥੀ ਅਤੇ ਦੁੱਖੀ ਪਰਿਵਾਰ ਦੇ ਦੁੱਖ 'ਚ ਸ਼ੋਕ ਹੁੰਦੀ ਹੋਈ ਉਹਨਾਂ ਨੂੰ ਇਸ ਲੁਟੇਰੇ ਨਿਜ਼ਾਮ ਨੂੰ ਜੜੋਂ ਉਖਾੜ-ਫੈਂਕਣ ਲਈ ਚੱਲ ਰਹੇ ਲੋਕ ਘੋਲ 'ਚ ਵਧ-ਚੜ੍ਹਕੇ ਹਿੱਸਾ ਪਾਉਣ ਦਾ ਸੱਦਾ ਦਿੰਦੀ ਹੈ, ਤਾਂ ਕਿ ਕੋਈ ਦਵਾਈ ਬਿਨਾਂ ਨਾ ਮਰ ਸਕੇ। ਤਾਂ ਕਿ ਮਿਹਨਤੀ ਲੋਕ ਸ਼ਾਨ ਸ਼ੌਕਤ ਨਾਲ ਲੰਮੀ ਉਮਰ ਜਿਊਂਦੇ ਰਹਿ ਸਕਣ ..."

ਸਾਥੀ ਕੋਲੋਂ ਸ਼ੋਕ-ਸੰਦੇਸ਼ ਸੁਣ ਰਹੇ ਨਛੱਤਰ ਨੂੰ ਇੰਝ ਮਹਿਸੂਸ ਹੋਣਾ ਸ਼ੁਰੂ ਹੋਇਆ, ਜਿਵੇਂ ਸ਼ੋਕ-ਸੰਦੇਸ 'ਚ ਉਸ ਦੇ ਪਿਤਾ ਦੀ ਵਧਾ-ਚੜ੍ਹਾਕੇ ਉਪਮਾਂ ਕੀਤੀ ਗਈ ਹੋਵੇ। ਇਸੇ ਕਾਰਨ ਕਰਕੇ ਨਛੱਤਰ, ਸਾਥੀ ਦੇ ਸ਼ੋਕ-ਸੰਦੇਸ਼ ਪੜ੍ਹਨੋਂ ਹਟਣ ਦੇ ਨਾਲ ਈ ਬੋਲ ਪਿਆ,

"ਅਸਲ 'ਚ ਪਿਉ ਤਾਂ ਮੇਰਾ ਸਾਥੀ ! ਮੈਨੂੰ ਲੋਟੂਆਂ ਦੀ ਗਲਾਮੀਂ ਦੀ ਪੰਜਾਲੀ 'ਚ ਫਸਾਉਣ ਖਾਤਰ, ਜਿਉਂਦੇ ਹੀ ਖਵ੍ਹੀਆਂ ਖਾਂਦਾ ਰਿਹਾ ਐ।"

"ਜਮਾਂ ਸੋਲਾਂ-ਆਨੇ ਖਰੀ ਗੱਲ ਐ ! ਤਾਏ ਬੁੱਕਣ ਨੂੰ ਤਾਂ ਨਫਾ-ਨੁਕਸਾਨ ਦਾ ਰੱਤੀ ਭਰ ਵੀ ਖਿਆਲ ਨਹੀਂ ਸੀ ....ਦਸਵੀਂ ਵੀ ਨਛੱਤਰ ਨੂੰ ਤਾਈ ਪ੍ਰੀਮੀ ਕਰਾ ਗਈ।" ਬੂਟੇ ਨੂੰ ਨਛੱਤਰ ਦੀ ਗੱਲ ਜਚੀ ਸੀ। ਪ੍ਰਕਾਸ਼ ਵੀ ਬੁੱਕਣ ਦੇ ਸੁਭਾਅ ਬਾਰੇ ਆਪਣਾ ਵਿਚਾਰ ਪ੍ਰਗਟਾਏ ਬਿਨਾਂ ਨਾ ਰਹਿ ਸਕਿਆ . "ਨਾਨਾ ਬੁੱਕਣ ਤਾਂ ਲੋਕਾਂ ਦੇ ਕਰਮਾਂ ਨੂੰ ਜੰਮਿਆ ਸੀ ਸੱਚ ਨਾਲ।"

ਜਗਵੰਤ ਉਹਨਾਂ ਤਿੰਨਾਂ ਦੀਆਂ ਗੱਲਾਂ ਤੇ ਵਿਅੰਗ ਮਈ ਅੰਦਾਜ਼ 'ਚ ਟਿੱਪਣੀ ਕਰਦਾ ਬੋਲਿਆ, "ਤੁਸੀਂ ਤਾਂ ਇਉਂ ਗੱਲਾਂ ਕਰਦੇਓਂ ਯਾਰ ! ਜਿਵੇਂ ਆਪਣੇ ਬੁੜ੍ਹੇ ਜਮਾਤੀ-ਜੰਗ ਲੜਦੇ ਨੇ ਤੇ ਨਛੱਤਰ ਕੇ ਬੁੜ੍ਹੇ ਨੇਂ ਲੜੀ ਨੀਂ ? ਸਾਰੇ ਬੁੜ੍ਹਿਆਂ ਦਾ ਹਾਲ ਹੀ ਇਹੋ ਐ।"

"ਸਾਥੀਓ ! ਵਿਚਾਰੇ ਪੁਰਾਣੀ ਉਮਰ ਦੇ ਬਜੁਰਗਾਂ ਨੂੰ ਸੱਚ ਨਾਲ ਈ ਆਪਾਂ ਨੂੰ ਨਹੀਂ ਕੋਸਣਾਂ ਚਾਹੀਦਾ ...ਉਹ, ਜਿਹੋ-ਜਿਹੀਆਂ ਹਾਲਤਾਂ 'ਚ ਵਿਚਰੇ, ਉਹੋ ਜਿਹੇ ਉਹਨਾਂ ਦੇ ਵਿਚਾਰ ਬਣੇ । ਕਸੂਰ ਤਾਂ ਬੁੱਢੀ ਲੀਡਰਸ਼ਿਪ ਦਾ ਐ, ਜਿਹੜੀ ਉਹਨਾਂ ਨੂੰ ਕਮਿਊਨਿਸਟ ਲਹਿਰ ਦੀ ਬੁੱਕਲ ਵਿਚ ਨਾ ਲੈ ਸਕੀ .." ਸਾਥੀ ਚਾਰ-ਪੰਜ ਮਿੰਟ ਲੋਕਾਂ ਨੂੰ ਨਿਰਦੋਸ਼ ਅਤੇ ਬੁੱਢੀ ਲੀਡਰ-ਸ਼ਿਪ ਨੂੰ ਦੋਸ਼ੀ ਸਾਬਤ ਕਰਨ ਲਈ ਆਪਣੇ ਵਿਚਾਰ ਪ੍ਰਗਟਾਉਂਦਾ ਰਿਹਾ । ਉਸ ਵਲੋਂ ਪ੍ਰਗਟਾਏ ਵਿਚਾਰਾਂ ਨਾਲ, ਉਹ ਤਕਰੀਬਨ ਸਾਰੇ ਮਨੋਂ-ਮਨੀ ਸਹਿਮਤ ਹੋਏ । ਫਿਰ ਸਾਥੀ ਨੇ ਨੋਟ-ਬੁੱਕ ਖੋਲ੍ਹਦਿਆਂ ਪਾਰਟੀ ਦੀ ਸੂਬਾ ਕਮੇਟੀ ਵਲੋਂ ਲਏ ਗਏ ਫੈਸਲਿਆਂ ਦੀ ਰਿਪੋਰਟ ਕਰਨੀ ਸ਼ੁਰੂ ਕੀਤੀ ..

"ਪਹਿਲਾ ਫੈਸਲਾ ਇਹ ਹੈ ਕਿ ਪਾਰਟੀ ਹਮਦਰਦਾਂ ਦਾ ਵਿਚਾਰਧਾਰਕ ਅਤੇ ਰਾਜਨੀਤਕ ਪੱਧਰ ਉੱਚਾ ਚੁੱਕਣ ਦੀ ਮਹਿੰਮ ਅਧੀਨ, ਕੋਠਾ ਗੁਰੂ ਏਰੀਏ 'ਚ ਡਾਕਟਰ ਰਾਜ, ਮਾਸਟਰ ਗੁਪਾਲ ਅਤੇ ਯੋਧੇ ਹੋਰਾਂ ਦਾ ਸੈਲ ਬਣਾਇਆ ਜਾਵੇ। ਧਨਵੰਤ ਅਤੇ ਲੱਖੀ ਹੋਰਾਂ ਦੀਆਂ ਫੈਕਟਰੀਆਂ 'ਚ ਕੰਮ ਕਰਨ ਵਾਲੇ ਮਜਦੂਰਾਂ ਦੀ ਬਸਤੀ ਚ, ਪੂਨਸੀਏ, ਸੁਖੀਏ ਅਤੇ ਕਰਮੇ ਹੋਰਾਂ ਦਾ ਸੈਲ ਬਣਾਇਆ ਜਾਵੇ । ਡਾਕਟਰ ਹੋਰਾਂ ਦੇ ਸੈਲ ਦਾ ਇੰਚਾਰਜ ਸਾਥੀ ਜਗਵੰਤ ਨੂੰ ਲਾਇਆ ਜਾਵੇ । ਪੂਨਸੀਆਂ ਹੋਰਾਂ ਦੇ ਸੈਲ ਦਾ ਇੰਚਾਰਜ ਸਾਥੀ ਨਛੱਤਰ ਨੂੰ ਲਾਇਆ ਜਾਵੇ । ਸਾਥੀ ਪ੍ਰਕਾਸ਼ ਗੁਰਪੁਰਾ ਦੇ ਪਾਰਟੀ ਹਮਦਰਦਾਂ ਨੂੰ ਡੀਲ ਕਰੇ । ਸਾਥੀ ਬੂਟੇ ਦੀ ਡਿਊਟੀ 'ਲਾਲ-ਫੁਰੇਰੇ' ਦੇ ਦਫਤਰ 'ਚ ਸਾਥੀ ਪਾਲ ਦੀ ਸਹਾਇਤਾ ਲਈ ਲਾਈ ਜਾਵੇ ।

ਪਹਿਲਾਂ ਫੈਸਲਾ ਸੁਣਾਕੇ ਸਾਥੀ ਨੇ ਉਹਨਾਂ ਦੇ ਵਿਚਾਰ ਜਾਨਣ ਲਈ ਪੁੱਛਿਆ, "ਇਸ ਫੈਸਲੇ ਤੇ ਕਿਸੇ ਸਾਥੀ ਨੂੰ ਕੋਈ ਕਿੰਤੂ ਤਾਂ ਨਹੀਂ ?" ਸਾਰਿਆਂ ਨੇ ਆਪੋ-ਆਪਣੀ ਸਹਿਮਤੀ ਪ੍ਰਗਟਾਈ । ਦੂਸਰਾ ਫੈਸਲਾ, ਜਿਹੜਾ ਬੰਨਸੋ, ਦਾ ਪਾਲ ਨਾਲ ਵਿਆਹ ਕਰਨ ਅਤੇ ਕੰਤੋ ਦਾ ਕੁਲਤਾਰ ਨਾਲ ਵਿਆਹ ਕਰਨ ਸਬੰਧੀ ਸੀ, ਸੁਨਾਉਣ ਤੇ ਵੀ ਸਾਰਿਆਂ ਨੇ ਹੱਸਦਿਆਂ-ਹਸਾਉਂਦਿਆਂ ਸਹਿਮਤੀ ਪਰਗਟ ਕੀਤੀ । ਸਾਂਝੀ ਐਕਸ਼ਨ

ਕਮੇਟੀ ਵਲੋਂ ਲੜੇ ਜਾ ਰਹੇ ਘੋਲ ਦੇ ਅਗਲੇ ਪੜਾਅ ਦੀ ਰੂਪ-ਰੇਖਾ ਬਾਰੇ ਸਾਥੀ ਨੇ ਉਹਨਾਂ ਨੂੰ ਦੱਸਣਾ ਸ਼ੁਰੂ ਕੀਤਾ। ਉਸ ਨੇ ਦੱਸਿਆ ਕਿ ਸਾਂਝੀ ਐਕਸ਼ਨ ਕਮੇਟੀ ਦੇ ਘੋਲ ਦੀ ਅਗਲੀ ਫਾਰਮ ਬੱਸਾਂ ਦੀ ਫੂਕ ਕੱਢਣ ਦੀ ਤਹਿ ਕੀਤੀ ਗਈ ਹੈ। ਕਿਉਂਕਿ ਅੱਜ ਜਦ ਰਾਜ ਸਤਾਅ ਅਤੇ ਗੁੰਡਾ ਢਾਣੀਆਂ ਮਿਹਨਤੀਆਂ ਦੇ ਹੱਕੀ ਘੋਲਾਂ ਨੂੰ ਕੁੱਚਲਣ ਲਈ ਦਫ਼ਾ ਇੱਕ ਸੌ ਚਤਾਲੀ, ਅੱਥਰੂ ਗੈਸ ਦੇ ਗੋਲਿਆਂ ਅਤੇ ਲਾਠੀਆਂ ਆਦਿ ਦੀ ਵਰਤੋਂ ਕਰਨ 'ਤੇ ਉੱਤਰ ਆਏ ਹਨ ਤਾਂ ਮਿਹਨਤੀ ਲੋਕਾਂ ਦੀ ਸਾਂਝੀ-ਐਕਸ਼ਨ ਕਮੇਟੀ ਦਾ ਵੀ ਫਰਜ ਬਣਦਾ ਹੈ ਕਿ ਉਹ ਆਪਣੇ ਘੋਲ ਨੂੰ ਜਿਹਾ ਰੂਪ ਦੇਵੇ, ਜਿਸ ਨਾਲ ਰਾਜ ਸਤਾਅ 'ਤੇ ਆਰਥਕ ਸੱਟ ਪਵੇ। ਇਹਨਾਂ ਪੱਖਾਂ ਨੂੰ ਧਿਆਨ 'ਚ ਰੱਖ ਕੇ ਸਾਂਝੀ ਐਕਸ਼ਨ ਕਮੇਟੀ ਨੇ, 'ਬੱਸਾਂ ਦੀ ਫੂਕ ਕੱਢੋ, ਘੋਲ ਦੀ ਰੂਪ ਰੇਖਾ ਤਹਿ ਕੀਤੀ ਹੈ " ਬੋਲਦੇ-ਬੋਲਦੇ ਸਾਥੀ ਨੇ ਆਪਣੇ ਥੈਲੇ ਚੋਂ, 'ਬੱਸਾਂ ਦੀ ਫੂਕ ਕੱਢੋ' ਐਕਸ਼ਨ ਸਬੰਧੀ ਕੱਢੇ ਗਏ, ਮੋਟੇ ਅਤੇ ਲਾਲ ਅੱਖਰਾਂ ਵਾਲੇ ਪੋਸਟਰਾਂ ਦਾ ਬੰਡਲ ਥੈਲੇ 'ਚੋਂ ਬਾਹਰ ਕੱਢਿਆ। ਉਹ ਸਾਰੇ ਉਤਸੁਕਤਾ ਨਾਲ, ਇੱਕ-ਇੱਕ ਪੋਸਟਰ ਚੁੱਕ ਕੇ ਪੜ੍ਹਨ ਲੱਗੇ। ਪੋਸਟਰ ਪੜ੍ਹਦਾ ਪ੍ਰਕਾਸ਼ ਬੋਲਿਆ,

"ਵੈਸੇ, ਬੱਸਾਂ ਦੀ ਫੂਕ ਕੱਢਣ ਜਾਂ ਬੱਸਾਂ ਸਾੜਨ ਨਾਲ ਤਾਂ ਆਪਣਾ ਲਕਾ ਦਾ ਈ ਨੁਕਸਾਨ ਹੁੰਦੈ ?"

"ਆਪਣਾ ਲੋਕਾਂ ਦਾ ਕਾਹਦਾ ਨੁਕਸਾਨ ਹੁੰਦੈ, ਬੱਸਾਂ ਤਾਂ ਵੱਡੇ-ਵੱਡੇ ਸਰਮਾਏਦਾਰ ਟਰਾਂਸਪੋਰਟਰਾਂ ਅਤੇ ਇਹਨਾਂ ਦੀ ਸਰਕਾਰ ਦੀਐਂ।"

ਜਗਵੰਤ ਨੇ ਪ੍ਰਕਾਸ਼ ਦੀ ਗੱਲ ਕੱਟੀ।

ਬੂਟਾ, ਜਗਵੰਤ ਅਤੇ ਨਛੱਤਰ ਹੋਰੀਂ ਚੁੱਪ ਸਨ। ਉਨ੍ਹਾਂ ਦੀ ਚੁੱਪ ਅਤੇ ਪ੍ਰਕਾਸ਼ ਦੀ ਗੱਲ ਨੂੰ ਸਪੱਸ਼ਟ ਕਰਨ ਲਈ ਸਾਥੀ ਨੇ ਬੋਲਣਾ ਸ਼ੁਰੂ ਕੀਤਾ— "ਸਾਥੀਓ! ਬੱਸਾਂ ਦੀ ਫੂਕ ਕੱਢਣ, ਬੱਸਾਂ ਫੂਕਣ ਜਾਂ ਹੋਰ ਕਿਸੇ ਸਰਕਾਰੀ ਜਾਇਦਾਦ ਨੂੰ ਨੁਕਸਾਨ ਪਹੁੰਚਾਉਣਾ ਆਮ ਹਾਲਤਾਂ 'ਚ ਤਾਂ ਗਲਤ ਐ,। ਪਰ ਜਦ ਸਰਕਾਰ

ਲੋਕਾਂ ਦੀਆਂ ਰੈਲੀਆਂ, ਧਰਨਿਆਂ, ਮੁਜ਼ਾਹਰਿਆਂ ਆਦਿ ਨੂੰ ਕੱਖ ਨਾ ਸਮਝੇ ਤਾਂ ਫਿਰ ਜਿਹੀ ਹਾਲਤ 'ਚ ਖਾੜਕੂ ਐਕਸ਼ਨ ਕਰਨੇ ਜਾਇਜ਼ ਬਣ ਜਾਂਦੇ ਐ।''

ਇਹ ਵੀ ਯਾਰੋ ਕੋਈ ਐਕਸ਼ਨਾਂ 'ਚੋਂ ਐਕਸ਼ਨ ਐ ਐਕਸ਼ਨ ਤਾਂ ਸਿੱਖ ਖਾੜਕੂਆਂ ਦੇ ਨੇ, ਜਿਹੜੇ ਸੋਧਾ ਲਾਉਂਦੇ ਐ ਦੁਸ਼ਟਾਂ ਨੂੰ।'' ਬੂਟੇ ਦੇ ਵਿਚਾਰ ਨੂੰ ਕੱਟਦੇ ਜਗਵੰਤ ਨੇ ਕਿਹਾ... ''ਏਹ ਸਿੱਖ ਖਾੜਕੂਆਂ ਦੀ ਲਹਿਰ ਐ, ਜਿਹੜੀ ਫਿਰਕਿਆਂ ਦੇ ਅਧਾਰ 'ਤੇ ਲਾਲੋਆਂ ਦਾ ਘਾਣ ਕਰੀ ਜਾਂਦੀਐ।'' ਜਗਵੰਤ ਦੀ ਗੱਲ ਪੂਰੀ ਹੋਣ 'ਤੇ ਸਾਥੀ ਸਿੱਖ ਲਹਿਰ ਦੇ ਪਿਛੋਕੜ ਬਾਰੇ ਦੱਸਣ ਲੱਗਿਆ,

''ਸਿੱਖ ਲਹਿਰ ਆਪਣੇ ਸਮੇਂ ਦੀ ਅਗਾਹਾਂ ਵਧੂ ਲਹਿਰ ਸੀ। ਕਿਉਂ ਕਿ ਇਸ ਲਹਿਰ ਨੇ ਮੁਸਲਮ-ਬਾਦਸ਼ਾਹਾਂ ਦੇ, ਦੂਸਰੇ ਧਰਮਾਂ ਦੇ ਲੋਕਾਂ ਨੂੰ ਦਬਾਉਣ ਲਈ ਢਾਹੇ ਜ਼ੁਲਮ-ਜਬਰ ਖਿਲਾਫ ਅਸੂਲੀ ਪੈਂਤੜੇ ਤੋਂ ਲੜਾਈ ਦਿੱਤੀ ਸੀ......।'' ਸਾਥੀ ਦੀ ਗੱਲ ਪੂਰੀ ਸੁਣਨ ਤੋਂ ਪਹਿਲਾਂ ਈ ਬੂਟੇ ਨੇ ਬੇਸਬਰੀ-ਭਰੇ ਅੰਦਾਜ਼ 'ਚ ਸਵਾਲ ਕੀਤਾ,

''ਤਾਂ ਫੇਰ ਸਾਥੀ! ਕੇਂਦਰੀ ਸਰਕਾਰ 'ਚ ਕਾਬਜ਼ ਹਿੰਦੂਆਂ ਖਿਲਾਫ ਚੱਲ ਰਹੀ ਸਿੱਖ-ਲਹਿਰ ਬਾਰੇ ਸਾਡਾ ਪੈਂਤੜਾ ਕੀ ਹੋਣਾ ਚਾਹੀਦੈ?'' ਬੂਟੇ ਦਾ ਸਵਾਲ ਸੁਣ ਕੇ ਹਟੇ ਨਛੱਤਰ ਹੋਰਾਂ ਦੇ ਮੂੰਹਾਂ ਤੇ ਹੈਰਾਨੀ ਉਭਰ ਆਈ ਸੀ। ਸਾਥੀ ਉਸ ਦੇ ਜਵਾਬ 'ਚ ਬੋਲਦਾ, ਬੀਤੇ 'ਚ ਚੱਲੀ ਸਿੱਖ ਲਹਿਰ ਅਤੇ ਵਰਤਮਾਨ 'ਚ ਚੱਲ ਰਹੀ, 'ਸਿੱਖ ਲਹਿਰ' ਦੇ ਅੰਤਰ ਬਾਰੇ ਦੱਸਣ ਲੱਗਿਆ ''ਸਾਡਾ ਪੈਂਤੜਾ ਜਮਾਤੀ ਹੋਣਾ ਚਾਹੀਦੈ। ਜਮਾਤੀ ਨਜ਼ਰੀਏ ਅਨੁਸਾਰ ਜਦ ਅਸੀਂ ਅੱਜ ਦੇ ਭਾਰਤੀ-ਸਮਾਜ ਨੂੰ ਤੱਕਦੇਆਂ ਤਾਂ ਸਾਨੂੰ ਸਾਫ ਪਤਾ ਲੱਗਦਾ ਐ ਕਿ ਸਮਾਜ 'ਚ ਵੱਖੋ-ਵੱਖਰੇ ਧਰਮਾਂ, ਫਿਰਕਿਆਂ ਅਤੇ ਜਾਤਾਂ ਦੇ ਲੋਕ ਰਹਿੰਦੇ ਐ। ਪਰ ਲੁਟੇਰੇ ਲੁਟੇ ਜਾਣ ਵਾਲੇ ਸਾਰੇ ਧਰਮਾਂ ਆਦਿ 'ਚ ਹਨ। ..ਕੋਈ ਧਰਮ, ਜਾਤ, ਫਿਰਕਾ ਆਦਿ ਜਿਹਾ ਨਹੀਂ ਜੋ ਸਿਰਫ ਜਾਂ ਤਾਂ ਇੱਕਲੇ ਲੁਟੇਰਿਆਂ ਦਾ ਹੋਵੇ ਅਤੇ ਜਾਂ ਫੇਰ ਲੁੱਟੇ ਜਾਣ

ਵਾਲਿਆਂ ਦਾ ਹੋਵੇ।" ਸਾਥੀ ਦੇ ਬੋਲਣੋਂ ਹਟਣ ਦੇ ਨਾਲ ਈ ਨਛੱਤਰ ਸਾਥੀ ਦੇ ਵਿਚਾਰ ਨੂੰ ਹੋਰ-ਵਧੇਰੇ ਸਪੱਸ਼ਟ ਕਰਨ ਲਈ ਮਿਸਾਲ ਦਿੰਦਾ ਬੋਲਿਆ,

"...ਜਿਵੇਂ ਸਿੱਖ ਫਿਰਕੇ 'ਚ ਅੱਜ ਧਨਵੰਤ ਵਰਗੇ ਲੁੱਟੇਰੇ ਵੀ ਨੇ ਅਤੇ ਗਰੀਬ ਦਰਮਿਆਨੀ ਕਿਸਾਨੀ ਨਾਲ ਸਬੰਧਤ ਸਿੱਖ ਵੀ ਨੇ...ਇਉਂ ਹੀ ਹਿੰਦੂ ਫਿਰਕੇ 'ਚ ਲੱਖੀ ਰਾਮ ਵਰਗੇ ਲੁਟੇਰੇ ਵੀ ਐ . ਅਤੇ ਪੂਨਸੀਆਂ, ਸੁਖੀਆ ਅਤੇ ਪ੍ਰਕਾਸ਼ ਵਰਗੇ ਲੁੱਟੇ ਜਾਣ ਵਾਲੇ ਵੀ ਐ।"

"ਸਾਫ ਗੱਲ ਐ ਸਾਥੀਓ! ਅੱਜ ਜੇ ਕੋਈ ਜਾਤਾਂ-ਧਰਮਾਂ ਮੁਤਾਬਕ ਸਰਕਾਰ ਨਾਲ ਲੜਨਾ ਚਾਹੁੰਦੈ...ਤਾਂ ਉਸ ਦੀ ਇੱਛਾ ਤੋਂ ਉਲਟ ਵਧੇਗੀ ਭਰਾ-ਮਾਰ ਲੜਾਈ।" ਪ੍ਰਕਾਸ਼ ਨੇ ਦਲੀਲ ਦਿੱਤੀ। ਪ੍ਰਕਾਸ਼ ਹੋਰਾਂ ਦੀ ਦਲੀਲ ਦੇ ਨਾਲ ਆਪਣੀ ਦਲੀਲ ਜੋੜਦੇ ਜਗਵੰਤ ਨੇ ਅਖਿਆ,

"ਸਿੱਧੀ ਗੱਲ ਐ ਯਾਰ! ਦਾਹੜੀ ਵਾਲਾ ਬਾਣੀਆਂ, ਸਿਆਸੀ ਠੱਗ ਵਰਗੇ ਦੇਸ਼ੀ-ਬਦੇਸ਼ੀ ਲੁੱਟੇਰਿਆਂ ਵਿਰੁੱਧ ਜਮਾਤੀ-ਪੈਂਤੜੇ ਤੋਂ ਬਿਨਾਂ ਸਹੀ ਲੜਾਈ, ਲੜੀ ਨਹੀਂ ਜਾ ਸਕਦੀ।"

ਉਹਨਾਂ ਸਾਰਿਆਂ ਦੇ ਤਰਕ ਵਿਚਾਰਾਂ ਦਾ, ਬੂਟੇ ਦੇ ਸਿੱਖ ਲਹਿਰ ਪ੍ਰਤੀ ਪੈਦਾ ਹੋਏ ਉਲ੍ਹਾਰ ਪਣੇ 'ਤੇ ਇਨ੍ਹਾਂ ਕੁ ਪ੍ਰਭਾਵ ਪਿਆ ਕਿ ਉਸ ਨੂੰ ਬੇਦਲੀਲ ਹੋਣ ਦੀ ਸੂਰਤ 'ਚ ਆਪਣਾ ਸਟੈਂਡ ਛੱਡਣਾ ਪਿਆ। ਉਹ ਬੇਦਿਲੀ ਜਿਹੀ ਨਾਲ ਉਹਨਾਂ ਦੇ ਜਮਾਤੀ ਨਜ਼ਰੀਏ ਨਾਲ ਸਹਿਮਤੀ ਪ੍ਰਗਟਾਉਂਦਾ ਚੁੱਪ ਹੋਇਆ।

## ਅਠਾਰਾਂ

ਅੱਧੀ ਰਾਤ ਤੋਂ ਬਾਅਦ ਮੂਰਤੀ ਅਤੇ ਪ੍ਰੇਮੀ ਆਪਣੀ ਜਿਮੇਵਾਰੀ ਨਿਭਾਉਣ ਲਈ ਉੱਠੀਆਂ। ਅੰਤਾਂ ਦੀ ਧੁੰਦ ਪੈਣ ਕਾਰਨ ਉਹਨਾਂ ਨੂੰ ਕੁਝ ਵੀ ਵਿਖਾਈ ਨਹੀਂ ਦੇ ਰਿਹਾ ਸੀ। ਚੌਕਸੀ ਨੂੰ ਮੁੱਖ ਰੱਖਦੀਆਂ ਚਾਹ ਦਾ ਪਤੀਲਾ ਉਬਾਲਣ ਦੌਰਾਨ ਉਹਨਾਂ ਨਾ ਤਾਂ ਆਪਸ 'ਚ ਉੱਚੀ ਅਵਾਜ਼ 'ਚ ਗੱਲ ਕੀਤੀ। ਨਾ ਈ ਭਾਂਡਿਆਂ ਆਦਿ ਦਾ ਖੜਕਾ ਹੋਣ ਦਿੱਤਾ। ਚਾਹ ਲੈਣ ਲਈ ਆਏ ਪ੍ਰਕਾਸ਼ ਨੇ ਵੀ ਬੀਹੀ ਵਾਲਾ ਭਿੜਿਆ ਬੂਹਾ ਖੋਲ੍ਹਣ ਸਮੇਂ ਭੋਰਾ

ਖੜਕਾ ਨਾ ਕੀਤਾ। ਚਾਹ ਦੀ ਭਰੀ ਬਾਲਟੀ ਚੁੱਕ ਕੇ ਵਾਪਸ ਮੁੜਦਿਆਂ ਵੀ ਉਸ ਨੇ ਖੜਕਾ ਹੋਣ ਦੇ ਡਰੋਂ ਬੋਚ-ਬੋਚ ਪੁਲਾਂਘਾਂ ਪੁੱਟੀਆਂ। ਕੜਾਕੇ ਦੀ ਠੰਡ ਲੱਗਣ 'ਤੇ ਵੀ ਪ੍ਰਕਾਸ਼ ਨੇ ਨੱਥੂ ਕੇ ਬਾਹਰਲੇ ਘਰ ਪਹੁੰਚਣ ਤੱਕ ਦੰਦ ਨਾ ਕੜਕਾਏ। ਚਾਹ ਪੀਣ ਸਮੇਂ ਨਛੱਤਰ ਹੋਰਾਂ ਜਿਹੜੇ ਛੇ ਜਾਣੇ ਸਨ, ਨੇ ਵੀ ਗਲਾਸਾਂ ਬਾਟੀਆਂ ਦੀ ਖੜ-ਖੜ੍ਹਾਹਟ ਨਾ ਹੋਣ ਦਿਤੀ। ਚੁੱਪ-ਚਾਪ ਈ ਨਛੱਤਰ ਅਤੇ ਨੱਥੂ ਨੇ ਖੂੰਝੇ ਲਾ ਕੇ ਰੱਖੀਆਂ ਕੁਹਾੜੀਆਂ ਵਾਰੋ-ਵਾਰੀ ਚੁੱਕੀਆਂ। ਸੁਖੀਏ ਨੇ ਆਪਣੇ ਹਿੱਸੇ ਦੀ ਇਕ ਆਰੀ ਚੁੱਕੀ। ਪੂਨਸੀਏ ਅਤੇ ਕਰਮ ਨੇ ਗੰਡਾਸੇ ਚੁੱਕੇ। ਪ੍ਰਕਾਸ਼ ਖਾਲੀ ਹੱਥ ਤੁਰਿਆ। ਉਹ ਆਪਣੇ ਉੱਪਰ ਲਏ ਖੇਸ-ਖੇਸੀਆਂ ਦੀਆਂ ਬੁੱਕਲਾਂ ਠੀਕ ਕਰਦੇ ਅਤੇ ਆਪੋ-ਆਪਣੇ ਸੰਦਾਂ ਨੂੰ ਸੰਭਾਲਦੇ ਕੜਾਕੇ ਦੀ ਠੰਡ ਅਤੇ ਅੰਤਾਂ ਦੀ ਧੁੰਦ ਨੂੰ ਚੀਰਦੇ ਗੁਰਪੂਰੇ ਤੋਂ ਨਥਾਣਾ-ਭਗਤਾ ਸੜਕ 'ਤੇ ਪਹੁੰਚਣ ਲਈ, ਕੱਚੇ ਰਾਹ, ਜੋ ਟਿੱਬਿਆਂ ਵਿਚ ਦੀ ਜਾਂਦਾ ਸੀ, ਪਏ। ਸੁਖੀਏ ਅਤੇ ਪੂਨਸੀਏਂ ਨੇ ਬੀੜੀਆਂ ਸੁਲਗਾਈਆਂ। ਬੀੜੀਆਂ ਪੀਂਦੇ, ਮੱਧਮ ਜਿਹੀ ਸੁਰ 'ਚ ਦਰਖਤ ਵੱਢ ਕੇ ਸੜਕ ਦੇ ਵਿਚਕਾਰ ਸੁੱਟਣ ਬਾਰੇ ਗੱਲਾਂ ਕਰਦੇ, ਉਹ ਚੱਕਮੇ-ਪੈਰੀਂ ਹੋਏ। ਗੱਲਾਂ ਕਰਨ ਸਮੇਂ ਸੁਖੀਆ ਅਤੇ ਪੂਨਸੀਆ ਹਿੰਦੀ ਭਾਸ਼ਾ ਦੀ ਵਰਤੋਂ ਕਰ ਰਹੇ ਸਨ। ਤਕਰੀਬਨ ਘੰਟੇ-ਸਵਾ ਘੰਟੇ 'ਚ ਉਹ ਦਿਆਲ ਪੁਰੇ ਅਤੇ ਕੋਠਾਗੁਰੂ ਦੇ ਸੂਨ 'ਚ ਨਥਾਨਾ-ਭਗਤਾ ਸੜਕ 'ਤੇ ਪਹੁੰਚੇ।

'ਲੈ-ਬਈ ਸਾਥੀਓ! ਸੜਕ 'ਤੇ ਟਾਹਣਿਆਂ ਦਾ ਢੇਰ ਲੱਗਿਆ ਦਿਸੇ' ਆਪਣੀ ਕੁਹਾੜੀ ਮੋਢੇ ਤੇ ਟੰਗ ਕੇ ਕਿੱਕਰ 'ਤੇ ਚੜ੍ਹਦਿਆਂ ਨਛੱਤਰ ਨੇ ਆਪਣੇ ਨਾਲ ਦਿਆਂ ਨੂੰ ਸਬੋਧਨ ਕਰਦਿਆਂ ਆਖਿਆ। ਉਸ ਦੇ ਜਵਾਬ 'ਚ ਸੁਖੀਆ ਹੱਥਲਾ ਗੰਡਾਸਾ ਦੂਸਰੀ ਕਿੱਕਰ ਦੇ ਮੁਢ ਨਾਲ ਲਾਕੇ ਰੱਖਦਾ ਬੋਲਿਆ,

"ਤੁਮ ਲੋਗ ਸਾਥੀ! ਪੇੜ ਕਾਟ-ਕਾਟ ਕਰ ਨੀਚੇ ਤੋ ਫੈਂਕੋ। ਹਮ ਲੋਗ ਬਹੁਤ ਜਲਦੀ ਸੜਕ ਕੇ ਬੀਚ ਕਾਟੇ ਪੇੜੋਂ ਕਾ ਕਿਲਾ ਸਾ ਉਸਾਰ ਦੇਂਗੇ।"

"ਅਰੇ ਸੁਖੀਆ ! ਅਭੀ ਲਉ।" ਪੂਨਸੀਆ ਇਕ ਹੋਰ ਕਿੱਕਰ ਤੇ ਚੜ੍ਹਨ ਲੱਗਾ : ਨੱਥੂ ਨੇੜੇ ਦੀ ਇਕ ਹੋਰ ਕਿੱਕਰ ਤੇ ਚੜ੍ਹ ਰਿਹਾ ਸੀ । ਉਹ ਦੋਵੇਂ ਮਿੰਟਾਂ ਸੈਕਿੰਡਾਂ 'ਚ ਕਿੱਕਰਾਂ ਦੇ ਦੁਸਾਂਗਿਆਂ 'ਤੇ ਚਲੇ ਗਏ। ਪ੍ਰਕਾਸ਼ ਨੇ ਨੱਥੂ ਨੂੰ ਕੁਹਾੜੀ ਫੜਾਈ। ਕਰਮੇ ਨੇ ਪੂਨਸੀਏ ਨੂੰ ਆਰੀ ਫੜਾਈ। ਪ੍ਰਕਾਸ਼, ਕਰਮਾਂ ਅਤੇ ਸੁਖੀਆ ਧੁੰਦ ਨਾਲ ਭਿੱਜਣ ਦੇ ਡਰੋਂ, ਕਿੱਕਰਾਂ ਹੇਠੋਂ ਤੁਰਕੇ ਸੜਕ ਦੇ ਕਿਨਾਰੇ ਜਾ ਖੜ੍ਹੇ । ਪਲਾਂ 'ਚ ਈ ਕਿੱਕਰਾਂ ਦੇ ਟਾਹਣਿਆਂ ਨੂੰ ਟੁਕਦੀਆਂ ਕੁਹਾੜੀਆਂ ਦੀ "ਖਾੜ-ਖਾੜ" ਆਰੀ ਦੀ ਆਰ੍ਰਰ...ਆਰ੍ਰਰ" ਦੀ ਅਵਾਜ਼, ਸੌਂ ਸੌਂ.. ਕਰ ਰਹੀ ਠੰਡੀ ਰਾਤ 'ਚ ਪਸਰੀ ਚੁੱਪ ਨੂੰ ਤੋੜਨ ਲੱਗੀ। ਚੀਕ ਚੰਘਿਆੜਾ ਪਾਉਂਦੇ ਪੰਛੀ ਉੱਡੇ। ਕਿੱਕਰਾਂ 'ਤੇ ਪੈ ਰਿਹਾ ਤਰੇਲ ਦਾ ਪਾਣੀ ਹੇਠਾਂ ਡਿੱਗਣਾ ਸ਼ੁਰੂ ਹੋਇਆ ..

"ਕਰਮ ! ਫੂਕ ਕੱਢਣ ਦਾ ਐਕਸ਼ਨ ਤਾਂ ਮੈਨੂੰ ਠੀਕ ਲੱਗਦੇ ਐ ." ਕੜਾਕੇ ਦੀ ਠੰਡ ਨਾਲ ਖੇਸ ਦੀ ਮਾਰੀ ਬੁੱਕਲ 'ਚ ਇੱਕਠਾ ਜਿਹਾ ਹੁੰਦਾ ਪ੍ਰਕਾਸ਼ ਥਰ ਥਰਾਉਂਦੀ ਅਵਾਜ 'ਚ ਬੋਲਣ ਲੱਗਿਆ ਸੀ " ਪਰ ਬੱਸ ਫੂਕਣ ਵਾਲਾ ਐਕਸ਼ਨ ਮੈਨੂੰ ਠੀਕ ਨਹੀਂ ਲੱਗਦਾ ਭਰਾਵਾ !" ਪ੍ਰਕਾਸ਼ ਦੇ ਜਵਾਬ 'ਚ, ਕਰਮ ਦੇ ਬੋਲਣ ਤੋਂ ਪਹਿਲੋਂ ਈ ਸੁਖੀਆ ਬੋਲਿਆ "ਐਸੀ ਬਾਤ ਨੀਂ . ਬਸ ਜਲਾਨਾ ਅੱਛਾ ਐਕਸ਼ਨ ਹੈ ਸਾਲਾ ਬੁਰਜੂਆ ਸਰਕਾਰ ਹਮਾਰੀ ਮਜਦੂਰੋਂ ਕੀ ਅਵਾਜ ਕੋ ਤਬ ਸੁਨਤੀ ਹੈ, ਜਬ ਇਸ ਕੀ ਆਰਥਕਤਾ ਪਰ ਚੋਟ ਪੜਤੀ ਹੈ।" ਕਰਮ ਨੇ ਵੀ ਸੁਖੀਏ ਦੇ ਵਿਚਾਰ ਨੂੰ ਠੀਕ ਠਹਿ-ਰਾਇਆ। ਪ੍ਰਕਾਸ਼ ਨਾ ਸਹਿਮਤ ਹੁੰਦਾ ਵੀ ਚੁੱਪ ਰਿਹਾ। ਕਿੱਕਰਾਂ ਤੋਂ ਮੋਟੇ ਮੋਟੇ ਟਾਹਣੇ ਡਿੱਗਣ ਲੱਗ ਪਏ ਸਨ। ਟਾਹਣਿਆਂ ਦੇ ਬਰਫ ਵਰਗੇ ਸਿਰਿਆਂ ਨੂੰ ਫੜ ਫੜ ਕਰਮ, ਪ੍ਰਕਾਸ਼ ਅਤੇ ਸੁਖੀਆ, ਧੂੰਹਦੇ ਸੜਕ ਦੇ ਐਨ ਵਿਚ-ਕਾਰ ਸਿੱਟਣ ਲੱਗ ਪਏ ਸਨ। ਤਕਰੀਬਨ ਘੰਟੇ ਪੌਣੇ ਘੰਟੇ 'ਚ ਈ ਸੜਕ 'ਤੇ ਟਾਹਣਿਆਂ ਦਾ ਵੱਡਾ ਸਾਰਾ ਢੇਰ ਉਸਰਿਆ । ਉਹਨਾਂ ਨੇ ਇਉਂ ਈ ਫਰਲਾਂਗ-ਫਰਲਾਂਗ ਦੀ ਵਿੱਥ ਤੇ ਸੜਕ ਦੇ ਵਿਚਕਾਰ ਟਾਹਣਿਆਂ ਦੇ ਦੋ ਹੋਰ ਢੇਰ ਉਸਾਰੇ। ਉਹਨਾਂ ਨੇ ਸੜਕ ਰੋਕਣ ਦਾ ਕੰਮ ਤਕਰੀਬਨ ਸਾਢੇ ਚਾਰ ਵਜੇ

ਨਿਬੇੜਿਆ। ਮਿਥੇ ਪਰੋਗਰਾਮ ਅਨੁਸਾਰ ਉਹ ਛੇ ਵਜੇ ਦੇ ਲੱਗਭਗ ਜਗਵੰਤ ਹੋਰਾਂ ਕੋਲ ਕੋਠੇ ਗੁਰੂ, ਮਾਸਟਰ ਗੁਪਾਲ ਕੇ ਘਰ ਪਹੁੰਚੇ। ਗੁਪਾਲ ਨੇ ਉਹਨਾਂ ਨੂੰ ਘਰ ਦੇ ਖੁਲੇ ਵਿਹੜੇ 'ਚ ਛਟੀਆਂ ਦਾ ਵੱਡਾ ਸਾਰਾ ਧੂਣਾ ਲਾ ਕੇ ਦਿੱਤਾ। ਧੂਣੇ ਦੀਆਂ ਲਟ ਲਟ ਬਲਦੀਆਂ ਲਾਟਾਂ ਦਾ ਨਿੱਘ ਮਾਣਦੇ ਉਹ ਤਰੇਲ ਨਾਲ ਗੱਚ ਹੋਏ, ਆਪੋ ਆਪਣੇ ਕੱਪੜੇ ਸੁਕਾਉਣ ਲੱਗੇ। ਗੁਪਾਲ ਦੀ ਮਧਰੇ ਕੱਦ, ਕਣਕ ਵੰਨੇ ਰੰਗ ਅਤੇ ਨਿੱਘੇ ਜਿਹੇ ਸੁਭਾਅ ਵਾਲੀ ਪਤਨੀ ਦੇਵਕੀ ਮਿੰਟਾਂ-ਸਕਿੰਟਾਂ 'ਚ ਈ ਚਾਹ ਦਾ ਪਤੀਲਾ ਕਰ ਲਿਆਈ। ਕਾਹਲੀ-ਕਾਹਲੀ ਚਾਹ ਪੀਣ ਬਾਅਦ, ਉਹਨਾਂ ਦਾ ਵੀਹ-ਪੱਚੀਆਂ ਦਾ ਜਥਾ ਠੀਕ ਸੱਤ ਵਜੇ ਮੁੜ ਉਸ ਥਾਂ ਤੇ ਜਾ ਪਹੁੰਚਿਆ, ਜਿਥੇ ਸੜਕ ਕਿੱਕਰਾਂ ਦੇ ਟਾਹਣਿਆਂ ਨਾਲ ਬੰਦ ਕੀਤੀ ਹੋਈ ਸੀ। ਸਾਰੇ ਆਪੋ ਆਪਣੇ ਹੱਥਾਂ ਵਿਚਲੇ ਗੰਡਾਸੇ, ਖੂੰਡੇ ਅਤੇ ਗੰਧਾਲੇ ਆਦਿ ਸੰਭਾਲਕੇ, ਸੜਕ ਤੋਂ ਇਕ ਪਾਸੇ ਪੀਲੇ ਫੁੱਲਾਂ ਨਾਲ ਭਰੀ ਸਰੋਂ ਦੇ ਖੇਤ 'ਚ ਛੁਪ ਬੈਠੇ। ਉਹਨਾਂ ਵਿਚਕਾਰ ਬੈਠਾ, ਤੀਹ-ਪੈਂਤੀ ਸਾਲ ਦਾ, ਲੰਮਾ ਤਲੰਮਾ ਅਤੇ ਪਤਲੇ ਸਰੀਰ ਵਾਲਾ ਜੋਧਾ ਇਕ ਹੱਥ ਨਾਲ ਆਪਣਾ ਤਲੈਂਬੜ ਸੰਭਾਲਦਾ ਅਤੇ ਦੂਸਰੇ ਹੱਥ ਨਾਲ ਮੁੱਛ ਨੂੰ ਮਰੋੜਦਾ ਘੈਂਟ ਜਿਹੀ ਅਵਾਜ 'ਚ ਬੋਲਿਆ, "ਲੈ ਬਈ ਮੁੰਡਿਓ ਜੇ ਪੁਲਸੀਏ ਆ ਵੀ ਗਏ ਤਾਂ ਸੁੱਕੇ ਨੀ ਜਾਣ ਦੇਣੇ"।

'ਤੇਰੇ ਆਹ ਧਾਤਰੂ ਜੇ ਦਾ ਕੁਛ ਨੀ ਵੱਟਿਆ ਜਾਣਾ ਉਹਨਾਂ ਦੀਆਂ ਪੱਕੀਆਂ ਸਾਹਮਣੇ ਜੋਧਿਆ"। ਜਗਵੰਤ ਨੇ ਅੱਖਾਂ ਤੋਂ ਲਾਹੀ ਐਨਕ ਦੇ ਸੀਸੇ ਆਪਣੇ ਖੇਸ ਦੇ ਲੜ ਨਾਲ ਸਾਫ ਕੀਤੇ। ਜੋਧੇ ਦੀ ਥਾਂ ਡਾਕਟਰ ਰਾਜ, ਜਗਵੰਤ ਦੀ ਦਲੀਲ ਰੱਦ ਕਰਦਾ ਬੋਲਿਆ "ਬਾਈ ਜਗਵੰਤ ਤੂੰ ਜੋਧੇ ਜੱਟ ਦੇ ਧਾਤਰੂ ਦਾ ਪੈਂਤਰਾ ਵੇਖੀਂ ਉਦੋਂ ਜਦੋਂ ਪੁਲਸੀਆਂ ਦੀਆਂ ਪੱਕੀਆਂ ਉਹਨਾਂ ਦੇ ਹੱਥੋਂ ਡਿਗਵਾਉਣ ਲਈ ਵਰ੍ਹਿਆ'।

ਡਾਕਟਰ ਰਾਜ ਦੇ ਨਾਲ ਕਈ ਹੋਰ ਵੀਜੋਧੇ ਖੱਬੇਪਣ ਨੂੰ ਹਵਾ ਦੇਣ ਲੱਗ ਪਏ ਸਨ। ਖੱਬੇਪਣ ਨੂੰ ਸੰਜੀਦਗੀ ਨਾਲ ਲੈਂਦਾ ਨਛੱਤਰ ਸਮਝਾਉ

ਅੰਦਾਜ 'ਚ ਬੋਲਿਆ ',ਵਈ ਵੇਖੋ ਸਾਥਿਓ। ਆਪਣੇ ਵਲੋਂ ਕੋਈ ਅਜਿਹੀ ਕਾਰਵਾਈ ਨਹੀਂ ਹੋਣੀ ਚਾਹੀਦੀ, ਜਿਸ ਨਾਲ ਪੁਲਸ ਨੂੰ ਸਾਡੇ ਤੇ ਹਮਲਾ ਕਰਨ ਲਈ ਮੌਕਾ ਮਿਲੇ। ਆਪਾਂ ਨੂੰ ਆਪਣੇ ਤਹਿ ਕੀਤੇ ਪਰੋਗਰਾਮ ਤੋਂ ਇਚ ਭਰ ਐਧਰ ਓਧਰ ਨਹੀਂ ਹੋਣਾ ਚਾਹੀਦਾ " ਬੋਲਦਾ ਬੋਲਦਾ ਨਛੱਤਰ ਮਿਥਿਆ ਪਰੋਗਰਾਮ ਦੁਹਰਾਉਣ ਲੱਗ ਪਿਆ ਸੀ। ਪੂਰਬ ਦੀ ਗੋਦ 'ਚੋਂ ਬਾਹਰ ਆ ਰਹੇ ਸੁਰਖ ਸੂਰਜ ਦੀਆਂ ਕਿਰਣਾਂ ਸਰੋਂ ਦੇ ਪੀਲੇ ਫੁੱਲ ਅਤੇ ਹਰੇ ਪੱਤਿਆਂ ਉਤੇ ਲਟਕ ਰਹੀ ਤਰੇਲ ਨਾਲ ਖੇਡ ਰਹੀਆਂ ਸਨ। ਨਛੱਤਰ ਦੀ ਗੱਲ ਖਤਮ ਹੋਣ ਤੋਂ ਤਕਰੀਬਨ ਪੰਦਰਾਂ ਵੀਹ ਮਿੰਟ ਬਾਅਦ ਬਠਿੰਡੇ ਤੋਂ ਮੋਗੇ ਜਾਣ ਵਾਲੀ ਬੱਸ ਆਈ। ਬੱਸ ਨੂੰ ਮਜਬੂਰਨ ਟਾਹਣਿਆਂ ਦੇ ਢੇਰ ਕੋਲ ਰੁਕਣਾ ਪਿਆ। ਸਰੋਂ 'ਚ ਬੈਠਾ ਸਾਰਾ ਜਥਾ ਆਪੋ ਆਪਣੇ ਸੰਦ ਸੰਭਾਲਦਾ ਬੱਸ ਕੋਲ ਪਹੁੰਚਿਆ! ਚਾਰ ਪੰਜ ਜਾਣੇ ਬੱਸ ਦੇ ਪਹੀਆਂ 'ਚੋਂ ਫੂਕ ਕੱਢਣ ਲੱਗੇ। ਦੂਸਰੇ ਆਪੋ ਆਪਣੇ ਸੰਦ ਸੰਭਾਲਦੇ ਸੁਰੱਖਿਆ ਲਈ ਤਣੇ। ਸਵਾਰੀਆਂ ਬੱਸ 'ਚੋਂ ਉਤਰਕੇ ਪਰੇਸ਼ਾਨੀ ਅਤੇ ਸਹਿਮ ਭਰੇ ਅੰਦਾਜ 'ਚ ਖੜੀਆਂ। ਨਛੱਤਰ ਇਕ ਪਾਸੇ ਖੜਕੇ ਲੋਕਾਂ ਨੂੰ ਸੰਬੋਧਨ ਕਰਨ ਲੱਗਾ,

"ਸਾਡੇ ਆਪਣੇ ਬਜੁਰਗੋ! ਭੈਣੋ! ਭਰਾਵੋ! ਸਾਡੀ ਐਕਸ਼ਨ ਕਮੇਟੀ ਨੇ ਉਂਝ ਤਾਂ ਪਹਿਲਾਂ ਹੀ ਐਲਾਨ ਕੀਤਾ ਸੀ ਕਿ ਕੋਈ ਵੀ ਅੱਜ ਦੇ ਦਿਨ ਬੱਸਾਂ 'ਚ ਸਫਰ ਨਾ ਕਰੇ, ...ਖੈਰ, ਤੁਹਾਡੇ 'ਚੋਂ ਬਹੁਤਿਆਂ ਨੂੰ ਸ਼ਾਇਦ ਜਰੂਰੀ ਕੰਮ ਧੰਦਿਆਂ ਕਰਕੇ ਮਜਬੂਰਨ ਸਫਰ ਕਰਨਾ ਪਿਆ ਹੋਵੇ। ਪਰ ਕਿਰਤੀ ਲੋਕੋ ਸਾਨੂੰ ਵੀ ਮਜਬੂਰਨ ਇਥੋਂ ਦੇ ਸਰਮਾਏਦਾਰਾਂ, ਜਗੀਰਦਾਰਾਂ ਦੀ ਰਾਜ ਸਤਾਅ ਨੂੰ ਇਹ ਦੱਸਣ ਲਈ ਕਿ ਜੋ ਤੂੰ ਦਿਨੋ ਦਿਨ ਮਹਿੰਗਾਈ, ਬੇਰੁਜਗਾਰੀ ਅਤੇ ਗਰੀਬੀ ਦੀ ਚੱਕੀ 'ਚ ਪਿਸ ਰਹੇ ਮਿਹਨਤੀ ਲੋਕਾਂ ਦੀਆਂ ਹੱਕੀ ਅਤੇ ਜਾਇਜ ਮੰਗਾਂ ਨਹੀਂ ਮੰਨੇਂਗੀ ਤਾਂ ਅਸੀਂ ਵੀ ਇਹਨਾਂ ਸੜਕਾਂ 'ਤੇ ਤੇਰੀਆਂ ਬੱਸਾਂ ਨਹੀਂ ਚੱਲਣ ਦੇਵਾਂਗੇ." ਨਛੱਤਰ ਦੀ ਸੰਜੀਦਾ ਅਤੇ ਜੋਸ਼ ਭਰਪੂਰ ਸਪੀਚ ਦੇ ਵਿਚਕਾਰ ਦੀ ਲੋਕਾਂ ਦੇ ਇਕੱਠ ,ਚੋਂ ਕਈ ਅਵਾਜਾਂ ਆਉਣ ਲੱਗੀਆਂ,

"ਵਈ ਮੁੰਡਾ ਠੀਕ ਆਖਦੈ-ਆਪਾਂ ਲੋਕ ਕਿਸੇ ਕੰਮ ਦੇ ਨੀ" ।

"ਜੇ ਸਾਰੇ ਲੋਕ ਸਿਰ ਜੋੜ ਲੈਣ ਤਾਂ ਗੌਰਮਿੰਟ ਦੇ ਕੀ ਮਾਂ ਦੇ ਸਾਰੇ ਐ ਵਈ ਮੰਗਾਂ ਨਾ ਮੰਨੇ"

"ਊਂ ਤਾਂ ਠੀਕ ਐ ਭਾਈ ! ਪਰ ਸਵਾਰੀਆਂ ਦੀ ਖੱਜਲ ਖੁਆਰੀਐ"

"ਸਵਾਰੀਆਂ ਅੰਨੀਆਂ ਸੀ, ਜਿਹੜੀਆਂ ਮੁੰਡਿਆਂ ਦੇ ਡੌਂਡਕੀ ਪਿੱਟਣ ਤੇ ਵੀ ਅੱਜ ਘਰੀਂ ਟਿਕਕੇ ਨਾ ਬੈਠ ਸਕੀਆਂ" ।

ਲੋਕਾਂ ਦੀਆਂ ਮੱਧਮ ਸੁਰ ਅਵਾਜਾਂ ਤੋਂ ਬੇਖਬਰ ਹੋਇਆ, ਨਛੱਤਰ ਬੋਲਦਾ ਰਿਹਾ। ਇਨੇ ਨੂੰ ਮਾਸਟਰ ਗੋਪਾਲ ਟਰੱਕ ਲੈ ਆਇਆ । ਬੋਲਦੇ ਨਛੱਤਰ ਨੇ ਸਵਾਰੀਆਂ ਨੂੰ ਵਾਪਸ ਮੁੜਨ ਖਾਤਰ ਟਰੱਕ ਤੇ ਚੜ੍ਹ ਜਾਣ ਲਈ ਆਖਿਆ । ਸਵਾਰੀਆਂ ਟਰੱਕ ਤੇ ਚੜ੍ਹ ਗਈਆਂ । ਟਰੱਕ ਵਾਪਸ ਨਥਾਣੇ ਵਲ ਨੂੰ ਮੁੜ ਗਿਆ । ਇਨੇ ਨੂੰ ਭਗਤੇ ਵਲੋਂ ਬੱਸ ਆਈ । ਇਸ ਬੱਸ ਨਾਲ ਵੀ ਪਹਿਲੀ ਬੱਸ ਵਾਲਾ ਈ ਸਲੂਕ ਹੋਇਆ । ਜਗਵੰਤ ਹਾਲੇ ਬੱਸ 'ਚੋਂ ਉਤਰੀਆਂ ਸਵਾਰੀਆਂ ਨੂੰ ਸੰਬੋਧਨ ਕਰ ਈ ਰਿਹਾ ਸੀ ਕਿ ਇਨੇ ਨੂੰ ਭਗਤੇ ਵਲੋਂ ਪੁਲਸ ਦੀ ਜੀਪ ਆਈ । ਜੀਪ 'ਚੋਂ ਉਤਰਿਆ ਕੁਲੇ ਵਾਲਾ ਥਾਣੇਦਾਰ ਆਪਣੀ ਥਾਣੇਦਾਰੀ ਦਾ ਰੋਹਬ ਝਾੜਦਾ, ਅੰਦੋਲਨਕਾਰੀਆਂ ਨੂੰ ਖਿੰਡ ਪੁੰਡ ਜਾਣ ਦਾ ਹੁਕਮ ਦੇਣ ਲੱਗਾ । ਨਛੱਤਰ ਅਤੇ ਡਾਕਟਰ ਰਾਜ ਅੰਦੋਲਨ-ਕਾਰੀਆਂ ਨੂੰ ਕਾਬੂ 'ਚ ਰੱਖਣ ਦੇ ਯਤਨ ਕਰਨ ਲੱਗੇ । ਬੋਲਦਾ ਬੋਲਦਾ ਜਗਵੰਤ ਐਨਕ ਦੇ ਸੀਸ਼ਿਆਂ ਵਿਚ ਦੀ ਪੱਕੀਆਂ ਬੰਦੂਕਾਂ ਲਈ ਖੜ੍ਹੇ ਪੁਲ-ਸੀਆਂ ਵਲ ਤਕਦਾ ਬੋਲਣ ਲੱਗ ਪਿਆ ਸੀ " .ਪੁਲਸੀ ਭਰਾਵੋ ? ਤੁਹਾਡੇ ਮਾਂ ਪਿਓ, ਭੈਣ ਭਰਾ ਅਤੇ ਤੁਸੀਂ ਵੀ ਸਾਰੇ, ਸਾਰੇ ਲੋਕਾਂ ਦੀ ਤਰਾਂ, ਮਹਿੰਗਾਈ ਬੇਰੁਜਗਾਰੀ, ਭਰਿਸ਼ਟਾਚਾਰੀ ਦਾ ਸ਼ਿਕਾਰ ਹੋ । ਸਾਡੇ ਲੋਕਾਂ 'ਚੋਂ ਹੋ ਇਸ ਲਈ ਅਸੀਂ ਤੁਹਾਨੂੰ ਅਪੀਲ ਕਰਦੇ ਹਾਂ ਕਿ ਤੁਸੀਂ ਸਾਡੇ ਅੰਦੋਲਨ ਦਾ ਸਾਥ ਦੇਵੋ..." ਜਗਵੰਤ ਦੀ ਅਪੀਲ ਦਾ ਪੁਲਸੀਆਂ 'ਤੇ ਜਿਥੇ ਵਧੀਆ ਅਸਰ ਪੈ ਰਿਹਾ ਸੀ, ਉਥੇ ਥਾਣੇਦਾਰ ਨੂੰ ਉਸ ਦੀ ਅਪੀਲ ਸੱਪ ਵਾਂਗ ਲੜਨ

ਲੱਗ ਪਈ ਸੀ। ਉਹ ਗੋਲੀ ਚਲਾਉਣ ਦੀਆਂ ਧਮਕੀਆਂ ਦੇਣ ਲੱਗ ਪਿਆ। ਅੰਦੋਲਨਕਾਰੀ ਆਪਣੀ ਥਾਂ 'ਤੇ ਜਚੇ ਖੜੇ ਸਨ। ਪੁਲਸੀਏ ਚੁੱਪ ਚਾਪ ਖੜੇ ਜਗਵੰਤ ਦੀ ਤਕਰੀਰ ਸੁਣੀ ਜਾ ਰਹੇ ਸਨ। ਆਪੇ ਤੋਂ ਬਾਹਰ ਹੋਏ ਥਾਣੇਦਾਰ ਨੇ ਹਥਲਾ ਡੰਡਾ ਸੁਖੀਏ ਦੇ ਮੋਢੇ 'ਤੇ ਧੈਂ ਦੇਣੇ ਮਾਰਦਿਆਂ ਪੁਲਸੀਆਂ ਨੂੰ ਗੋਲੀ ਚਲਾਉਣ ਦਾ ਹੁਕਮ ਦਿਤਾ। ਪਰ ਪੁਲਸੀਏ ਗੋਲੀ ਨਾ ਚਲਾਉਣ ਦੇ ਹੱਕ 'ਚ ਥਾਣੇਦਾਰ ਨੂੰ ਅਧੀਨਗੀ ਭਰੇ ਅੰਦਾਜ 'ਚ ਦਲੀਲਾਂ ਦੇਣ ਲੱਗੇ। ਗੋਲੀ ਦਾ ਨਾਂ ਸੁਣਦਿਆਂ ਭੀੜ ਚ ਇਕ ਦਮ ਘੁਸਰ ਮੁਸਰ ਸ਼ੁਰੂ ਹੋਈ। ਲੈਂਦੇ ਜੋਧੇ ਨੇ ਆਪਣਾ ਤਲੈਂਬੜ ਦੈਂਇ ਦੇਣੇ, ਪੁਲਸੀਆਂ ਨੂੰ ਗਾਲਾਂ ਕਢਦੇ ਥਾਣੇਦਾਰ ਦੀ ਢੂੰਹੀ 'ਚ ਮਾਰਿਆ। ਤਲੈਂਬੜ ਖਾਂਦਿਆ ਈ ਥਾਣੇਦਾਰ ਧੜੱਮ ਦੇਣੇ ਸੜਕ 'ਤੇ ਚੁਫਾਲ ਜਾ ਡਿੱਗਿਆ। ਡਿੱਗਦਿਆਂ ਸਾਰ ਥਾਣੇਦਾਰ ਬੇਹੋਸ਼ ਹੋ ਗਿਆ। ਘਬਰਾਏ ਪੁਲਸੀਆਂ ਨੇ ਅੰਦੋਲਨ ਕਾਰੀਆਂ ਨੂੰ ਦੌੜ ਜਾਣ ਦੀ ਤਾਕੀਦ ਕੀਤੀ। ਨਛੱਤਰ ਹੋਰਾਂ ਨੇ, ਵਿਗੜੀ ਸਥਿਤੀ ਦਾ ਜਾਇਜ਼ਾ ਲੈ ਕੇ, ਸਾਰੇ ਅੰਦੋਲਨ ਕਾਰੀਆਂ ਨੂੰ ਖਿੰਡ-ਪੁੰਡ ਜਾਣ ਦੀ ਅਪੀਲ ਕੀਤੀ। ਸਵਾਰੀ-ਆਂ ਪਹਿਲਾਂ ਈ ਵਹੁ-ਵੀਟ ਗਈਆਂ ਸਨ। ਅੰਦੋਲਨ ਕਾਰੀ ਤਿੰਨ-ਤਿੰਨ, ਚਾਰ:ਚਾਰ ਦੀਆਂ ਟੋਲੀਆਂ 'ਚ ਵੱਖੋ-ਵੱਖਰੀਆਂ ਦਿਸ਼ਾਵਾਂ 'ਚ ਸਰਵਾਂ, ਕਮਾਦਾਂ ਅਤੇ ਕਣਕਾਂ ਦੇ ਖੇਤਾਂ ਵਿਚ ਦੀ ਦੌੜੇ। ਨਛੱਤਰ, ਜਗਵੰਤ ਅਤੇ ਡਾਕਟਰ ਰਾਜ ਇਕ ਟੋਲੀ 'ਚ ਭੈਣੀ ਵਾਲੇ ਪਾਸੇ ਨੂੰ ਟਿੱਬਿਆਂ ਦੇ ਰਾਹ ਪਏ।

ਏਹ ਦੋਵੇਂ ਜਦ ਭੈਣੀਂ ਨੇੜਲੇ ਟਿੱਬੇ 'ਤੇ ਚੜ੍ਹੇ ਤਾਂ ਉਹਨਾਂ ਨੂੰ ਤਕਰੀ-ਬਨ ਇਕ-ਡੇਢ ਮੀਲ ਦੀ ਵਿੱਥ 'ਤੇ ਰਾਮਪੁਰਾ-ਨਥਾਣਾ ਲਿੰਕ ਰੋਡ ਤੋਂ ਅੱਗ ਦੀਆਂ ਲਾਟਾਂ ਅਤੇ ਧੂੰਆਂ, ਸੜਕ ਦੇ ਪਾਸੇ ਖੜੇ ਦਰਖੱਤਾਂ ਵਿਚ ਦੀ ਸਾਫ ਵਿਖਾਈ ਦਿੱਤਾ। ਇਹਨਾਂ ਅੱਗ ਦੀਆਂ ਲਾਟਾਂ ਅਤੇ ਧੂੰਏਂ ਦਾ ਭੇਤ ਉਹਨਾਂ ਨੂੰ ਭੈਣੀਂ ਦੇ ਇੱਕ ਬੰਦੇ ਤੋਂ ਮਿਲਿਆ। ਉਸ ਬੰਦੇ ਨੇ ਉਹਨਾਂ ਨੂੰ ਸੜਕ 'ਤੇ ਜਲ ਰਹੀ ਪੰਜਾਬ ਰੋਡਵੇਜ ਦੀ ਬੱਸ ਬਾਰੇ ਦੱਸਦਿਆਂ, ਇਹ ਵੀ ਦੱਸਿਆ ਕਿ ਉਸ ਬੱਸ ਨੂੰ ਅੱਗ ਪੰਜ-ਛੇ ਮੂੰਡਿਆਂ ਦੀ ਟੋਲੀ ਨੇ ਲਾਈ ਸੀ। ਉਹ ਟੋਲੀ

ਅੱਗ ਲਾਉਣ ਤੋਂ ਬਾਅਦ ਲੋਟੂਆਂ ਦੀ ਸਰਕਾਰ ਵਿਰੁੱਧ ਨਾਹਰੇ ਲਾਉਂਦੀ ਚਲੀ ਗਈ। ਉਸ ਬੰਦੇ ਤੋਂ ਸੁਣੀ ਖਬਰ ਬਾਰੇ ਅੰਦਾਜੇ ਲਾਉਂਦੇ ਉਹ ਤਿੰਨੇ ਭੈਣੀਂ ਪਹੁੰਚੇ। ਜਗਵੰਤ ਤੇ ਰਾਜ ਤਾਂ ਭੈਣੀਂ ਦੀ ਸਭਾ ਦੇ ਕਿਸੇ ਮੈਂਬਰ ਦੇ ਘਰ ਨੂੰ ਚਲੇ ਗਏ। ਨਛੱਤਰ ਰਾਮਪੁਰਾ-ਨਥਾਣਾ ਲਿੰਕ ਰੋਡ ਨੂੰ ਚੌਕਸੀ ਨਾਲ ਪਾਰ ਕਰਕੇ, ਨਹਿਰ ਦੀ ਪਟੜੀ ਦੇ ਨਾਲ ਦੀ ਜਾਂਦੇ ਰਾਹ ਪਿਆ। ਉਸ ਰਾਹੇ-ਰਾਹ ਤੁਰਦਾ ਨਛੱਤਰ ਜਦ ਖੇਤਾਂ 'ਚ ਬਣੇ, ਇਕ ਬਿਨਾਂ ਤਖਤਿਆਂ ਵਾਲੇ ਘਰ ਦੇ ਬੂਹੇ ਮੂਹਰੇ ਪਹੁੰਚਿਆ, ਉਦੋਂ ਸਮਾਂ ਤਕਰੀਬਨ ਚਾਰ-ਸਵਾ ਚਾਰ ਦੇ ਲੱਗਭੱਗ ਹੋਵੇਗਾ। ਇਸ ਘਰ ਦੇ ਅੰਦਰ ਵਾਰ ਬਣੀ ਸਭਾਤ 'ਚ ਡਹੇ ਮੰਜੇ ਤੇ ਸਾਥੀ ਅਤੇ ਸਾਥੀ ਦੀ ਉਮਰ ਤੋਂ ਤਕਰੀਬਨ ਪੰਜ਼-ਛੇ ਸਾਲ ਵੱਡੀ ਉਮਰ ਦਾ ਤਾਇਆ ਬੈਠਾ ਸੀ। ਸਾਥੀ ਅਤੇ ਤਾਏ ਨੇ ਸਿੱਧੇ-ਸਾਧੇ ਢੰਗ ਨਾਲ ਸਿਰਾਂ 'ਤੇ ਪੱਗਾਂ ਬੰਨੀਆਂ ਹੋਈਆਂ ਸਨ। ਤੇੜ ਚਾਦਰੇ ਬੰਨੇ ਹੋਏ ਸਨ। ਸਭਾਤ ਅੰਦਰ ਦਾਖਲ ਹੋਏ ਨਛੱਤਰ ਨੂੰ ਉਹ ਦੋਵੇਂ ਵਾਰੀ-ਵਾਰੀ ਗਰਮ ਜੋਸ਼ੀ ਨਾਲ ਮਿਲੇ। ਉਹਨਾਂ ਕੋਲ ਬੈਠਣ ਤੋਂ ਪੰਜ-ਛੇ ਮਿੰਟ ਪਿੱਛੋਂ ਨਛੱਤਰ ਨੇ ਉਹਨਾਂ ਨੂੰ ਕੋਠਾ ਗੁਰੂ ਐਕਸ਼ਨ ਦੀ ਪੂਰੀ ਰਿਪੋਰਟ ਦੇਣ ਦੇ ਨਾਲ ਹੀ, ਰਾਮਪੁਰਾ-ਨਥਾਣਾ ਲਿੰਕ ਰੋਡ 'ਤੇ ਮੱਚ ਰਹੀ ਬੱਸ ਦੀ ਸੂਚਨਾ ਵੀ ਦਿੱਤੀ ਦਰਮਿਆਨੇ ਕੱਦ ਅਤੇ ਦੁਰਮਟ ਵਰਗੇ ਸਰੀਰ ਵਾਲੇ ਤਾਏ ਨੇਂ ਬੁਲ੍ਹਾਂ 'ਚ ਮੁਸਕਰਾਉਂਦਿਆਂ ਦੱਸਿਆ ਕਿ ਉਹ ਬੱਸ ਉਹਨਾਂ ਦੀ ਧਿਰ ਨਾਲ ਸਬੰਧਤ ਅੰਦੋਲਨ ਕਾਰੀਆਂ ਨੇ ਈ ਅੱਗ ਦੀ ਭੇਂਟ ਕੀਤੀ ਐ। ਤਾਏ ਨੇ ਇਹ ਵੀ ਦੱਸਿਆ ਕਿ ਬੁਢਲਾਡਾ-ਬਰੇਟਾ ਏਰੀਏ 'ਚ ਵੀ ਰੋਡਵੇਜ ਦੀਆਂ ਦੋ ਬੱਸਾਂ ਅੱਜ ਈ ਉਹਨਾਂ ਦੇ ਗਰੁੱਪ ਵਲੋਂ ਅਗਨ ਭੇਂਟ ਕੀਤੀਆਂ ਗਈਆਂ ਨੇ। ਤਾਇਆ ਹਾਲੇ ਅਗਨ ਭੇਂਟ ਕੀਤੀਆਂ ਬੱਸਾਂ ਬਾਰੇ ਦੱਸ ਹੀ ਰਿਹਾ ਸੀ ਕਿ ਇਨ੍ਹੇ ਨੂੰ ਬਠਿੰਡੇ ਵਾਲੇ ਪਾਸੇ ਵਲੋਂ ਕੁਲਤਾਰ ਆਇਆ। ਉਸ ਨੇ ਆਪਣੇ ਏਰੀਏ 'ਚ ਬੱਸਾਂ ਦੀ ਫੂਕ ਕੱਢਣ ਲਈ ਕੀਤੇ ਸਫਲ ਐਕਸ਼ਨਾਂ ਦੀ ਰਿਪੋਰਟ ਕੀਤੀ। ਦਿਨ ਦੇ ਛੁਪਾ ਨਾਲ ਮਾਨਸਾ ਏਰੀਏ ਵਲੋਂ ਤੀਹ-ਪੈਂਤੀ ਸਾਲ ਦਾ ਭਾਰੇ ਸਰੀਰ ਵਾਲਾ ਗੁਰਧਾਰ ਆਇਆ। ਗੁਰਧਾਰੇ ਦੇ ਕੱਟੀ ਦਾਹੜੀ-ਮੁੱਛਾਂ

ਵਿਚਕਾਰਲੇ ਭਰਵੇਂ ਚਿਹਰੇ ਅਤੇ ਚੌੜੇ ਮੱਥੇ 'ਤੇ ਦੁੱਖ ਦੀਆਂ ਘਟਾਵਾਂ ਸਨ। ਉਸ ਦਾ ਰੰਗ-ਢੰਗ ਤੱਕਦਿਆਂ ਉਹਨਾਂ ਸਾਰਿਆਂ ਦੇ ਚਿਹਰਿਆਂ 'ਤੇ ਵੀ ਸੰਜੀਦਗੀ ਛਾਈ। ਗੱਲ ਦਾ ਪਤਾ ਕਰਨ ਲਈ, ਤਾਏ ਨੇ ਆਪਣੇ ਕੋਲ ਬੈਠਦੇ ਗੁਰਧਾਰੇ ਤੋਂ ਪੁੱਛਿਆ,

"ਕਿਉਂ-ਖੈਰ ਤਾਂ ਹੈ ਵਈ ?"

-"ਖੈਰ ਤਾਂ ਕਾਹਦੀ ਐ ਤਾਊ ! ਕੰਮ ਤਾਂ ਬਹੁਤ ਮਾੜਾ ਹੋ ਗਿਆ।"

"ਤਾਂ ਵੀ ਗੁਰਧਾਰ ! ਦੱਸ ਤਾਂ ਸਹੀ, ਇਹੋ-ਜਿਹੀ ਕੀ ਗੱਲ ਹੋ ਗਈ ?"

"ਰੱਲੇ ਪੁਲੀਸ ਨੇ ਗੋਲੀ ਚਲਾਤੀ ਸਾਥੀ ਲਾਭ ਮਾਨਸਾ ਵਾਲਾ ਸ਼ਹੀਦ ਹੋ ਗਿਆ...ਜੋਗੇ ਵਾਲਾ ਸਾਥੀ ਸੁਰਜਣ ਫੱਟੜ ਹੋ ਗਿਆ...।" ਗੁਰਧਾਰ ਤੋਂ ਮਨਹੂਸ ਖਬਰ ਸੁਣਦਿਆਂ, ਉਹਨਾਂ ਸਾਰਿਆਂ ਦੇ ਚਿਹਰਿਆਂ ਉੱਤਲੀਆਂ ਦੁੱਖ ਦੀਆਂ ਘਟਾਵਾਂ ਦਾ ਰੰਗ ਹੋਰ ਗੂੜ੍ਹਾ ਹੋ ਗਿਆ ਸੀ। ਉਸ ਦੀ ਖਬਰ ਦੱਸਣ ਬਾਅਦ ਉਹਨਾਂ ਵਿਚਕਾਰ ਕੁਝ ਪਲ ਸੋਗੀ ਚੁੱਪ ਪਸਰੀ ਰਹੀ। ਸੋਗੀ ਚੁੱਪ ਨੂੰ ਤੋੜ ਦੇ ਤਾਏ ਨੇ ਸਵਾਲ ਕੀਤਾ।

"ਸਾਥੀ ਲਾਭ ਦੀ ਲਾਸ਼, ਅਤੇ ਫੱਟੜ ਸੁਰਜਣ ਹੈ ਕਿਸ ਦੇ ਕਬਜੇ 'ਚ ?"

ਤਾਏ ਦੇ ਸਵਾਲ ਦੇ ਜਵਾਬ 'ਚ ਗੁਰਧਾਰ ਪਹਿਲਾਂ ਨਾਲੋਂ ਕੁਝ ਉਤਸ਼ਾਹ ਨਾਲ, ਲਾਭ ਦੀ ਲਾਸ਼ ਅਤੇ ਫੱਟੜ ਸੁਰਜਣ ਬਾਰੇ ਦੱਸਣ ਲੱਗਿਆ। ਉਹ ਸਾਰੇ ਖਿੱਚ ਨਾਲ ਉਸਦੀ ਗੱਲ ਸੁਨਣ ਲੱਗ ਪਏ ਸਨ। ਗੁਰਧਾਰ ਨੇ ਦੱਸਿਆ ਕਿ ਜਦ ਪੁਲੀਸ ਲਾਭ ਦੀ ਲਾਸ਼ ਅਤੇ ਫੱਟੜ ਸੁਰਜਣ ਨੂੰ ਆਪਣੀ ਵੈਂਨ 'ਚ ਲੈ ਕੇ ਭੱਜੀ ਤਾਂ ਫੁਰਤੀ ਨਾਲ ਆਪਣੇ ਦੋ ਸਾਥੀਆਂ ਨੇ ਮੋਟਰ ਸਾਇਕਲ ਪੁਲੀਸ ਦੀ ਵੈਂਨ ਮਗਰ, ਜਾ ਲਾਇਆ। ਪੁਲਸੀਆਂ ਨੇ ਸਾਥੀ ਸੁਰਜਣ ਨੂੰ ਜਾ ਕੇ ਭੀਖੀ ਵਾਲੇ ਹਸਪਤਾਲ 'ਚ ਦਾਖਲ ਕਰਵਾਅ ਦਿੱਤਾ। ਅਤੇ ਸਾਥੀ ਲਾਭ ਦੀ ਲਾਸ਼ ਨੂੰ ਪੁਲਸੀਏ ਬੁਢਲਾਡੇ ਵਲ ਨੂੰ ਲੈ ਭੱਜੇ। ਮੋਟਰ ਸਾਈਕਲ ਵਾਲੇ ਸਾਥੀ ਪੁਲੀਸ ਦੀ ਵੈਂਨ ਦਾ ਪਿੱਛਾ ਕਰਨ ਦੇ ਨਾਲ-ਨਾਲ ਰਸਤੇ 'ਚ

ਮਿਲਣ ਵਾਲੇ ਕਈ ਹੋਰ ਸਾਥੀਆਂ ਨੂੰ ਕਾਹਲੀ-ਕਾਹਲੀ ਵਾਪਰੀ ਘਟਨਾ ਬਾਰੇ ਚੌਕਸ ਕਰਦੇ ਗਏ। ਕਈ ਹੋਰ ਸਾਥੀ ਮੋਟਰ ਸਾਇਕਲ-ਸਕੂਟਰ ਲੈ ਕੇ ਪੁਲੀਸ ਵੈਨ ਦਾ ਪਿੱਛਾ ਕਰ ਰਹੇ ਮੋਟਰ ਸਾਇਕਲ ਵਾਲੇ ਸਾਥੀਆਂ ਨਾਲ ਰਲਦੇ ਗਏ। ਜਦ ਪੁਲੀਸ ਵੈਨ ਬੁਢਲਾਡੇ ਦੀ ਸਮਸ਼ਾਨ ਘਾਟ 'ਚ ਜਾ ਰੁਕੀ ਤਾਂ ਪਿਛਾ ਕਰ ਰਹੇ ਸਾਥੀਆਂ ਨੂੰ ਪੁਲੀਸ ਦਾ ਮਨਸ਼ਾ ਸਾਫ ਹੋਣ 'ਚ ਦੇਰ ਨਾ ਲੱਗੀ। ਦੋ ਸਾਥੀ ਸਮਸ਼ਾਨ ਘਾਟ ਤੋਂ ਤੀਹ-ਪੈਂਤੀ ਕਰਮਾਂ ਦੀ ਵਿੱਥ 'ਤੇ ਪੁਲੀਸ ਕਾਰਵਾਈ 'ਤੇ ਚੌਕਸੀ ਰੱਖਣ ਲਈ ਬੈਠੇ। ਦੂਸਰੇ ਸਾਥੀ ਲੋਕਾਂ ਨੂੰ ਇਕੱਠੇ ਕਰਨ ਲਈ ਪਿੰਡਾਂ ਅਤੇ ਸ਼ਹਿਰਾਂ 'ਚ ਹਨੇਰੀ ਵਾਂਗ ਛਾਏ। ਪੁਲਸੀਏ ਕਾਹਲੀ ਨਾਲ ਸਮਸ਼ਾਨ ਘਾਟ 'ਚ ਪਾਥੀਆਂ ਅਤੇ ਲਕੜਾਂ ਇਕੱਠੀਆਂ ਕਰਨ ਲੱਗੇ। ਉਹਨਾਂ ਨੂੰ ਲੱਕੜ ਬਾਲਣ ਇਕੱਠਾ ਕਰਨ 'ਚ ਤਕਰੀਬਨ ਅੱਧਾ-ਪੌਣਾ ਘੰਟਾ ਲੱਗ ਗਿਆ। ਐਨੇਂ ਨੂੰ ਪੰਜ-ਪੰਜ ਅਤੇ ਦਸ-ਦਸ ਦੀਆਂ ਟੋਲੀ-ਆਂ 'ਚ ਲੋਕ ਸਮਸ਼ਾਨ ਘਾਟ ਨੇੜੇ ਇਕੱਠੇ ਹੋਣ ਲੱਗੇ। ਮਿੰਟਾਂ-ਸਕਿੰਟਾਂ 'ਚ ਈ ਲੋਕਾਂ ਦਾ ਭਾਰੀ ਇਕੱਠ ਹੋ ਗਿਆ। ਗੁੱਸੇ ਅਤੇ ਨਫਰਤ ਨਾਲ ਭਰੇ ਲੋਕਾਂ ਨੇ ਪੁਲੀਸ ਨਾਲ ਲੋਹਾ ਲੈ, ਸ਼ਹੀਦ ਸਾਥੀ ਲਾਭ ਸਿੰਘ ਦੀ ਲਾਸ਼ ਪੁਲਸੀਆਂ ਤੋਂ ਖੋਹੀ। ਬਾਅਦ 'ਚ ਲੋਕਾਂ ਦਾ ਭਾਰੀ ਇਕੱਠ ਲਾਸ਼ ਦਾ ਪੋਸਟ-ਮਾਰਟਮ ਕਰਵਾਉਨ ਲਈ ਲਾਸ਼ ਨੂੰ ਲੈ ਕੇ ਮਾਨਸਾ ਦੇ ਹਸਪਤਾਲ 'ਚ ਪਹੁੰਚਿਆ। ਪੁਲੀਸ ਦੀ ਇਸ ਕਾਲੀ ਕਰਤੂਤ ਦਾ ਜਿਉਂ-ਜਿਉਂ ਆਸੇ-ਪਾਸੇ ਦੇ ਪਿੰਡਾਂ 'ਚ ਪਤਾ ਲੱਗਦਾ ਗਿਆ, ਤਿਉਂ-ਤਿਉਂ ਗੁੱਸੇ ਨਾਲ ਭਰੇ ਪੀਤੇ ਲੋਕਾਂ ਦੇ ਕਾਫਲੇ, ਪੁਲੀਸ ਅਤੇ ਹਕੂਮਤ ਖਿਲਾਫ ਨਾਹਰੇ ਮਾਰਦੇ ਮਾਨਸਾ ਦੇ ਹਸਪ-ਤਾਲ ਮੂਹਰੇ ਇਕੱਠੇ ਹੁੰਦੇ ਗਏ। ਗੁਰਧਾਰ ਦੇ ਮਾਨਸਾ ਦੇ ਹਸਪਤਾਲ 'ਚੋਂ ਤੁਰਨ ਤੱਕ ਉੱਥੇ ਤਕਰੀਬਨ ਦੋ-ਢਾਈ ਹਜਾਰ ਲੋਕ ਇਕੱਠੇ ਹੋ ਚੁੱਕੇ ਸਨ।

ਗੁਰਧਾਰ ਦੀ ਗੱਲ ਸੁਣਨ 'ਤੇ ਉਹਨਾਂ ਸਾਰਿਆਂ ਦੇ ਚਿਹਰਿਆਂ ਉੱਤ-ਲੀਆਂ ਦੁੱਖ ਦੀਆਂ ਘਟਾਵਾਂ ਦਾ ਰੰਗ ਨਿੱਖਰਿਆ। ਖੇਤਾਂ ਵਿਚਲੇ ਘਰ ਵਾਲਾ ਤੀਹ-ਪੈਂਤੀ ਸਾਲ ਦਾ ਬਲਦੇਵ ਪਿੰਡੋਂ ਰੋਟੀਆਂ ਲੈ ਕੇ ਪਹੁੰਚਿਆ।

ਉਹਨਾਂ ਨੇ ਰੋਟੀ ਖਾਣ ਦੇ ਨਾਲ ਈ ਅਗਲਾ ਪ੍ਰੋਗਰਾਮ ਬਣਾਇਆ ! ਰੋਟੀ ਖਾਣ ਤੋਂ ਬਾਅਦ ਬਣਾਏ ਪ੍ਰੋਗਰਾਮ ਅਨੁਸਾਰ, ਤਾਇਆ, ਕੁਲਤਾਰ ਅਤੇ ਗੁਰਧਾਰ ਰਾਤੋ ਰਾਤ ਮਾਨਸਾ ਪਹੁੰਚਣਲਈ, ਆਪੋ-ਆਪਣੇ ਸਾਇਕਲ ਰੋੜਦੇ ਤੁਰੇ। ਪੁਲੀਸ ਦੀ ਲਾਭ ਸਿੰਘ ਨੂੰ ਸ਼ਹੀਦ ਕਰਨ ਅਤੇ ਸੁਰਜਨ ਸਿੰਘ ਨੂੰ ਫੱਟੜ ਕਰਨ ਦੀ ਕਾਲੀ ਕਰਤੂਤ ਬਾਰੇ ਲੋਕਾਂ ਨੂੰ ਜਾਣੂ ਕਰਵਾਉਣ ਦੇ ਮਨਸ਼ੇ ਨਾਲ, ਰਾਤੋ-ਰਾਤ ਜੁਗਤੀ-ਮੁਕਤੀ ਪ੍ਰੈਸ ਤੋਂ ਪੋਸਟਰ ਛਪਵਾਉਣ ਖਾਤਰ, ਆਪੋ-ਆਪਣੇ ਸਾਇਕਲ ਰੋੜ ਨਛੱਤਤ ਅਤੇ ਸਾਥੀ ਬਠਿੰਡੇ ਨੂੰ ਤੁਰੇ। ਸਾਥੀ ਅਤੇ ਨਛੱਤਰ ਦੇ ਸਾਇਕਲ ਨਹਿਰ ਦੀ ਪਟੜੀ 'ਤੇ ਰੁੜ੍ਹ ਦੇ, ਆਸੇ-ਪਾਸੇ ਪਸਰੇ ਗੂੜ੍ਹੇ ਹਨੇਰੇ ਅਤੇ ਪੈਣੀ ਸ਼ੁਰੂ ਹੋਈ ਧੁੰਦ ਨੂੰ ਚੀਰਦੇ ਅੱਗੇ ਵੱਧ ਅਗੇਰੇ, ਹੋਰ ਅਗੇਰੇ ਵਧਣ ਲੱਗੇ।

## ਉੱਨੀਂ

ਬੱਸਾਂ ਫੂਕਣ ਦੇ ਐਕਸ਼ਨਾਂ ਨੇ ਸਰਕਾਰ ਦੀ ਬੁਖਲਾਹਟ 'ਚ ਵਾਧਾ ਕੀਤਾ। ਝੁਵਾਲ ਅਤੇ ਰੱਲੇ ਵਰਗੇ ਖੂੰਨੀ ਸਾਕਿਆਂ ਨੇ ਜਨ ਸਧਾਰਨ ਦੇ ਮਨਾਂ 'ਚ ਵੀ ਸਰਕਾਰ ਵਿਰੁੱਧ ਨਫਰਤ ਅਤੇ ਗੁੱਸਾ ਪੈਦਾ ਕੀਤਾ। ਆਪਣੀ ਵਧੀ ਬੁਖਲਾਹਟ ਕਾਰਨ ਸਰਕਾਰ ਨੇ ਰੂਪੋਸ਼ ਹੋਏ ਅੰਦੋਲਨ ਕਾਰੀਆਂ ਦੇ ਘਰ ਵਾਲਿਆਂ ਦੀ ਖਿੱਚ ਧੂਹ ਕਰਨੀ ਸ਼ੁਰੂ ਕੀਤੀ। ਸਰਕਾਰ ਦੇ ਦਮਨ-ਚੱਕਰ ਨੂੰ ਭਾਂਪ ਨਛੱਤਰ ਹੋਰਾਂ ਨੇ ਮੂਰਤੀ ਅਤੇ ਪ੍ਰੇਮੀਂ ਗੁਰਪੁਰੇ ਦੀ ਮਜਦੂਰ ਕਿਸਾਨ ਸਭਾ ਦੇ ਘੱਟ ਸਰਗਰਮ ਅਤੇ ਆਣ ਇੱਜਤ ਦੇ ਸੀਰੀ ਬਹਾਦਰ ਦੇ ਘਰ ਛੱਡੀਆਂ। ਕਰਤਾਰੇ ਅਤੇ ਦਿਆਲੋ ਨੇ ਪੁਲੀਸ ਕੋਲੋਂ ਆਪਣਾ ਖਹਿੜਾ ਛੁਡਵਾਉਣ ਲਈ ਬੂਟੇ ਨੂੰ ਬੇ-ਦਾਵੇ ਕਰ ਦਿੱਤਾ। ਪ੍ਰਕਾਸ਼ ਦੇ ਨਾਨੇ ਰੇਲੂ ਨੂੰ ਪਿਡ ਦੀ ਪੰਚਾਇਤ ਨੇ ਥਾਣਿਓਂ ਚਾਰ ਪੰਜਾਂ ਦਿਨਾਂ ਬਾਅਦ ਮਸਾਂ ਛੁਡਵਾ ਕੇ ਲਿਆਂਦਾ। ..ਅੰਦੋਲਨ ਕਾਰੀਆਂ ਦੀ ਸੂਬਾ ਐਕਸ਼ਨ ਕਮੇਟੀ ਨੇ ਜਨ-ਸਧਾਰਨ ਦੇ ਮਨਾਂ ਅੰਦਰ ਸਰਕਾਰ ਵਿਰੁੱਧ ਪੈਦਾ ਹੋਈ ਨਫਰਤ ਅਤੇ ਗੁੱਸੇ ਨੂੰ ਸਿਆਸੀ ਚੇਤਨਾ 'ਚ ਬਦਲਣ ਦੇ ਮਨੋਰਥ ਨਾਲ ਗੁਪਤ ਮੀਟਿੰਗਾਂ ਦੀ

ਮਹਿੰਮ ਚਲਾਉਣ ਦਾ ਫੈਸਲਾ ਲਿਆ। ਇਸ ਫੈਸਲੇ ਦੀ ਰਿਪੋਰਟਿੰਗ ਕਰਨ ਲਈ ਸਾਥੀ ਨੇ ਨਛੱਤਰ ਹੋਰਾਂ ਦੇ ਸੈਲ ਦੀ ਮੀਟਿੰਗ ਬਹਾਦਰ ਦੇ ਘਰ ਰੱਖੀ ਮੀਟਿੰਗ ਵਾਲੀ ਰਾਤ ਨੂੰ ਸੈਲ ਦੇ ਮੈਂਬਰ ਤਕਤੀਬਨ ਅੱਠ ਵਜੇ ਤੋਂ ਬਾਅਦ ਬਹਾਦਰ ਦੀ ਸਬਾਤ 'ਚ ਇਕੱਠੇ ਹੋਣੇ ਸ਼ੁਰੂ ਹੋਏ। ਸਭ ਤੋਂ ਪਹਿਲਾਂ ਨਛੱਤਰ ਅਤੇ ਸਾਥੀ ਆਏ। ਪ੍ਰੇਮੀ ਅਤੇ ਮੂਰਤੀ ਉਹਨਾਂ ਨੂੰ ਇੰਝ ਮਿਲੀਆਂ ਜਿਵੇਂ ਉਹ, ਉਹਨਾਂ ਨੂੰ ਮਸਾਂ ਮਿਲੇ ਹੋਣ। ਪ੍ਰੇਮੀ ਮਮਤਾ ਭਰੇ ਅੰਦਾਜ 'ਚ ਨਛੱਤਰ ਅਤੇ ਸਾਥੀ ਨਾਲ ਕਿਨਾਂ ਸਮਾਂ ਪੁਲੀਸ ਦੇ ਦਮਨ ਚੱਕਰ ਬਾਰੇ ਗੱਲਾਂ ਕਰਦੀ ਰਹੀ। ਗੱਲਾਂ ਕਰਨ ਸਮੇਂ ਮੂਰਤੀ ਦੇ ਚਿਹਰੇ 'ਤੇ ਉਤਸ਼ਾਹ ਸੀ। ਉਹਨਾਂ ਦੇ ਗੱਲਾਂ ਕਰਦੇ-ਕਰਦੇ ਜਗਵੰਤ ਵੀ ਬਹਾਦਰ ਦੇ ਸੰਘਣੇ ਹਨੇਰੇ ਨਾਲ ਭਰੇ ਵਿਹੜੇ 'ਚ ਦਾਖਲ ਹੋਇਆ ਅਤੇ ਬਹਾਦਰ ਉਸ ਨੂੰ ਨਛੱਤਰ ਹੋਰਾਂ ਕੋਲ ਸਬਾਤ 'ਚ ਛੱਡ ਆਇਆ। ਜਗਵੰਤ ਦੇ ਆਉਣ ਤੋਂ ਨੌ ਮਿੰਟ ਪਿਛੋਂ ਜਦ ਬੂਟਾ ਅਤੇ ਪ੍ਰਕਾਸ਼ ਆਪੋ-ਆਪਣੇ ਖੇਸਾਂ ਦੀਆਂ ਬੁਕਲਾਂ ਮਾਰੀ, ਸੰਘਣੇ ਹਨੇਰੇ ਨਾਲ ਭਰੀ ਬੀਹੀ ਵਿਚਦੀ ਚੌਕਸੀ ਪੱਖੋਂ ਪੋਲੇ-ਪੋਲੇ ਕਦਮੀਂ ਬਹਾਦਰ ਦੇ ਘਰ ਨੂੰ ਆ ਰਹੇ ਸਨ। ਧਨਵੰਤ ਦੀ ਕੋਠੀ ਵਲੋਂ ਆ ਰਿਹਾ, ਹਿੰਦਾ ਢਾਣੀ ਦਾ ਘੁੱਕਰ ਉਹਨਾਂ ਨੂੰ ਅਚਨਚੇਤ ਆ ਮਿਲਿਆ। ਸੰਘਣੇ ਹਨੇਰੇ 'ਚ ਵੀ ਉਸ ਨੂੰ ਬੂਟੇ ਦੀ ਤੋਰ ਪਛਾਨਣ 'ਚ ਕੋਈ ਦੇਰ ਨਾ ਲੱਗੀ। ਪਰ ਉਹ, ਉਨ੍ਹਾਂ ਨੂੰ ਬਿਨਾ ਬੁਲਾਇ ਅਗਾਹਾਂ ਲੰਘ ਗਿਆ। ਪੰਦਰਾਂ-ਵੀਹ ਕਰਮਾਂ ਅਗਾਹਾਂ ਲੰਘਕੇ, ਕੰਧ ਦੇ ਨਾਲ ਖੜ੍ਹੇ, ਬੂਟੇ ਹੋਰਾਂ ਨੂੰ ਤੱਕਦਾ ਰਿਹਾ। ਬੂਟੇ ਹੋਰਾਂ ਨੂੰ ਨਾ ਤਾਂ ਘੁੱਕਰ ਦੀ ਪਛਾਣ ਆਈ ਸੀ। ਨਾ ਈ ਉਹਨਾਂ ਨੂੰ ਉਸ ਦੇ ਕੰਧ ਨਾਲ ਖੜ੍ਹਾ ਹੋਣ ਬਾਰੇ ਪਤਾ ਲੱਗਿਆ ਸੀ। ਘੁੱਕਰ ਕੰਧ ਨਾਲੋਂ ਉਸ ਸਮੇਂ ਮੁੜ ਧਨਵੰਤ ਦੀ ਕੋਠੀ ਵਲ ਵਾਪਿਸ ਮੁੜਿਆ ਜਿਸ ਸਮੇਂ ਉਹ, ਬਹਾਦਰ ਦਾ ਭਿੜਿਆ ਬੂਹਾ ਖੋਲ ਕੇ ਘਰ ਅੰਦਰ ਦਾਖਲ ਹੋਏ। ...

ਪ੍ਰੇਮੀ ਅਤੇ ਮੂਰਤੀ ਦਾ ਨਛੱਤਰ ਹੋਰਾਂ ਕੋਲੋਂ ਜਾਣ ਨੂੰ ਮਨ ਨਹੀਂ ਕਰਦਾ ਸੀ, ਫਿਰ ਵੀ ਉਹ ਉੱਠ ਕੇ ਬਹਾਦਰ ਦੀ ਪਤਨੀ ਪ੍ਰੀਤੋ ਅਤੇ ਬੱਚਿ-

ਆਂ ਕੋਲ ਛੱਤੜੇ 'ਚ ਗਈਆਂ। ਦਰਮਿਆਨੇ ਕੱਦ, ਗੋਰੇ ਰੰਗ ਅਤੇ ਮੋਟੇ-ਮੋਟੇ ਬੁਲ੍ਹਾਂ ਵਾਲਾ ਬਹਾਦਰ ਵੀ ਪ੍ਰੇਮੀ ਹੋਰਾਂ ਤੋਂ ਪਿੱਛੋਂ ਈ ਉਹਨਾਂ ਕੋਲੋਂ, ਝਲਾਨੀ ਚ ਡਹੇ ਆਪਣੇ ਮੰਜੇ 'ਤੇ ਪੈਣ ਲਈ ਗਿਆ।

ਬਿਜਲੀ ਦੇ ਬਲਬ ਦੇ ਚਾਨਣ ਨਾਲ ਭਰੀ ਸਬਾਤ ਦਾ ਬੂਹਾ ਭੇੜਨ ਤੋਂ ਬਾਅਦ ਉਹਨਾਂ ਨੇ ਆਪਣਾ ਮੀਟਿੰਗ ਸ਼ੁਰੂ ਕੀਤੀ। ਸਾਥੀ ਨੇ ਤਕਰੀਬਨ ਘੰਟੇ-ਪੌਣੇ ਘੰਟੇ 'ਚ ਸਾਂਝੀ ਐਕਸ਼ਨ ਕਮੇਟੀ ਵਲੋਂ ਲੜੇ ਜਾ ਰਹੇ ਘੋਲ ਦੀ ਰਿਪੋਰਟ ਕੀਤੀ। ਫਿਰ ਉਹਨਾਂ 'ਚ, ਜਨ ਸਧਾਰਨ ਅੰਦਰ ਸਰਕਾਰ ਵਿਰੁੱਧ ਪੈਦਾ ਹੋਏ ਨਫਰਤ ਅਤੇ ਗੁੱਸੇ ਨੂੰ ਸਿਆਸੀ ਚੇਤਨਾ 'ਚ ਤਬਦੀਲ ਕਰਨ ਬਾਰੇ ਵਿਚਾਰ ਸ਼ੁਰੂ ਹੋਈ। ਵਿਚਾਰ ਵਟਾਂਦਰਾ ਚੱਲਦੇ ਨੂੰ ਹਾਲੇ ਮਸਾਂ ਵੀਹ-ਪੱਚੀ ਮਿੰਟ ਈ ਹੋਏ ਸਨ ਕਿ ਇਨੇ ਨੂੰ ਉਨ੍ਹਾਂ ਦੇ ਕੰਨੀ ਬੀਹੀ ਵਿਚ ਦੀ ਜਾਂਦੇ ਰਾਜ-ਦੂਤ ਮੋਟਰ ਸਾਇਕਲ ਦੀ ਧੁੱਕ ਧੁੱਕ ਦੀ ਅਵਾਜ ਸੁਣਦਿਆਂ ਈ ਉਨ੍ਹਾਂ ਵਿਚਕਾਰ ਚੱਲਦਾ ਵਿਚਾਰ ਵਟਾਂਦਰਾ ਬੰਦ ਹੋਇਆ। ਧੁੱਕ ਧੁੱਕ ਦੀ ਅਵਾਜ ਪਲੋ-ਪਲ ਮੱਧਮ ਸੁਣਾਈ ਦੇਣ ਲੱਗੀ। ਧੁੱਕ.. ਧੁੱਕ ਦੀ ਅਵਾਜ ਸਣਾਈ ਦੇਣੋਂ ਬੰਦ ਹੋਣ 'ਤੇ ਸਾਥੀ ਨੇ ਗੰਭੀਰਤਾ ਭਰੇ ਅੰਦਾਜ 'ਚ ਬੋਲਦੇ ਨੇ ਪਸਰੀ ਚੁੱਪ ਤੋੜੀ,

''ਐਸ ਵੇਲੇ ਮੋਟਰ ਸਾਇਕਲ ਵਾਲਾ ਕਿਹੜਾ ਹੋਇਆ ?''

''ਅਵਾਜ ਹਿੰਦੇ ਦੇ ਮੋਟਰ ਸਾਇਕਲ ਦੀ ਲੱਗਦੀ ਸੀ।''

''ਰਾਜਦੂਤ ਮੋਟਰ ਸਾਇਕਲ ਹੋਰ ਕਿਸੇ ਦਾ ਵੀ ਹੋ ਸਕਦੈ।''

ਜਗਵੰਤ ਨੇ ਪ੍ਰਕਾਸ਼ ਦੀ ਗੱਲ ਕੱਟੀ। ਸਾਥੀ ਅੱਧੀ ਰਾਤ ਨੂੰ ਗਏ ਮੋਟਰ ਸਾਇਕਲ ਨੂੰ ਗੰਭੀਰਤਾ ਨਾਲ ਲੈ ਰਿਹਾ ਸੀ,

''ਖੈਰ ਸਾਥੀ! ਰਾਜਦੂਤ ਮੋਟਰ ਸਾਇਕਲ ਕਿਸੇ ਹੋਰ ਦਾ ਵੀ ਹੋ ਸਕਦੈ...ਪਰ ਐਸ ਵੇਲੇ ਮੋਟਰ ਸਾਇਕਲ ਵਾਲੇ ਨੂੰ ਆਫਤ ਕੀ ਆ ਪਈ?''

''ਕੋਈ ਬਿਮਾਰ-ਠਮਾਰ ਹੋ ਸਕਦੈ।'' ਬੂਟੇ ਨੇ ਦਲੀਲ ਦਿੱਤੀ। ਬੂਟੇ ਦੀ ਦਲੀਲ ਸੁਣਕੇ ਨਛੱਤਰ ਨੇ ਕਿਹਾ--''ਫੇਰ ਵੀ ਆਪਾਂ ਨੂੰ ਅਵੇਸਲੇ ਨਹੀਂ ਹੋਣਾ ਚਾਹੀਦਾ...।''

"ਸਾਥੀ ਦੀ ਗੱਲ ਦਰੁਸਤ ਐ...ਆਪਾਂ ਨੂੰ ਪੂਰੀ ਚੌਕਸੀ ਰੱਖਣੀ ਚਾਹੀਦੀ ਐ।"

ਸਾਥੀ ਦੀ ਦਲੀਲ ਨਾਲ ਸਾਰੇ ਸਹਿਮਤ ਹੋਏ। ਉਹਨਾਂ ਸਬ੍ਹਾਤ 'ਚੋਂ ਬਾਹਰ ਆ ਕੇ ਸਾਰੇ ਘਰ ਨੂੰ ਚੌਕਸੀ ਨਾਲ ਤੱਕਿਆ, ਤਾਂ ਕਿ ਮੌਕਾ ਪੈਣ 'ਤੇ ਉਹ ਭੱਜ ਸਕਣ। ਬਹਾਦਰ ਦੇ ਘਰ ਦੇ ਵਿਹੜੇ ਦੀ, ਬੰਦੇ ਦੇ ਕੱਦ ਜਿੰਨੀ, ਕੰਧ ਉਚੀ ਸੀ। ਇਸ ਕੰਧ ਦੀ ਇਕ ਬਾਹੀ ਬਾਹਰਵਾਰ ਪਿੰਡ ਦੀ ਫਿਰਨੀ ਨਾਲ ਲਗਦੀ ਸੀ। ਉਹ ਜਲਦੀ ਮੀਟਿੰਗ ਖਤਮ ਕਰਨ ਬਾਰੇ ਗੱਲਾਂ ਕਰਦੇ ਮੁੜ ਸਬ੍ਹਾਤ 'ਚ ਆਏ। ਮੁੜ-ਮੀਟਿੰਗ ਸ਼ੁਰੂ ਕੀਤੀ। ਮੀਟਿੰਗ ਚਾਰ ਵਜੇ ਤਕ ਚਲਦੀ ਰਹੀ। ਮੀਟਿੰਗ ਖਤਮ ਹੋਣ 'ਤੇ ਈ ਸਾਥੀ ਅਤੇ ਨਛੱਤਰ, ਪਰੇਮੀ ਹੁਰਾਂ ਨੂੰ ਮਿਲਕੇ ਪੈਦਲ ਈ ਚਲੇ ਗਏ। ਪ੍ਰਕਾਸ਼ ਆਪਣੇ ਘਰਦਿਆਂ ਨੂੰ ਮਿਲਣ ਲਈ ਚਲਾ ਗਿਆ। ਬੂਟਾ ਅਤੇ ਜਗਵੰਤ, ਘਰ ਦੇ ਵਿਹੜੇ 'ਚ ਪਾਈ ਧੂਣੀ ਅਤੇ ਪਰੇਮੀ ਦੀਆਂ ਮਮਤਾ ਨਾਲ ਗੜੁੱਚ ਗੱਲਾਂ ਦਾ ਨਿੱਘ ਮਾਣਦੇ, ਬਣ ਰਹੀ ਚਾਹ ਦੀ ਉਡੀਕ ਕਰਨ ਲੱਗੇ। ਉਸ ਸਮੇਂ ਧੂਣੀ 'ਤੇ ਭਗਦੜ ਮੱਚੀ ਜਦ ਬਾਹਰ ਜਾਕੇ, ਬੀਹੀ ਦੇ ਬੂਹੇ 'ਚ ਆਈ ਪ੍ਰੀਤੋ ਦੀ ਘਬਰਾਹਟ ਭਰੀ ਅਵਾਜ ਉਹਨਾਂ ਦੇ ਕੰਨੀਂ ਪਈ,

"ਅੰਮਾ ਪੁਲਸ ਆਗੀ"

"ਬੂਹਾ ਬੰਦ ਕਰਦੇ ਪ੍ਰੀਤੋ ਛੇਤੀ ਦੇਣੇ"। ਫੁਰਤੀ ਨਾਲ ਉਠਕੇ ਖੜੀ ਹੋਈ ਪਰੇਮੀ, ਭੱਜਕੇ ਬਿਜਲੀ ਦੀ ਮੇਨ-ਸੁੱਚ ਵਲ ਗਈ। ਪੁਲਸ ਦਾ ਨਾਂ ਸੁਣਕੇ ਈ, ਝਲਾਨੀ 'ਚ ਚਾਹ ਬਣਾ ਰਿਹਾ ਬਹਾਦਰ ਰਸੋਈ 'ਚੋਂ ਅਤੇ ਮੂਰਤੀ ਛੱਤੜੇ 'ਚੋਂ ਬਾਹਰ ਆਏ। ਬੂਟਾ ਅਤੇ ਜਗਵੰਤ ਕਾਹਲੀ ਨਾਲ ਉਠਕੇ ਕੰਧ ਵਲ ਭੱਜੇ। ਪ੍ਰੀਤੋ ਨੇ ਬੂਹਾ ਬੰਦ ਕੀਤਾ। ਪਰੇਮੀ ਦੇ ਮੇਨ-ਸੁੱਚ ਆਫ਼ ਕਰਨ 'ਤੇ ਸਾਰੇ ਘਰ 'ਚ ਹਨੇਰ ਘੁੱਪ ਹੋਇਆ। ਬੂਟਾ ਅੰਤੇ ਜਗਵੰਤ ਕੰਧ ਟੱਪਣ ਦੀਆਂ ਕੋਸਿਸ਼ਾਂ ਕਰਨ ਲੱਗੇ।

ਬੀਹੀ ਵਾਲਾ ਬੰਦ ਬੂਹਾ ਖੜਾਕ ਖੜਾਕ ਖੜਕਿਆ! ਖੜਾਕ-ਖੜਾਕ

ਦੇ ਨਾਲ ਅਵਾਜ ਆਈ "ਬੂਹਾ ਖੋਲ੍ਹੋ ...ਬੂਹਾ ..."

"ਬਹੂ ਵਾਰ ਨਾ ਖੋਲ੍ਹੀਂ ਹਾਲੇ"। ਮੰਜਾ ਕੰਧ ਵਲ ਲੈ ਜਾਂਦੀ ਪਰੇਮੀ ਨੇ ਪ੍ਰੀਤੋ ਨੂੰ ਮੱਧਮ ਜਿਹੀ ਸੁਰ 'ਚ ਆਖਿਆ। ਕੰਧ ਕੋਲ ਮੰਜਾ ਡਾਉਣ 'ਤੇ ਬੂਟਾ ਅਤੇ ਜਗਵੰਤ ਵਾਰੀ ਵਾਰੀ ਮੰਜੇ 'ਤੇ ਚੜ੍ਹਕੇ ਕੰਧ ਉਪਰ ਹੱਥ ਪਾ ਕੇ ਕੰਧ 'ਤੇ ਚੜ੍ਹੇ ਅਤੇ ਕੰਧ ਦੇ ਦੂਸਰੇ ਪਾਸੇ ਲਮਕ ਕੇ ਉਤਰੇ। ਉਹਨਾਂ ਦੇ ਉਤਰਨ ਦੇ ਨਾਲ ਈ, ਬਾਹਰੋਂ ਬੂਹਾ ਖੜਕਣਾ ਬੰਦ ਹੋਇਆ ਅਤੇ ਕੜਕਵੀਂ ਅਵਾਜ ਸੁਣਾਈ ਦੇਣ ਲੱਗੀ "ਭੱਜਣ ਦਾ ਯਤਨ ਕੀਤਾ ਗੋਲੀ ਮਾਰਕੇ ਥਾਏਂ ਢੇਰੀ ਕਰ ਦੇਵਾਂਗੇ"। ਇਹ ਅਵਾਜ ਸੁਣਦੀ ਪਰੇਮੀ ਦੇ ਸੀਨੇ 'ਚੋਂ ਰੁੱਗ ਜਿਹਾ ਭਰਿਆ ਗਿਆ। ਬੀਹੀ ਵਾਲੇ ਬੂਹੇ ਵਲ ਭਜਦੀ ਪਰੇਮੀ ਦੇ ਕੰਨੀਂ ਜਗਵੰਤ ਅਤੇ ਬੂਟੇ ਦੀਆਂ ਅਵਾਜਾਂ ਪਈਆਂ,

'ਮਜਦੂਰ-ਕਿਸਾਨ ਸਭਾ " "ਜਿੰਦਾਬਾਦ"। "ਸਾਂਝੀ ਐਕਸ਼ਨ ਕਮੇਟੀ ਜਿੰਦਾਬਾਦ"। "ਬੁੱਚੜ ਸਰਕਾਰ ਮੁਰਦਾਬਾਦ"

ਬੀਹੀ ਵਾਲਾ ਬੂਹਾ ਖੋਲਣ 'ਤੇ ਈ ਪਰੇਮੀ ਨੇ ਤੱਕਿਆ ਕਿ ਪੁਲਸੀਏ ਜਗਵੰਤ ਅਤੇ ਬੂਟੇ ਹੋਰਾਂ ਦੀਆਂ ਪੱਗਾਂ ਨਾਲ ਈ ਉਹਨਾਂ ਨੂੰ ਮੁਸ਼ਕਾਂ ਦੇਈ ਜਾ ਰਹੇ ਸਨ। ਉਹ ਦੋਵੇਂ ਆਪੇ ਤੋਂ ਬਾਹਰ ਹੋਏ ਨਾਹਰੇ ਮਾਰੀ ਜਾ ਰਹੇ ਸਨ। ਖੰਜੂਰਾ ਥਾਨੇਦਾਰ ਅਤੇ ਢਿੱਡਲ ਜਿਹਾ ਸਿਪਾਹੀ ਗੰਦ ਬਕਦੇ, ਆਪੋ ਆਪਣੀਆਂ ਬੰਦੂਕਾਂ ਦੀਆਂ ਵੱਟਾਂ ਨਾਹਰੇ ਲਾ ਰਹੇ ਜਗਵੰਤ ਅਤੇ ਬੂਟੇ ਹੋਰਾਂ ਦੀਆਂ ਢੂਹੀਆਂ 'ਚ ਮਾਰੀ ਜਾ ਰਹੇ ਸਨ। ਦੂਸਰੇ ਪਾਸੇ ਮੂਰਤੀ ਅਤੇ ਪ੍ਰੀਤੋ ਬੂਹੇ 'ਚ ਸਹਿਮੀਆਂ ਖੜੀਆਂ ਥਰਨ ..ਥਰਨ ਕੰਬੀ ਜਾ ਰਹੀਆਂ ਸਨ। ਬੱਚੇ ਵੱਖਰੇ ਰੋਈ ਜਾ ਰਹੇ ਸਨ। ਬਹਾਦਰ ਮੌਕਾ ਤਾੜਕੇ ਕੋਠੇ ਦਾ ਛੱਤ ਉਤਦੀ ਗੁਆਂਡੀਆਂ ਦੇ ਘਰ ਉਤਰ ਗਿਆ ਸੀ। ਬੂਟੇ ਅਤੇ ਜਗਵੰਤ ਨੂੰ ਪੁਲਸ ਦੀ ਮਾਰ ਖਾਂਦੇ ਤਕਦੀ, ਪਰੇਮੀ ਫੁਰਤੀ ਨਾਲ ਬੰਦੂਕਾਂ ਦੀਆਂ ਵੱਟਾਂ ਦੀ ਵਾਛੜ ਕਰ ਰਹੇ ਥਾਣੇਦਾਰ ਅਤੇ ਢਿੱਡਲ ਸ਼ਿਪਾਹੀ ਮੂਹਰੇ ਜਾ ਖੜੀ ਸੀ।

"ਮੁੰਡੇ ਚੋਰ ਨੀ ਚੋਰਾਂ ਦੇ ਭਾਈ ਨੀ...ਤੁਸੀਂ ਐਵੇਂ ਕਿਉਂ ਭਾਈ ਏਨਾਂ ਨੂੰ ਕੁੱਟੀ ਜਾਨੇ ਓਂ" ?

"ਬੁੱਢੀਏ ! ਵਿਚਕਾਰੋਂ ਪਾਸੇ ਹੋ ਜਾ ਨਹੀਂ ਤੈਨੂੰ ਵੀ ਹੁਣ ਵਕੀਲੀ ਦੀ ਮੱਤ ਦੇਵਾਂਗੇ"। ਖੰਜੂਰੇ ਥਾਨੇਦਾਰ ਨੇ ਨਰੜੇ ਬੂਟੇ ਦੇ ਗਿੱਟਿਆਂ 'ਤੇ ਬੰਦੂਕ ਦੀ ਵੱਟ ਮਾਰਦਿਆਂ ਪਰੇਮੀ ਨੂੰ ਬੁਰਾ ਭਲਾ ਕਿਹਾ। ਪਰੇਮੀ ਆਪੇ ਤੋਂ ਬਾਹਰ ਹੋਈ ਪੁਲਸੀਆਂ ਨੂੰ ਫਟਕਾਰਾਂ ਪਾਉਣ ਲੱਗੀ। ਫੱਟਕਾਰਾਂ ਪਾਉਂਦੀ ਪਰੇਮੀ ਦੀ, ਉਸ ਸਮੇਂ ਕੋਈ ਪੇਸ਼ ਨਾ ਗਈ, ਜਿਸ ਸਮੇਂ ਪੁਲਸੀਆਂ ਦੀ ਧਾੜ ਨੇ ਪੰਜ-ਚਾਰ ਮਿੰਟਾਂ ਦੀ ਧੂ ਘੜੀਸ ਬਾਅਦ, ਉਹਨਾਂ ਨੂੰ ਪੁਲਿਸ ਵੈਨ 'ਚ ਸਿੱਟਿਆ। ਲੋਕਾਂ ਦੇ ਇਕੱਠੇ ਹੋ ਜਾਣ ਦੇ ਡਰੋਂ, ਉਹਨਾਂ ਨੇ ਕਾਹਲੀ ਨਾਲ ਵੈਨ ਭਜਾਈ। ਪਲੋ-ਪਲ ਪਤਲੇ ਪੈਂਦੇ ਜਾ ਰਹੇ ਹਨੇਰੇ 'ਚ ਭੱਜੀ ਜਾ ਰਹੀ ਵੈਨ ਨੂੰ ਤੱਕਦੀ ਪ੍ਰੇਮੀ ਬੂਹੇ 'ਚ ਖੜੀ ਰਹੀ। ਖੜੀ ਪ੍ਰੇਮੀਂ ਨੂੰ ਇਉਂ ਮਹਿਸੂਸ ਹੋ ਰਿਹਾ ਸੀ, ਜਿਵੇਂ ਆਲ੍ਹਣੇ ਦੀ ਨਿੱਘੀ ਬੁਕਲ ਵਿਚੋਂ ਬੋਟਾਂ ਨੂੰ ਗਿਰਝਾਂ ਝਪੁੱਟ ਮਾਰ ਕੇ ਲੈ ਗਈਆਂ ਹੋਣ।

## ਵੀਹ

ਇਖਲਾਕੀ ਕੈਦੀਆਂ ਦੀਆਂ ਮੁਲਾਕਾਤਾਂ ਦਾ ਸਮਾ ਸਮਾਪਤ ਹੋਣ ਦੇ ਨਾਲ ਈ ਅੰਦੋਲਨਕਾਰੀਆਂ ਦੀਆਂ ਮੁਲਾਕਾਤਾਂ ਸ਼ੁਰੂ ਹੋਈਆਂ। ਪ੍ਰੇਮੀ ਸਮਾਨ ਨਾਲ ਭਰੇ ਝੋਲੇ ਨੂੰ ਜ਼ੇਲ੍ਹ ਦੀ ਕੱਸੀ ਦੇ ਪੁਲ ਤੋਂ ਚੁੱਕ ਮੁਲਾਕਾਤਾਂ ਵਾਲੀ ਥਾਂ 'ਤੇ ਗਈ। ਮੁਲਾਕਾਤਾਂ ਵਾਲੀ ਥਾਂ, ਜੇਲ ਦੀ ਡਿਉਡੀ ਦੇ ਅੰਦਰਵਾਰ, ਖੱਬੇ ਪਾਸੇ ਨੂੰ ਮੋਟੇ ਸਰੀਆਂ ਦਾ ਪਿੰਜਰਾ ਜਿਹਾ ਸੀ। ਇਹ ਪਿੰਜਰੇ ਦੇ ਬਾਹਰਲੇ ਪਾਸੇ ਬੈਠੇ, ਅਤੇ ਖੜੇ ਮੁਲਾਕਾਤੀਆਂ 'ਚ ਬੈਠੀ ਪ੍ਰੇਮੀਂ ਦੀ ਮਮਤਾ ਭਰੀ ਨਜ਼ਰ ਪਿੰਜਰੇ ਦੇ ਸਰੀਆਂ ਵਿਚ ਦੀ ਗੁਜਰਦੀ ਉਸ ਥਾਂ ਤੇ ਟਿਕੀ ਹੋਈ ਸੀ, ਜਿਸ ਥਾਂ ਤੇ ਜ਼ੇਲ ਅੰਦਰੋਂ ਆਏ ਕੈਦੀ ਖੜਕੇ, ਆਪੋ-ਆਪਣੇ ਮੁਲਾਕਾਤੀਆਂ ਨਾਲ ਮੁਲਾ-ਕਾਤ ਕਰਦੇ ਸਨ। ਅਜਨਬੀ ਜਿਹੇ ਅੰਦੋਲਨਕਾਰੀ ਆਕੇ, ਸਰੀਆਂ ਤੋਂ ਬਾਹਰ ਖੜੇ ਆਪੋ-ਆਪਣੇ ਸਕੇ-ਸਬੰਧੀਆਂ ਨਾਲ ਮੁਲਾਕਾਤ ਕਰ ਰਹੇ ਸਨ। ਕਈ ਆਪਣੇ ਸਕੇ ਸਬੰਧੀਆਂ ਨੂੰ ਮਿਲਣ ਲਈ ਜੇਲ੍ਹ ਦੀ ਡਿਉਡੀ 'ਚ ਆਉਣ ਦਾ ਸੱਦਾ ਦੇ, ਡਿਉਡੀ ਵਲ ਨੂੰ ਮੁੜ ਰਹੇ ਸਨ।

ਪੰਜ-ਸਤ ਮਿੰਟਾਂ ਦੀ ਉਡੀਕ ਪਿੱਛੋਂ ਪ੍ਰੇਮੀ ਦੀ ਉਡੀਕ ਕਰ ਰਹੀ ਨਜ਼ਰ ਨੂੰ ਸਰੀਆਂ ਦੇ ਅੰਦਰਵਾਰ ਬੂਟੇ ਅਤੇ ਜਗਵੰਤ ਹੋਰਾਂ ਦੇ ਮੁਸਕਰਾਉਂਦੇ ਚਿਹਰੇ ਦਿਸੇ। ਬੂਟੇ ਨੇ ਅਦਬ ਭਰੇ ਅੰਦਾਜ਼ 'ਚ ਪ੍ਰੇਮੀਂ ਨੂੰ ਜੇਲ੍ਹ ਦੀ ਡਿਉਡੀ ਅੰਦਰ ਆਉਣ ਲਈ ਆਖਿਆ। ਫੁਰਤੀ ਨਾਲ ਸਮਾਨ ਵਾਲਾ ਝੋਲਾ ਚੁੱਕ, ਪ੍ਰੇਮੀਂ ਜੇਲ੍ਹ ਦੀ ਡਿਉਡੀ ਦੇ ਕਿਲੇ ਦੇ ਗੇਟ ਵਰਗੇ ਬੰਦ ਗੇਟ ਅੰਦਰਲੀ ਨਿੱਕੀ ਜਿਹੀ ਤਾਕੀ ਮੂਹਰੇ ਗਈ। ਤਾਕੀ ਅੰਦਰੋਂ ਖੁਲ੍ਹੀ। ਤਾਕੀ ਦੇ ਅੰਦਰਵਾਰ ਚਾਬੀਆਂ ਲਈ ਖੜੇ ਜੇਲ-ਵਾਰਡਨ ਨੇ ਪ੍ਰੇਮੀਂ ਤੋਂ ਪੁੱਛਿਆ, "ਜਗਵੰਤ ਹੋਰਾਂ ਦੀ ਮੁਲਾਕਾਤ ਤੂੰ ਕਰਨੀਐਂ ਮਾਈ?

"ਵੇ! ਆਹੋ ਭਾਈ! ਮੈਂ ਈ ਮਿਲਣੈਂ ਬੂਟੇ ਹੋਰਾਂ ਨੂੰ।"

"ਚਲ ਫੇਰ ਮਾਈ! ਜਲਦੀ ਲੰਘ ਅੰਦਰ।"

ਜੇਲ ਵਾਰਡਰ ਦੀ ਗੱਲ ਸੁਣਨ ਦੇ ਨਾਲ ਈ, ਪ੍ਰੇਮੀਂ ਥੋੜੀ ਜਿਹੀ ਝੁਕਦੀ ਤਾਕੀਂਓ ਅੰਦਰ ਹੋਈ। ਜੇਲ ਵਾਰਡਨ ਨੇ ਅੰਦਰੋਂ ਦੋ ਮੁਲਾਕਾਤੀਆਂ ਨੂੰ ਬਾਹਰ ਕੱਢਕੇ ਤੜ੍ਹਾਕ ਦੇਣੇਂ ਤਾਕੀ ਬੰਦ ਕੀਤੀ। ਮਮਤਾ ਦੇ ਸੇਕ ਨਾਲ ਪੰਘਰੀ ਪ੍ਰੇਮੀਂ ਨੇ ਵਾਰੀ ਵਾਰੀ ਬੂਟੇ ਅਤੇ ਜਗਵੰਤ ਦਾ ਸਿਰ ਪਲੋਸਿਆ। ਪ੍ਰੇਮੀਂ ਦੀਆਂ ਅੰਦਰ ਨੂੰ ਧੁਸੀਆਂ ਮੋਟੀਆਂ ਅੱਖਾਂ 'ਚੋਂ ਸਿਮੇਂ ਹੰਝੂਆਂ ਵਲ ਤੱਕਦੇ, ਅਤੇ ਡਿਉਡੀ 'ਚ ਇਕ ਪਾਸੇ ਨੂੰ ਹੋਕੇ ਬੈਠਦੇ, ਬੂਟੇ ਨੇ ਪ੍ਰੇਮੀਂ ਨੂੰ ਕਿਹਾ "ਰੋਨੀ ਕਿਉਂ ਐਂ ਤਾਈ! ਤੂੰ ? ਅਸੀਂ ਰਾਜੀ-ਬਾਜੀ ਆਂ! ਤੂੰ ਬੈਠਕੇ ਸੱਤੇ ਹੋਰਾਂ ਦਾ ਹਾਲ-ਚਾਲ ਦੱਸ ?"

"ਪੁੱਤ। .." ਹਾਉਕੇ ਵਰਗੀ ਅਵਾਜ 'ਚ ਬੋਲਦੀ ਪ੍ਰੇਮੀਂ ਉਹਨਾਂ ਕੋਲ ਬੈਠੀ " .. ਰੱਬ ਥੋਨੂੰ ਸਦਾ ਰਾਜੀ-ਬਾਜੀ ਹੀ ਰੱਖੇ ਸੱਤੇ ਹੋਰੀਂ ਵੀ ਸੁਖ ਨਾਲ ਰਾਜੀ-ਬਾਜੀ ਐ।"

"ਬੇਬੇ! ਸੱਤੇ ਹੋਰਾਂ ਨੇ ਕੋਈ ਚਿੱਠੀ ਤਾਂ ਨਹੀਂ ਭੇਜੀ ? ਸਵਾਲ ਕਰਦੇ ਜਗਵੰਤ ਨੇ ਐਨਕ ਦੇ ਸੀਸ਼ਿਆਂ ਵਿਚੋਂ ਦੀ 'ਆਸੇ ਪਾਸੇ ਤੱਕਦਿਆਂ ਪੁੱਛਿਆ ਸੀ। ਤਾਕੀ ਵਾਲਾ ਜੇਲ ਵਾਰਡਨ ਡਿਉਡੀ ਅੰਦਰਲੇ ਜੇਲ੍ਹ ਸੁਪਰਡੈਂਟ ਦੇ

ਦਫਤਰ ਨੂੰ ਜਾ ਰਿਹਾ ਸੀ। ਜਗਵੰਤ ਦੇ ਸਵਾਲ ਦਾ ਜਵਾਬ ਦਿੰਦੀ ਪ੍ਰੇਮੀਂ ਬੋਲੀ ਸੀ "ਭੇਜੀਐ ਸ਼ੇਰਾ।"

"ਲਿਆ ਫੜਾ ਬੇਬੇ! ਫੇਰ ਵਾਰਡਨ ਆਜੂ।"

ਪ੍ਰੇਮੀਂ ਨੇ ਕਾਹਲੀ ਨਾਲ ਪਹਿਲਾਂ ਆਪਣੀ ਬਿਸਕੁਟੀ ਰੰਗ ਦੇ ਮਲੇ-ਸ਼ੀਏ ਦੀ, ਕਮੀਜ਼ ਦੀ ਅੰਦਰਲੀ ਜੇਬ 'ਚੋਂ ਤਹਿ ਕੀਤਾ ਕਾਗਜ ਕੱਢਕੇ ਜਗਵੰਤ ਨੂੰ ਫੜਾਇਆ, ਅਤੇ ਫਿਰ ਥੈਲੇ ਵਿਚੋਂ 'ਲਾਲ ਫੁਲੇਰਿਆਂ' ਵਾਲਾ ਲਿਫਾਫਾ ਬੂਟੇ ਨੂੰ ਫੜਾਇਆ। ਵਾਰਡਨ ਦੇ ਵਾਪਿਸ ਮੁੜਨ ਤੋਂ ਪਹਿਲਾਂ-ਪਹਿਲਾਂ ਜਗਵੰਤ ਨੇ ਤਹਿ ਕੀਤਾ ਕਾਗਜ ਆਪਣੇ ਕੰਨ ਕੋਲ ਦੀ ਪੱਗ ਹੇਠ ਦੇ ਲਿਆ ਸੀ। ਬੂਟੇ ਨੇ 'ਲਾਲ ਫੁਰੇਰਿਆਂ' ਵਾਲਾ ਲਿਫਾਫਾ ਕਾਹਲੀ ਨਾਲ ਕਮੀਜ ਹੇਠ ਦੀ ਆਪਣੀ ਡੱਬ 'ਚ ਟੰਗ ਲਿਆ ਸੀ। ਵਾਰਡਨ ਦੇ ਆਉਣ 'ਤੇ ਉਹ ਸਧਾਰਨ ਜਿਹੇ ਅੰਦਾਜ 'ਚ ਮੁੜ ਗੱਲਾਂ ਕਰਨ ਲੱਗ ਪਏ ਸਨ। ਉਹਨਾਂ ਨੂੰ ਪ੍ਰੇਮੀ ਦੱਸਣ ਲੱਗ ਪਈ ਸੀ ਕਿ ਗੁਰਪੁਰਾ ਪਿੰਡ ਦੇ ਲੋਕਾਂ 'ਚ ਇਹ ਚਰਚਾ ਚਲ ਰਹੀ ਹੈ ਕਿ ਬਹਾਦਰ ਦੇ ਘਰ ਪੁਲਸ ਦਾ ਛਾਪਾ ਹਿੰਦਾ ਢਾਣੀ ਨੇ ਮਰਵਾਇਆ ਸੀ, ਬੂਟੇ ਹੋਰਾਂ ਨੂੰ ਫੜਵਾਉਣ ਲਈ ਪੁਲਸ ਦੇ ਛਾਪੇ ਦੀ ਗੱਲ ਸਮਾਪਤ ਹੋਣ ਤੇ ਬੂਟੇ ਨੇ ਪ੍ਰੇਮੀਂ ਤੋਂ ਪਿਛਲੇ ਦਿਨੀਂ ਬੰਠਸੋ ਦੇ ਪਾਲ ਨਾਲ ਅਤੇ ਕੰਤੋ ਦੇ ਕੁਲਤਾਰ ਨਾਲ ਹੋਏ ਵਿਆਹਾਂ ਬਾਰੇ ਪੁੱਛਿਆ ਪ੍ਰੇਮੀਂ ਬੂਟੇ ਦੇ ਜਵਾਲ ਦੇ ਸਵਾਬ 'ਚ ਬੋਲਦੀ ਦੱਸਣ ਲੱਗੀ ਕਿ ਉਹਨਾਂ ਦੋਵਾਂ ਕੁੜੀਆਂ ਦੀਆਂ ਬਰਾਤਾਂ 'ਚ ਦਸ ਬੰਦੇ ਆਏ ਸਨ। ਹਾਰ ਪਾਉਣ ਦੀ ਰਸਮ ਕੀਤੀ ਗਈ ਸੀ। ਵਿਆਹ, ਗੁਰਪੁਰੇ ਦੀ ਮਜਦੂਰ ਕਿਸਾਨ ਸਭਾ ਵਾਲਿਆਂ ਵਲੋਂ ਕੀਤੇ ਗਏ ਸਨ। ਕਰਤਾਰੇ ਅਤੇ ਦਿਆਲੋ ਹੋਰੀਂ, ਵਿਆਹਾਂ 'ਚ ਕੋਈ ਦਖਲ ਦੇਣ ਦੀ ਥਾਂ ਚੁੱਪ ਚਾਪ, ਵਿਆਹਾਂ 'ਚ ਫਿਰਦੇ ਰਹੇ ਸਨ।

ਪ੍ਰੇਮੀ ਦੀ ਗੱਲ ਸੁਣ ਰਹੇ ਬੂਟੇ ਨੇ ਆਖਿਆ "ਚੁੱਪ ਚਾਪ ਉਹ ਪੁੰਨ ਨੂੰ ਨੀ ਰਹੇ ਤਾਈ! ਘੱਟੋ ਘੱਟ ਪੰਜਾਹ ਹਜਾਰ ਦੀ ਬੱਚਤ ਹੋਈਐ। ਜੇ ਕਿਤੇ ਕਾਮਰੇਡਾਂ ਦੀ ਥਾਂ ਸਧਾਰਨ ਮੁੰਡਿਆਂ ਨੂੰ ਕੁੜੀਆਂ ਦੇ ਵਿਆਹ ਕਰਨੇ ਹੁੰਦੇ।

"ਹੁਣ ਤਾਂ ਮਸਾਂ ਮੈਨੂੰ ਲੱਗਦੀਐ ਪੰਜ ਚਾਰ ਹਜਾਰ ਖਰਚ ਹੋਇਆ ਹਊ ? ਜਗਵੰਤ ਦੇ ਸਵਾਲ ਦੇ ਜਵਾਬ 'ਚ ਪ੍ਰੇਮੀ ਬੋਲੀ "ਹੋਰ ਕੀਐ ਪੁੱਤ ! ਬਸ ਐਨਾ ਕੁ ਖਰਚ ਹੋਇਆ ਹਊਗਾ।" ਉਹਨਾਂ ਵਚਕਾਰ ਹਾਲੇ ਬੰਨਸੋ ਕੰਤੋ ਦੇ ਵਿਆਹਾਂ ਦੀ ਗੱਲ ਚੱਲ ਈ ਰਹੀ ਸੀ ਕਿ ਏਨੇ ਨੂੰ ਜੇਲ੍ਹ ਸੁਪਰਡੈਂਟ ਦੇ ਦਫਤਰ ਚੋਂ ਆਇਆ ਜ਼ੇਲ ਵਾਰਡਨ ਅੱਚਵੀ ਭਰੇ ਅੰਦਾਜ 'ਚ ਬੋਲਿਆ,

"ਵਈ ! ਤੁਸੀਂ ਤਾਂ ਉਂਝ ਈ ਘਰ ਪਾ ਕੇ ਬੈਠ ਗਏ ?"

ਘਰ ਤਾਂ ਕਾਹਨੂੰ ਪਾਇਐ ਤੂੰ ਹੀ ਬੁਹਤਾ ਕਾਹਲਾ ਹੋਇਆ ਖੜੈਂ।" ਜਗਵਤ ਨੇ ਐਨਕ ਦੇ ਸੀਸਿਆਂ ਵਿਚ ਦੀ ਜ਼ੇਲ ਬਾਰਡਨ ਦੀਆਂ ਬੇਚੈਨ ਅੱਖਾਂ ਦੀ ਨਜਰ 'ਚ ਤੱਕਿਆ। ਬੂਟੇ ਨੇ ਖਰਵੀਂ ਅਵਾਜ਼ 'ਚ ਕਿਹਾ 'ਪੂਰੇ ਪੰਜ ਮਿੰਟ ਵੀ ਨੀ ਹੋਏ ਹਾਲੇ।'

'ਕਾਮਰੇਡੋ ! ਤੁਸੀਂ ਤਾਂ ਗੁੱਸੇ ਹੋ ਜਾਨੇਓ .....ਥੋਡੇ ਨਾਲ ਦੇ ਹੋਰਾਂ ਨੇ ਵੀ ਮਿਲਣੈ ' ਵਾਰਡਨ ਛਿੱਥਾ ਜਿਹਾ ਪੈਂਦਾ ਤਾਕੀ ਵਲ ਤੁਰਦਾ ਬੋਲਿਆ 'ਮਿਹਰਬਾਨੀ ਕਰਕੇ ਛੇਤੀ ਗੱਲ ਮੁਕਾਓ।" ਦੂਸਰੇ ਮੁਲਾਕਾਤੀਆਂ ਦਾ ਖਿਆਲ ਕਰਦੇ ਬੂਟੇ ਨੇਂ ਪ੍ਰੇਮੀਂ ਨੂੰ ਦੱਸਿਆ ਕਿ ਬੰਸੋ ਅਤੇ ਕੰਤੋ ਹੋਰੀਂ ਚੌਥੇ ਉਹਨਾਂ ਦੀ ਮੁਲਾਕਾਤ ਕਰਕੇ ਗਈਆਂ ਸਨ।

"ਬਹਾਦਰ ਫੜਿਆ ਤਾਂ ਨਹੀਂ ਗਿਆ ਬੇਬੇ ? ' ਜਗਵੰਤ ਨੇ ਸਵਾਲ ਕੀਤਾ।

'ਫੜਿਆ ਤਾਂ ਗਿਆ ਸੀ ਪੁੱਤ ! ਪਰ ਪੰਚਾਇਤ ਦੂਜੇ ਦਿਨ ਹੀ ਉਹਨੂੰ ਥਾਣਿਉਂ ਛੁਡਵਾਅ ਲਿਆਈ ਸੀ।'

ਪ੍ਰੇਮੀਂ ਉਹਨਾਂ ਨੂੰ ਹੋਰ ਜਾਣਕਾਰੀ ਭਰਭੂਰ ਨਿੱਕੀਆਂ ਗੱਲਾਂ ਦੱਸਦੀ ਥੈਲੇ ਚੋਂ ਪੋਣੇ 'ਚ ਬੰਨੀਆਂ ਮੱਕੀ ਦੀਆਂ ਰੋਟੀਆਂ ਦਾ ਥਹਿਆ, ਮਖਣੀ ਨਾਲ ਗੱਚ ਹੋਏ ਸਰੋਂ ਦੇ ਸਾਗ ਨਾਲ ਭਰਿਆ ਕੌਲਾ ਤੇ ਕੇਲਿਆਂ ਦੀਆਂ ਫਲੀਆਂ ਵਾਲਾ ਲਿਫਾਫਾ ਕੱਢਣ ਲੱਗੀ। ਕੱਢਿਆ ਸਾਰਾ ਸਮਾਨ ਪ੍ਰੇਮੀਂ ਕੋਲੋਂ ਫੜਕੇ ਬੂਟੇ ਨੇ ਦਰੇਗੀ ਅਵਾਜ਼ 'ਚ ਆਖਿਆ,

'ਚੰਗਾ ਤਾਈ ! ਸੱਤੇ ਹੋਰਾਂ ਨੂੰ ਦੱਸ ਦੀਂ ਵਈ ਅਸੀਂ ਚੜ੍ਹਦੀ ਕਲਾ 'ਚ ਆਂ।'

'ਸੱਚੇ ਪਾਤਸ਼ਾਹ ਪੁੱਤੇ ! ਥੋਨੂੰ ਚੜ੍ਹਦੀ ਕਲਾ 'ਚ ਹੀ ਰੱਖੇ।' ਤੁਰਨ ਲਈ ਪ੍ਰੇਮੀਂ ਉੱਠਕੇ ਖੜ੍ਹੀ ਹੋਈ। ਜਗਵੰਤ ਨੇ ਪ੍ਰੇਮੀਂ ਨੂੰ ਕਿਹਾ,

"ਸਾਰਿਆਂ ਨੂੰ ਬੇਬੇ ! ਸਾਡੇ ਵਲੋਂ ਲਾਲ ਸਲਾਮ ਆਖੀਂ।"

ਚੰਗਾ ਪੁੱਤ। ... "ਤੁਰਦੀ ਪ੍ਰੇਮੀਂ ਨੇ ਦੋਵਾਂ ਦੇ ਸਿਰਾਂ ਉੱਤਦੀ ਮਮਤਾ ਭਰੇ ਅੰਦਾਜ 'ਚ ਹੱਥ ਫੇਰਿਆ। ਅੱਚਵੀ ਜਿਹੀ ਕਰ ਰਹੇ ਵਾਰਡਨ ਨੇ ਤਾਕੀ ਨੂੰ ਲੱਗਿਆ ਜਿੰਦਰਾ ਖੋਲਨਾ ਸ਼ੁਰੂ ਕੀਤਾ। ਤਾਕੀ ਕੋਲ ਖੜੀ ਅਤੇ ਬੂਟੇ ਹੋਰਾਂ ਵਲ ਤੱਕਦੀ ਪ੍ਰੇਮੀਂ ਦੀਆਂ ਅੰਦਰ ਨੂੰ ਧਸੀਆਂ ਮੋਟੀਆਂ-ਮੋਟੀਆਂ ਅੱਖਾਂ ਅਤੇ ਗੋਰੇ ਚਿਹਰੇ ਉੱਤਲੀਆਂ ਝੁਰੜੀਆਂ ਅੰਦਰ ਪੰਘਰੀ ਮਮਤਾ ਦਾ ਗੂੜ੍ਹਾ ਪ੍ਰਭਾਵ ਸੀ। ਤਾਕੀ ਖੁਲ੍ਹਣ ਤੇ ਬੂਟੇ ਹੋਰਾਂ ਵਲ ਦਰੇਗੀ ਜਿਹੀ ਨਜ਼ਰ ਨਾਲ ਤੱਕਦੀ ਪ੍ਰੇਮੀਂ ਤਾਕੀਓ ਬਾਹਰ ਹੋਈ। ਤਾਕੀ ਮੂਹਰਿਓਂ ਉਹ ਤਾਕੀ ਬੰਦ ਹੋ ਜਾਣ ਬਾਦ ਈ ਗੁਰਪੁਰੇ ਨੂੰ ਮੁੜਨ ਲਈ ਤੁਰੀ।

## ਇਕੀ

ਪਰੇਮੀ ਨੂੰ ਮਹੀਨੇ 'ਚ ਇਕ ਦੋ ਵਾਰੀ ਬੂਟੇ ਹੋਰਾਂ ਦੀ ਮੁਲਾਕਾਤ ਕਰਨ ਲਈ ਜਰੂਰ ਜਾਣਾ ਪੈਂਦਾ। ਕਿਉਂਕਿ ਉਹ, ਸਾਥੀ ਹੋਰਾਂ ਨੂੰ, ਜੇਲ੍ਹ ਅੰਦਰਲੇ ਅੰਦੋਲਨਕਾਰੀਆਂ ਨਾਲ ਤਾਲਮੇਲ ਰੱਖਣ ਲਈ ਪੂਰੀ ਰਾਸ ਆਈ ਸੀ। ਉਸ 'ਤੇ ਜ਼ੇਲ ਅਧਿਕਾਰੀਆਂ ਨੂੰ ਸ਼ੱਕ-ਸੁਭਾਅ ਬਿਲਕੁਲ ਨਹੀਂ ਸੀ। ਫੇਰ ਵੀ ਪਰੇਮੀ ਸਾਥੀ ਹੋਰਾਂ ਵਲੋਂ ਭੇਜੀ ਚਿੱਠੀ ਅਤੇ ਪਾਰਟੀ ਸਾਹਿਤ ਪੂਰੀ ਚੌਕਸੀ ਨਾਲ ਜਗਵੰਤ ਹੋਰਾਂ ਨੂੰ ਫੜਾਉਂਦੀ। ਜਗਵੰਤ ਵਲੋਂ ਜੇਲ ਦੀ ਭੇਜੀ ਲਿਖਤੀ ਰਿਪੋਰਟ ਪੂਰੀ ਚੌਕਸੀ ਨਾਲ ਫੜਕੇ, ਵਾਪਿਸ ਆਈ ਸਾਥੀ ਹੋਰਾਂ ਦੇ ਹਵਾਲੇ ਕਰਦੀ। ਪਰੇਮੀ ਨੇ ਇਕ ਰਾਤ ਆਏ ਸਾਥੀ ਅਤੇ ਨਛੱਤਰ ਨੂੰ ਜਗਵੰਤ ਹੋਰਾਂ ਵਲੋਂ ਲਿਖੀ ਇਕ ਅਜਿਹੀ ਚਿੱਠੀ ਫੜਾਈ, ਜਿਸ ਨੂੰ ਪੜ੍ਹ-

ਦਿਆਂ ਪੜ੍ਹਦਿਆਂ ਉਹਨਾਂ ਦੇ ਚਿਹਰੇ ਤੇ ਫਿਕਰ ਦੇ ਚਿੰਨ ਉਭਰ ਆਏ ਸਨ ਚਿੱਠੀ 'ਚ ਲਿਖਿਆ ਸੀ,

ਪਿਆਰੇ ਸਾਥੀਓ,

ਲਾਲ ਸਲਾਮ।

ਸਾਨੂੰ ਇਹ ਰਿਪੋਰਟ ਲਿਖਦਿਆਂ ਨੂੰ ਬੜਾ ਦੁੱਖ ਹੋ ਰਿਹਾ ਹੈ, ਕਿ ਸਾਥੀ ਬੂਟੇ ਨੂੰ ਦਿਨੋ ਦਿਨ ਫਿਰਕੂ-ਵਿਚਾਰਧਾਰਾ ਦੀ ਰੰਗਤ ਚੜ੍ਹਦੀ ਜਾ ਰਹੀ ਹੈ। ਗੱਲ ਇਹ ਹੈ ਕਿ ਇਥੇ ਜੇਲ ਵਿਚ ਖਾਲਸਤਾਨੀਆਂ ਨੂੰ ਪਨਾਹ ਦੇਣ ਦੇ ਕੇਸ 'ਚ ਇਕ ਗੁਰਜਿੰਦੇ ਨਾਂ ਦਾ ਮੁੰਡਾ ਹੈ। ਗੁਰਜਿੰਦੇ ਨਾਲ ਬੂਟੇ ਦਾ ਵਾਹ-ਵਾਸਤਾ ਦਿਨੋ ਦਿਨ ਵਧਦਾ ਜਾ ਰਿਹਾ ਹੈ। ਉਸ ਦੀਆਂ ਤੇਜ-ਤਰਾਰ ਖਾੜਕੂ ਗੱਲਾਂ ਤੋਂ ਇਸ ਹੱਦ ਤੱਕ ਪ੍ਰਭਾਵਤ ਹੋ ਚੁੱਕਾ ਹੈ ਕਿ ਉਹ ਬਿਨਾਂ ਕਿਸੇ ਹਿਚਕ ਚਾਹਟ ਦੇ ਸ਼ਰੇਆਮ ਖਾਲਸਤਾਨੀ ਲਹਿਰ ਨੂੰ ਕੌਮੀ ਲਹਿਰ ਦੇ ਰੂਪ 'ਚ ਸਮਝਣ ਲੱਗ ਪਿਆ ਹੈ। ਕਮਿਊਨਿਸਟ ਇਨਕਲਾਬੀ ਲਹਿਰ 'ਚ ਬੇਬੁਨਿਆਦ ਨੁਕਸ ਕੱਢਣ ਲੱਗ ਪਿਆ ਹੈ। ਪਾਰਟੀ ਦੀ ਜੇਲ੍ਹ ਅੰਦਰਲੀ ਕਮੇਟੀ ਬਹਿਸ-ਵਿਚਾਰ ਕਰਨ ਰਾਹੀਂ ਬੂਟੇ ਨੂੰ ਸਮਝਾਉਣ ਦੀ ਪੂਰੀ ਵਾਹ ਲਾਉਂਦੀ ਹੈ, ਪਰ ਬੂਟਾ ਬਹਿਸ ਵਿਚਾਰ ਕਰਨ ਦੀ ਥਾਂ ਕਮੇਟੀ ਮੈਂਬਰਾਂ ਨਾਲ ਵਿਅੰਗਮਈ ਅੰਦਾਜ 'ਚ ਪੇਸ਼ ਆਉਣ ਲੱਗ ਪੈਂਦਾ ਹੈ। ਜਿਹੀ ਸਥਿਤੀ 'ਚ ਬੇਹਤਰ ਇਹੋ ਹੈ, ਕਿ ਸਾਥੀ ਬੂਟੇ ਦੀ ਜਮਾਨਤ ਜਿੰਨੀ ਜਲਦੀ ਹੋ ਸਕਦੀ ਹੈ, ਕਰਵਾਈ ਜਾਵੇ। ਤਾਂ ਕਿ ਸੀਨੀਅਰ ਸਾਥੀ ਉਸ ਨੂੰ ਸਮਝਾ ਸਕਣ।

ਤੁਹਾਡਾ ਆਪਣਾ ਸਾਥੀ

ਜ. ਸ.

ਇਸ ਚਿੱਠੀ ਮਿਲਣ ਤੋਂ ਤਕਰੀਬਨ ਮਹੀਨਾ ਬਾਅਦ ਬੂਟਾ, ਜਗਵੰਤ ਅਤੇ ਜੇਲ੍ਹ ਅੰਦਰਲੇ ਦੂਸਰੇ ਤਕਰੀਬਨ ਸਾਰੇ ਅੰਦੋਲਨਕਾਰੀ ਜਮਾਨਤ 'ਤੇ ਬਾਹਰ ਆ ਗਏ। ਜਮਾਨਤ 'ਤੇ ਬਾਹਰ ਆਉਣ ਤੋਂ ਕੁਝ ਦਿਨ ਬਾਅਦ ਈ ਬੂਟੇ ਨੂੰ ਪ੍ਰਕਾਸ਼ ਰਾਹੀਂ ਮਾਨਸਾ ਮੰਡੀ ਸੁਰਜੀਤ ਦੇ ਕਿਰਾਏ 'ਤੇ ਲਏ ਨਿੱਕੇ ਜਿਹੇ ਘਰ ਪਹੁੰਚਣ ਦਾ ਸੁਨੇਹਾ ਮਿਲਿਆ। ਲੰਮੀ ਰੱਖੀ ਦਾਹੜੀ ਵਾਹ, ਸੁਰਮਈ

ਪੱਗ ਹੇਠ ਦੀ ਕੇਸਰੀ ਫਿਫਟੀ ਬੰਨ, ਅਤੇ ਪਹਿਨੀ ਚਿੱਟੇ ਟੈਰੀਕਾਟ ਦੀ ਕਮੀਜ ਪਜਾਮੇ 'ਚ ਫਬਿਆ ਬੂਟਾ, ਮਾਨਸਾ ਮੰਡੀ ਸੁਰਜੀਤ ਦੇ ਘਰ ਪਹੁੰ-ਚਿਆ। ਸੁਰਜੀਤ ਅਤੇ ਨਿਰਮਲਾ ਹਾਈ ਕਲਾਸਾਂ ਤੱਕ ਚਲ ਰਹੇ, ਆਪਣੇ ਪ੍ਰਾਈਵੇਟ ਸਕੂਲ 'ਚ ਪੜ੍ਹਾਉਣ ਗਈਆਂ ਸਨ। ਘਰ ਅੰਦਰ ਖੱਬੇ ਹੱਥ ਨੂੰ ਬਣੇ ਕਮਰੇ 'ਚ ਬੈਠੇ, ਸਾਥੀ ਅਤੇ ਨਛੱਤਰ ਹੋਰੀਂ ਉਸ ਦੀ ਉਡੀਕ ਕਰ ਰਹੇ ਸਨ। ਕਮਰੇ 'ਚ ਪਹੁੰਚੇ ਬੂਟੇ ਨੂੰ ਉਹ ਦੋਵੇਂ ਵਾਰੋ ਵਾਰੀ ਜੱਫੀਆਂ ਪਾ ਕੇ ਮਿਲੇ। ਫੇਰ ਉਹ ਤਿੰਨੇ ਮੰਜੇ 'ਤੇ ਬੈਠੇ। ਉਹਨਾਂ ਵਿਚਕਾਰ ਤਕਰੀਬਨ ਘੰਟਾ ਪੌਣਾ ਘੰਟਾ ਇਕ ਦੂਸਰੇ ਤੋਂ ਜਾਣਕਾਰੀ ਲੈਣ ਲਈ ਗਲਬਾਤ ਹੁੰਦੀ ਰਹੀ। ਸਾਥੀ ਅਤੇ ਨਛੱਤਰ ਹੋਰੀਂ ਉਸ ਕੋਲੋਂ ਜੇਲ੍ਹ ਬਾਰੇ ਰਸਮੀ ਜਿਹੀ ਜਾਣਕਾਰੀ ਲੈਂਦੇ ਰਹੇ ਸਨ। ਉਹ, ਉਹਨਾਂ ਕੋਲੋਂ ਜੇਲ੍ਹੋਂ ਬਾਹਰਲੇ ਸਾਥੀਆਂ ਬਾਰੇ ਜਾਣਕਾਰੀ ਲੈਂਦਾ ਰਿਹਾ ਸੀ। ਅੱਧਾ-ਪੌਣਾ ਘੰਟਾ ਸਧਾਰਨ ਗੱਲਾਂ ਕਰਨ ਬਾਅਦ, ਸਾਥੀ ਨੇ ਅੱਜ ਦੇ ਮਿਲਣੀ ਦੇ ਅਸਲੀ ਉਦੇਸ ਵਲ ਗੱਲ ਦਾ ਰੁੱਖ ਮੋੜਦਿਆਂ ਸਵਾਲ ਕੀਤਾ,

"ਪਤਾ ਲੱਗਿਆ ਸੀ ਬੂਟੇ ਤੂੰ ਜੇਲ 'ਚ ਸਾਥੀਆਂ ਨਾਲ ਖਾਲਸਤਾਨੀ ਲਹਿਰ ਪੱਖੀ ਸਟੈਂਡ ਲੈ ਕੇ ਖੂਬ ਬਹਿਸ ਕਰਦਾ ਰਿਹਾ ਐਂ ?

"ਇਹ ਵੀ ਪਤਾ ਲੱਗਿਆ ਸੀ . ਤੇਰੀ ਗੁਰਜਿੰਦੇ ਨਾਲ ਲਿਹਾਜ ਵੀ ਵਾਹਵਾ ਪੈ ਗਈ ਸੀ" ? ਉਹਨਾਂ ਦੋਵਾਂ ਵਲੋਂ ਕੀਤੇ ਗਏ ਸਵਾਲਾਂ ਨੂੰ ਬੂਟੇ ਨੇ ਠਰਮੇ ਨਾਲ ਸੁਣਿਆ। ਬਾਅਦ 'ਚ ਉਹ, ਉਹਨਾਂ ਦੋਵਾਂ ਦੇ ਸਵਾਲਾਂ ਦਾ ਜਵਾਬ ਦਿੰਦਾ, ਆਪਣਾ ਸਟੈਂਡ ਸਾਫ਼ ਕਰਨ ਲੱਗਿਆ ਸੀ,

"ਵੇਖੋ-ਵੇਲੀਓ ! ਮੈਂ ਬਹਿਸ ਵੀ ਕਰਦਾ ਰਿਹਾਂ ਅਤੇ ਗੁਰਜਿੰਦੇ ਨਾਲ ਮੇਰੀ ਦੋਸਤੀ ਹੁਣ ਵੀ ਹੈ, ਇਹ ਹੁਣ ਲੁਕ-ਲਪੇਟ ਰੱਖਣ ਵਾਲੀ ਕੋਈ ਗੱਲ ਨੀ। ਗੱਲ ਸਾਫ ਐ, ਮੇਰੀ ਸਮਝ ਅਨੁਸਾਰ ਖਾਲਸਤਾਨੀ ਲਹਿਰ ਦਾ ਤੱਤ ਸਟੇਟ ਵਿਰੋਧੀ ਐ। ਜਿਹੜਾ ਕੌਮੀਅਤ ਦੀ ਆਜ਼ਾਦੀ ਲਈ ਬਣਦੇ ਸੰਘਰਸ਼ ਵਾਲਾ ਐ। ਇਸ ਲਈ ਇਸ ਲਹਿਰ ਦਾ ਵਿਰੋਧ ਕਰਨ ਵਾਲੀਆਂ

ਧਿਰਾਂ ਅਚੇਤ ਰੂਪ 'ਚ ਬੁਰਜੂਆ ਸਟੇਟ ਦੇ ਹੱਕ 'ਚ ਭੁਗਤਦੀਆਂ ਨੇ . ... ਬੂਟੇ ਦਾ ਸਟੈਂਡ ਸਪੱਸ਼ਟ ਹੋਣ 'ਤੇ ਨਛੱਤਰ ਅਤੇ ਸਾਥੀ ਦੇ ਮਨ ਨੂੰ ਇਕ ਪਲ ਧੱਕਾ ਜਿਹਾ ਲੱਗਿਆ। ਦੂਸਰੇ ਪਲ ਉਹਨਾਂ ਨੇ ਚੁੱਪ-ਚਾਪ ਆਪੋ-ਆਪਨੇ ਮਨ 'ਤੇ ਕਾਬੂ ਪਾਇਆ। ਸਾਥੀ, ਬੂਟੇ ਨੂੰ ਸਮਝਾਉਣ ਦੇ ਉਦੇਸ਼ ਅਧੀਨ ਅਪਣੱਤ ਭਰੇ ਅੰਦਾਜ਼ 'ਚ ਸੰਬੋਧਨ ਕਰਨ ਲੱਗਿਆ,

"ਸਾਥੀ-ਬੂਟਾ ਸਿਆਂ ! ਇਸ ਲਹਿਰ ਦਾ ਤੱਤ ਸਟੇਟ ਵਿਰੋਧੀ ਐ ਜਾਂ ਨਹੀਂ ? ਇਸ ਗੱਲ ਦਾ ਨਿਤਾਰਾ ਆਪਾਂ ਨੂੰ, ਆਪਣੀ ਅੰਤਰਮੁਖਤਾ ਦੀ ਬਜਾਏ, ਬਾਹਰਮੁਖੀ ਠੋਸ ਹਕੀਕਤ ਦੇ ਆਧਾਰ 'ਤੇ ਕਰਨਾ ਚਾਹੀਦੈ..." ਸਾਥੀ ਦੀ ਚੱਲਦੀ ਗੱਲ ਨੂੰ ਬੂਟਾ ਵਿਚਕਾਰੋਂ ਕੱਟਦਾ, ਵਿਅੰਗਮਈ ਅੰਦਾਜ਼ 'ਚ ਸਵਾਲ ਪੁੱਛਣ ਲੱਗਿਆ,

"ਅੱਜ ਬੁਰਜੂਆ ਭਾਰਤੀ ਸਟੇਟ ਖਾਲਸਤਾਨੀ ਲਹਿਰ ਨਾਲ ਸਬੰਧਤ ਲੋਕਾਂ ਦੇ ਚਿੱਟੇ-ਦਿਨ ਝੂਠੇ ਪੁਲਸ-ਮਕਾਬਲੇ ਨਹੀਂ ਬਣਾ ਰਹੀ ? ਜਾਂ ਫਿਰ ਥੋਡੀਆਂ ਨਜਰਾਂ 'ਚ ਮੇਰੀ ਇਹ ਅੰਤਰਮੁਖਤੈ ?"

"ਤੈਨੂੰ ਇਹ ਵੀ ਪਤਾ ਹੋਣਾ ਚਾਹੀਦੈ ਬਾਈ ਜੀ ! ਇਸ ਲਹਿਰ ਦੇ ਮੋਢੀ ਸੰਤ ਦੇ ਜਥੇ ਨੂੰ ਨਜਾਇਜ਼ ਅਸਲਾ ਚੁੱਕ ਕੇ ਸ਼ਰੇਆਮ ਦੌਰੇ ਕਰਨ ਦੀ ਖੁਲ੍ਹ ਵੀ ਇਸੇ ਸਟੇਟ ਨੇ ਦਿੱਤੀ ਸੀ ?" ਨਛੱਤਰ ਦੇ ਮੋੜਵੇਂ ਜਵਾਬ ਸਾਹਮਣੇ ਬੂਟਾ ਉਂਝ ਬੇਦਲੀਲ ਜਿਹਾ ਹੋਇਆ। ਪਰ ਆਪਣੇ ਵਿਚਾਰ ਨੂੰ ਠੀਕ ਠਹਿਰਾਉਣ ਦੇ ਮਨਸ਼ੇ ਨਾਲ ਉਹ ਫੇਰ ਵੀ ਬੋਲਿਆ, "ਤੁਸੀਂ ਤਾਂ ਯਾਰ ! ਆਪਣੀ ਹਿੰਡ ਨਹੀਂ ਛੱਡਣੀ"

"ਹਿੰਡ ਛੱਡਣ 'ਚ ਸਾਥੀ ! ਸਾਨੂੰ ਬਿਲਕੁਲ ਇਤਰਾਜ ਨੀ ਸੀ ਹੋਣਾ ਜੇ ਇਹ ਲਹਿਰ-ਲੋਕ ਹਿਤੂ ਹੁੰਦੀ ਸਮਾਜ ਦੇ ਵਿਕਾਸ ਨੂੰ ਅਗਾਂਹ ਤੋਰਨ 'ਚ ਰੋਲ ਅਦਾ ਕਰਦੀ..." ਸਾਥੀ, ਬੂਟੇ ਵਲ ਅਪਣੱਤ ਅਤੇ ਹਲੇਮੀਂ ਭਰੇ ਅੰਦਾਜ਼ ਨਾਲ ਤੱਕਦਾ ਆਪਣੀ ਗੱਲ ਕਰਦਾ ਰਿਹਾ "...ਪਰ ਅਸਲੀਅਤ ਇਸ ਤੋਂ ਉਲਟ ਐ। ਇਹ ਲਹਿਰ ਭਾਰਤ ਦੇ ਮਿਹਨਤਕਸ਼ਾਂ ਨੂੰ ਫਿਰਕੇ ਅਤੇ ਧਰਮ ਦੇ ਆਧਾਰ ਤੇ ਆਪਸ 'ਚ ਲੜਵਾਅ-ਮਰਵਾਅ ਰਹੀਐ......

ਮਜੂਦਾ ਲੋਟੂ ਸਮਾਜਿਕ ਤੇ ਰਾਜਨੀਤਕ ਪਰਬੰਧ ਦੀ ਉਮਰ ਲੰਮੀ ਕਰ ਰਹੀਐ...... ਮਿਹਨਤਕਸ਼ ਲੋਕਾਂ ਦੇ ਹੱਕੀ ਸੰਘਰਸ਼ ਦੇ ਜੜ੍ਹੀ ਤੇਲ ਦੇ ਰਹੀਐ। ਇਸ ਲੜਾਈ ਨੂੰ ਠੀਕ-ਠਹਿਰਾਉਣ ਦਾ ਅਰਥ ਪ੍ਰਕਾਸ਼ ਵਰਗੇ ਛੋਟੇ ਦੁਕਾਨਦਾਰਾਂ, ਪੂਨਸੀਏਂ ਅਤੇ ਸੁਖੀਏ ਵਰਗੇ ਮਜ਼ਦੂਰਾਂ ਅਤੇ ਆਪਣੇ ਵਰਗੇ ਮਜਦੂਰਾਂ ਅਤੇ ਆਪਣੇ ਵਰਗੇ ਨਾਸਤਕਾਂ ਦੇ ਕਤਲ ਕੀਤੇ ਜਾਣ ਨੂੰ ਠੀਕ ਠਹਿਰਾਉਂਣ ਦੇ ਅਰਥ ਤੋਂ ਬਿਨਾਂ ਕੋਈ ਹੋਰ ਅਰਥ ਨਹੀਂ ਨਿੱਕਲਦਾ।"

"ਇਸ ਲੜਾਈ ਦੇ ਤੁਸੀਂ ਆਪਣੀ ਮਰਜੀ ਨਾਲ ਜੋ ਅਰਥ ਕੱਢਣੇ ਨੇ ਕੱਢੋ ਪਰ ਇਹ ਲੜਾਈ ਸਿੱਖ ਕੌਮ ਦੀ ਐ.. ਤੇ ਕੌਮੀ ਲੜਾਈ ਦੀ ਸਾਨੂੰ ਕਮਿਉਨਿਸਟਾਂ ਨੂੰ ਹਮਾਇਤ ਕਰਨੀ ਚਾਹੀਦੀ ਐ" ਬੂਟੇ ਦੀ ਦਲੀਲ ਦੇ ਵਿਰੋਧ 'ਚ ਠੋਸ ਤੱਥ ਪੇਸ਼ ਕਰਦੇ ਨਛੱਤਰ ਨੇ ਕਿਹਾ "ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਦਾ ਮੱਤ ਇਹ ਨਹੀਂ ਕਹਿੰਦਾ, ਕਿ ਸਿੱਖ ਰੋਜੀ-ਰੋਟੀ ਲਈ ਬਿਹਾਰ, ਯੂ. ਪੀ. ਅਤੇ ਹੋਰ ਸਟੇਟਾਂ 'ਚੋਂ ਪੰਜਾਬ 'ਚ ਆਏ ਭਈਏ ਮਜਦੂਰਾਂ ਦਾ ਇਸ ਕਰਕੇ ਕਤਲ ਕਰ ਦੇਣ ਕਿਉਂਕਿ ਉਹ ਹਿੰਦੂ ਫਿਰਕੇ 'ਚੋਂ ਸਨ ..ਛੱਬੂ ਅਤੇ ਚਿਮਨੇ ਵਰਗੇ ਛੋਟੇ ਦੁਕਾਨਦਾਰਾਂ ਦਾ ਇਸ ਕਰਕੇ ਕਤਲ ਕਰ ਦੇਣ ..ਕਿਉਂਕਿ ਉਹ ਹਿੰਦੂ ਧਰਮ ਨਾਲ ਸਬੰਧਤ ਸਨ...ਬੱਸਾਂ 'ਚੋਂ ਨਿਰਦੋਸ਼ ਸਵਾਰੀਆਂ ਨੂੰ ਕੱਢਕੇ, ਇਸ ਲਈ ਮਾਰ ਦੇਣ ਕਿਉਂਕਿ ਉਹ ਸਵਾਰੀਆਂ ਮੋਨੀਆਂ ਸਨ। ਸੁਖਰਾਜ਼ ਖੱਦਰ, ਸਮੀਤ ਅਤੇ ਬਲਦੇਵ ਮਾਨ ਵਰਗੇ ਬੁੱਧੀਜੀਵੀਆਂ ਨੂੰ ਇਸ ਕਰਕੇ ਮਾਰ ਦੇਣ ਕਿਉਂਕਿ ਉਹ ਨਾਸਤਕ ਸਨ ਜਿਹੇ ਨਿਰਦੋਸ਼ ਲੋਕਾਂ ਦੇ ਕਤਲਾਂ ਨੂੰ ਸਿੱਖ ਕੌਮ ਦੀ ਲੜਾਈ ਦਾ ਨਾਂ ਦੇਣਾ ਸਿੱਖ ਮੱਤ ਦੀ ਤੌਹੀਨ ਕਰਨ ਤੋਂ ਸਿਵਾਏ ਹੋਰ ਕੁਝ ਵੀ ਨਹੀਂ"।

ਨਛੱਤਰ ਕੋਲੋਂ ਖਰੀਆਂ ਖਰੀਆਂ ਸੁਣਦਾ ਬੂਟਾ ਬੁਖਲਾਹਟ 'ਚ ਆ ਕੇ ਬੋਲਿਆ, "ਜੋ ਇਲਜਾਮ ਖਾੜਕੂਆਂ 'ਤੇ ਸਰਕਾਰ ਲਾਉਂਦੀ ਐ, ਉਹੀ ਇਲਜਾਮ ਤੁਸੀਂ ਲਾ ਰਹੇ ਹੋ" ?

"ਸਾਥੀ ਇਹ ਇਲਜਾਮ ਨਹੀਂ, ਸੱਚ ਐ...ਬਕਾਇਦਾ ਖਾਲਸਤਾਨੀਆਂ ਦੀਆਂ ਜਥੇਬੰਦੀਆਂ ਜਿਹੇ ਨਿਰਦੋਸ਼ ਲੋਕਾਂ ਦੇ ਕਤਲਾਂ ਦੀ ਜਿੰਮੇਵਾਰੀ ਲੈਂਦੀਆਂ ਰਹੀਐਂ" । ਸਾਥੀ ਦੀ ਗੱਲ ਪੂਰੀ ਹੋਣ ਤੋਂ ਬਾਅਦ, ਨਛੱਤਰ ਆਪਣੇ ਬੈਗ ਦੀ ਜੰਜੀਰ ਖੋਲਦਾ ਸਵੈ ਵਿਸਵਾਸ਼ ਨਾਲ ਬੋਲਿਆ, "ਅਸੀਂ ਲੋਕ ਝੂਠੇ ਇਲਜਾਮ ਨਹੀਂ ਲਾਉਂਦੇ . ਸਾਡੇ ਲੋਕਾਂ ਕੋਲ ਖਾਲਸਤਾਨੀਆਂ ਵਲੋਂ ਨਿਰਦੋਸ਼ ਛੋਟੇ ਦੁਕਾਨਦਾਰਾਂ, ਛੋਟੇ ਮੁਲਾਜਮਾਂ, ਮਜਦੂਰਾਂ ਅਤੇ ਇਨਕਲਾਬੀ ਬੁੱਧੀਜੀਵੀਆਂ ਦੇ ਕਤਲਾਂ ਦੀਆਂ ਲਈਆਂ ਜਿੰਮੇਵਾਰੀਆਂ ਦੇ ਸਬੂਤ ਵੀ ਨੇ " ਬੋਲਦੇ ਬੋਲਦੇ ਨਛੱਤਰ ਨੇ ਆਪਣੇ ਬੈਗ 'ਚੋਂ ਅਖਬਾਰਾਂ ਦੀਆਂ ਕੱਢੀਆਂ ਕਟਿੰਗਾਂ, ਬੂਟੇ ਮੂਹਰੇ ਧਰ ਦਿਤੀਆਂ ਸਨ,' 'ਜੇ ਭਾਈ ਤੈਨੂੰ ਸਾਡੇ ਲੋਕਾਂ 'ਤੇ ਯਕੀਨ ਨਹੀਂ ਰਿਹਾ ਤਾਂ ਤੂੰ ਇਹ ਸਬੂਤ ਖੁਦ ਪੜ੍ਹ ਸਕਦੈਂ" ਨਛੱਤਰ ਦੀ ਵਿਅੰਗ ਮਈ ਗੱਲ ਨੇ, ਅਤੇ ਆਪਣੇ ਮੂਹਰੇ ਪਈਆਂ ਅਖਬਾਰਾਂ ਦੀਆਂ ਕਟਿੰਗਾਂ ਨੇ ਬੂਟੇ ਨੂੰ ਇਕ ਤਰਾਂ ਛਿੱਥਾ ਪਾ ਦਿੱਤਾ ਸੀ । ਬੂਟਾ ਬੇਦਲੀਲ ਹੋਇਆ, ਉਹਨਾਂ ਤੋਂ ਖਹਿੜਾ ਛਡਾਉਣ ਲਈ ਇਸ ਮੋਰੀ ਭੱਜ ਨਿਕਲਿਆ, "ਅਖਬਾਰ 'ਚ ਤਾਂ ਸਰਕਾਰ ਵੀ ਝੂਠੇ ਬਿਆਨ ਛਾਪ ਸਕਦੀਐ"

"ਫੇਰ ਖਾਲਸਤਾਨੀਆਂ ਨੇ ਇਹਨਾਂ ਦਾ ਖੰਡਨ ਕਿਥੇ ਕੀਤੈ ? ਜੇ ਇਹ ਬਿਆਨ ਸਰਕਾਰ ਛਪਵਾਉਂਦੀ ਐ" ? ਸਾਥੀ ਦੇ ਸਵਾਲ ਨੇ ਬੂਟੇ ਵਲੋਂ ਨਿਕਲਣ ਲਈ ਲੱਭੀ ਮੋਰੀ ਵੀ ਬੰਦ ਕਰ ਦਿਤੀ ਸੀ । ਹੋਰ ਕੋਈ ਚਾਰਾ ਨਾ ਚਲਦਾ ਵੇਖ ਕੇ, ਬੂਟੇ ਨੂੰ ਚੁੱਪ ਹੋਣਾ ਪਿਆ । ਗੋਡਿਆਂ 'ਚ ਸਿਰ ਲੈ ਕੇ ਬੈਠੇ, ਬੂਟੇ ਨੂੰ ਤਕਦਾ ਨਛੱਤਰ ਅਪਣੱਤ ਜਤਾਉਂਦਾ ਬੋਲਿਆ "ਬਾਈ ਬੂਟਿਆ ਆਪਾਂ ਨੂੰ ਕਿਰਤੀ ਲੋਕਾਂ ਨੂੰ ਜੋ ਨਿੱਘ ਜਮਾਤੀ ਜਦੋਜਹਿਦ ਦੀ ਨਿੱਘੀ ਬੁੱਕਲ 'ਚੋਂ ਮਿਲ ਸਕਦੈ ਉਹ ਨਿੱਘ ਫਿਰਕੂ, ਜਾਤੀ ਅਤੇ ਧਾਰਮਿਕ ਦੰਗੇ-ਫਸਾਦਾਂ ਵਿਚੋਂ ਬਿਲਕੁਲ ਨੀ ਮਿਲ ਸਕਦਾ" ।

"ਇਸ ਗੱਲ 'ਚ ਵੀ ਬੂਟਾ ਸਿਆਂ ਕੋਈ ਸ਼ੱਕ ਨੀ ਕਿ ਅੱਜ ਕਮਿਊ-ਨਿਸਟ ਇਨਕਲਾਬੀ ਲਹਿਰ ਦੀਆਂ ਆਪਣੀਆਂ ਅੰਦਰੂਨੀ ਕਮਜੋਰੀਆਂ ਨੇ

...ਜਿਹਨਾਂ ਕਮਜ਼ੋਰੀਆਂ ਕਾਰਨ ਅਸੀਂ ਅੱਜ ਫੁੱਟਾਂ-ਟੁੱਟਾਂ ਦਾ ਸ਼ਿਕਾਰ ਹਾਂ .. ਸਾਡੇ ਹੱਕੀ ਸੰਘਰਸ਼ ਮੌਜੂਦਾ ਆਰਥਕ ਅਤੇ ਰਾਜਨੀਤਿਕ ਸੰਕਟ ਦੇ ਸਾਹਮਣੇ ਬੌਨੇ ਨੇ। ਪਰ ਇਸ ਦਾ ਅਰਥ ਸਾਨੂੰ, ਇਹ ਹਰਗਿਜ ਨਹੀਂ ਕੱਢਣਾ ਚਾਹੀਦਾ ਕਿ ਫਿਰਕਿਆਂ, ਧਰਮਾਂ ਅਤੇ ਜਾਤਾਂ ਦੇ ਅਧਾਰ 'ਤੇ ਚੱਲ ਰਿਹਾ ਕਤਲੇਆਮ ਠੀਕ ਸਿੱਧ ਹੋ ਗਿਆ । ਕਮਿਊਨਿਸਟ ਇਨਕਲਾਬੀ ਲਹਿਰ ਗਲਤ ਹੋ ਗਈ'' ਬੋਲਦਾ ਬੋਲਦਾ ਸਾਥੀ ਸਵੈ ਭਰੋਸੇ ਨਾਲ ਬੋਲਦਾ ਆਉਂਦਾ ਅਤੇ ਆਪਣੇ ਖੱਬੇ ਹੱਥ ਦੀ ਵੱਟੀ ਮੁੱਕੀ ਮੰਜੇ ਦੀ ਬਾਹੀ 'ਤੇ ਸੁਭਾਵਿਕ ਥਪ ਥਪਾਉਂਦਾ ਰਿਹਾ ''ਇਹ ਗੱਲ ਅਸੀਂ ਦਾਅਵੇ ਨਾਲ ਆਖਦੇ ਆਂ, ਕਿ ਕਮਿਊਨਿਸਟ ਇਨਕਲਾਬੀ ਲਹਿਰ ਦੀਆਂ ਅੰਦਰੂਨੀ ਕਮਜ਼ੋਰੀਆਂ ਵਿਰੁੱਧ ਲੜਨ ਤੋਂ ਬਿਨਾਂ ਅਤੇ ਇਸ ਲਹਿਰ ਨੂੰ ਅੱਗੇ—ਹੋਰ ਅੱਗੇ ਵਧਾਏ ਬਿਨਾਂ ਮਿਹਨਤਕਸ਼ ਲੋਕਾਂ ਦੀ ਮੁਕਤੀ ਲਈ ਹੋਰ ਕੋਈ ਰਾਹ ਨਹੀਂ'' ?

ਸਾਥੀ ਅਤੇ ਨਛੱਤਰ ਵਲੋਂ ਅੱਗੜ ਪਿੱਛੜ ਪੇਸ਼ ਕੀਤੀਆਂ ਜਾ ਰਹੀਆਂ ਠੋਸ ਦਲੀਲਾਂ ਨੇ ਬੂਟੇ ਨੂੰ ਇਥੇ ਲਿਆ ਖੜਾ ਕੀਤਾ,

''ਖੈਰ ਸਾਥੀਓ ! ਕਾਮਰੇਡ ਲੈਨਿਨ ਦੇ, ਕੌਮੀਅਤਾਂ ਦੇ ਘੋਲ ਬਾਰੇ ਵਿਚਾਰਾਂ ਨੂੰ ਮੁੜ ਤੋਂ ਘੋਖਣ ਦੀ ਲੋੜ ਐ'' ।

''ਸਾਡੇ ਤਾਂ ਭਰਾਵਾ ਲੈਨਿਨ ਦੇ ਇਹ ਵਿਚਾਰ ਘੋਖੇ ਵੇ ਨੇ । ਤੂੰ ਜ਼ਰੂਰ ਘੋਖ'' ।

''ਤੂੰ ਬੂਟਾ ਸਿਆਂ ਲੈਨਿਨ ਦੇ ਕੌਮੀਅਤ ਦੇ ਸਵਾਲ ਬਾਰੇ ਪੇਸ਼ ਕੀਤੇ ਵਿਚਾਰਾਂ ਨੂੰ ਜ਼ਰੂਰ ਪੜ੍ਹ'' । ਸਾਥੀ ਨੇ ਬੂਟੇ ਨੂੰ ਸੁਝਾ ਦੇਣ ਦੇ ਨਾਲ ਬੂਟੇ ਦੇ ਮੋਢਿਆਂ ਉਤਦੀ ਆਪਣੀ ਬਾਂਹ ਅਪਣੱਤ ਨਾਲ ਵਲੀ। ਸਾਥੀ ਦੀ ਗਲ-ਵੱਕੜੀ 'ਚ ਬੈਠਾ ਬੂਟਾ ਬੋਲਿਆ ''ਪੜ੍ਹ ਕੇ ਈ ਆਪਾਂ ਗੱਲ ਕਰਾਂਗੇ''।

ਬੂਟੇ ਨੇ ਕਾਮਰੇਡ ਲੈਨਿਨ ਦਾ ਕੌਮੀ ਸਵਾਲ ਬਾਰੇ ਲਿਖਿਆ ਥੀਸਜ ਜਿਨਾਂ ਹਾਲਤਾਂ 'ਚੋਂ ਪੜ੍ਹਨਾ ਸ਼ੁਰੂ ਕੀਤਾ ਉਹ ਹਾਲਤਾਂ ਬੜੀਆਂ ਕਸੂਤੀਆਂ ਸਨ। ਜਿਵੇਂ ਇਕ ਪਾਸੇ ਉਸ ਦੇ ਮਨ ਅੰਦਰ ਹਿੰਦਾ ਢਾਣੀ ਵਲੋਂ ਮੁਖਬਰੀ ਕਰਕੇ ਬਹਾਦਰ ਦੇ ਘਰ ਪੁਲਸ ਦਾ ਛਾਪਾ ਮਰਵਾਉਣ ਅਤੇ ਉਸ ਨੂੰ ਅਤੇ

ਜਗਵੰਤ ਨੂੰ ਗਿਰਫਤਾਰ ਕਰਵਾਉਣ ਵਾਲੀ ਕਾਰਵਾਈ ਵਿਰੁੱਧ ਬਦਲਾ ਲੈਣ ਦੀ ਅੱਗ ਸੀ। ਦੂਸਰੇ ਪਾਸੇ ਉਸ ਦਾ ਮਨ ਕਰਤਾਰੇ ਅਤੇ ਦਿਆਲੋ ਵਲੋਂ ਉਸ ਨੂੰ ਬੇਦਾਵੇ ਲਿਖਵਾਈ ਜਾਣ ਵਾਲੀ ਘਟਨਾ ਨੇ ਵਲੂੰਧਰਿਆ ਹੋਇਆ ਸੀ। ਤੀਸਰੇ ਪਾਸੇ ਉਹ ਕਮਿਊਨਿਸਟ ਇਨਕਲਾਬੀ ਲਹਿਰ ਦੀਆਂ ਅੰਦਰੂਨੀ ਸਮੱਸਿਆਵਾਂ ਤੋਂ ਬੁਰੀ ਤਰਾਂ ਬੇਚੈਨ ਸੀ। ਜਿਹੀਆਂ ਕਸੂਤੀਆਂ ਹਾਲਤਾਂ 'ਚ ਘਿਰੇ ਬੂਟੇ ਨੇ ਲੈਨਿਨ ਦੇ ਥੀਸਜ ਦੇ ਅਰਥ ਆਪਣੇ ਅਨੁਸਾਰ ਈ ਕੱਢੇ। ਕਮਿਉਨਿਸਟ ਇਨਕਲਾਬੀ ਲਹਿਰ ਤੋਂ ਉਸ ਦੀ ਨਿਹੱਚਾ ਹਿੱਲ ਗਈ। ਅੱਗ ਦੇ ਭਾਂਬੜ ਵਾਂਗ ਮੱਚ ਰਹੀ ਖਾਲਿਸਤਾਨੀ ਲਹਿਰ 'ਚ ਉਸਦਾ ਵਿਸਵਾਸ਼ ਪੱਕਾ ਹੋਇਆ। ਖਾਲਸਤਾਨੀਆਂ ਵਲੋਂ ਪੁਲਸੀਆਂ ਅਤੇ ਕਾਂਗਰਸੀ ਲੀਡਰਾਂ ਦੇ ਕੀਤੇ ਗਏ ਕਤਲਾਂ ਨੇ ਅਤੇ ਜੇਲ ਤੋਂ ਬਾਹਰ ਆਏ ਗੁਰਜਿੰਦੇ ਨਾਲ ਮਿਲਣੀਆਂ ਨੇ, ਉਸ ਦੇ ਮਨ 'ਚ ਸਾਥੀ, ਨਛੱਤਰ ਅਤੇ ਦੂਸਰੇ ਕਾਮਰੇਡਾਂ ਪ੍ਰਤੀ ਘਿਰਣਾ ਜਿਹੀ ਪੈਦਾ ਕਰ ਦਿਤੀ। ਜਿਹੀ ਘਿਰਣਾ ਦਾ ਸ਼ਿਕਾਰ ਹੋਇਆ, ਉਹਨਾਂ ਨੂੰ ਮਿਲਣ ਤੋਂ ਵੀ ਉਸ ਦਾ ਮਨ ਉਕਤਾਉਣ ਲੱਗਾ। ਪਰੇਮੀ ਅਤੇ ਮੂਰਤੀ ਹੋਰਾਂ ਕੋਲ ਦੀ ਉਹ ਸੁੰਨੀ ਜਿਹੀ ਵੱਟ ਕੇ ਲੰਘਣ ਲੱਗਾ। ਗੁਰਜਿੰਦੇ ਦੀਆਂ ਤੱਤੀਆਂ ਤੱਤੀਆਂ ਗੱਲਾਂ ਸੁਣਕੇ ਉਸ ਦੇ ਮਨ ਨੂੰ ਚੈਨ ਆਉਂਦੀ। ਉਸ ਦਿਨ ਤਾਂ ਬੂਟਾ ਇਕ ਤਰਾਂ ਨਸ਼ਿਆਇਆ ਜਿਹਾ ਗਿਆ, ਜਿਸ ਦਿਨ ਗੁਰਜਿੰਦੇ ਨੇ ਉਸ ਨੂੰ ਏ. ਕੇ. ਸੰਤਾਲੀ ਰਾਇਫਲ ਦੇ ਦਰਸ਼ਨ ਕਰਵਾਏ।

ਸਾਥੀ ਨੇ ਬੂਟੇ 'ਚ ਪੈਦਾ ਹੋ ਚੁੱਕੇ ਨਾ ਸਮਝਣ ਦੇ ਰੁਝਾਨ ਨੂੰ ਭਾਂਪ-ਦਿਆਂ ਉਹਨਾਂ ਦੇ ਸੈਲ ਦੀ ਮੀਟਿੰਗ ਬੁਲਾਅ ਲਈ। ਮੀਟਿੰਗ ਦਾ ਸਮਾਂ ਅਤੇ ਸਥਾਨ ਬੂਟੇ ਨੂੰ ਪਹਿਲਾਂ ਨਾ ਦੱਸਿਆ ਗਿਆ। ਬੂਟੇ ਨੂੰ ਮੀਟਿੰਗ ਵਾਲੀ ਥਾਂ 'ਤੇ ਲਿਆਉਣ ਦੀ ਜਿੰਮੇਵਾਰੀ ਜਗਵੰਤ ਦੀ ਲਾਈ ਗਈ। ਮੀਟਿੰਗ ਵਾਲੇ ਦਿਨ ਜਗਵੰਤ, ਬੂਟੇ ਨੂੰ ਆਪਣੇ ਨਾਲ ਲੈ, ਕੇ ਸ਼ਾਮ ਨੂੰ ਪਾਲ ਕੇ ਖੇਤ 'ਚ ਬਣੇ ਘਰ ਪਹੁੰਚਿਆ। ਬੰਸੋ ਅਤੇ ਦੂਸਰੇ ਪਰਿਵਾਰ ਨੂੰ ਬੂਟਾ ਖਿੱਚ ਨਾਲ

ਮਿਲਣ ਦੀ ਬਜਾਏ ਰਸਮੀ ਜਿਹੇ ਢੰਗ ਨਾਲ ਈ ਮਿਲਿਆ। ਮੀਟਿੰਗ 'ਚ ਬੂਟੇ ਨੂੰ ਸਾਥੀ, ਪਾਲ ਅਤੇ ਸੈਲ ਦੇ ਦੂਸਰੇ ਦੋਵਾਂ ਮੈਂਬਰਾਂ ਨੇ ਸਮਝਾਉਣ ਲਈ, ਆਪਣੀ ਅੰਤਮ ਵਾਹ ਲਾਈ। ਪਰ ਬੂਟਾ ਨਾ ਸਮਝਿਆ। ਅੰਤ ਨੂੰ ਉਸ ਨੇ ਪਾਰਟੀ ਦੀ ਮੈਂਬਰਸ਼ਿਪ ਤੋਂ ਅਸਤੀਫਾ ਲਿਖਕੇ ਸਾਥੀ ਹੋਰਾਂ ਨੂੰ ਦੇ ਦਿਤਾ। ਬੂਟੇ ਦੇ ਅਸਤੀਫਾ ਪੇਸ਼ ਕਰਨ ਸਮੇਂ ਸੈਲ ਦੇ ਸਾਰੇ ਮੈਂਬਰਾਂ ਦੇ ਚਿਹਰਿਆਂ ਤੇ ਡੂੰਘੇ ਦੁੱਖ ਦੇ ਬੱਦਲ ਛਾਏ ਹੋਏ ਸਨ। ਮੀਟਿੰਗ ਖਤਮ ਹੋਣ ਤੇ ਈ ਬੂਟਾ ਉਥੋਂ ਇਕ ਤਰਾਂ ਭੱਜ ਨਿਕਲਿਆ। ਪਾਲ ਨੇ ਜਦ ਬੂਟੇ ਦੇ ਅਸਤੀਫੇ ਬਾਰੇ ਬੰਸੋ ਨੂੰ ਦੱਸਿਆ ਤਾਂ ਬੰਸੋ ਦੀਆਂ ਅੱਖਾਂ 'ਚੋਂ ਅੱਥਰੂ ਆਪ ਮੁਹਾਰੇ ਵਹਿ ਤੁਰੇ ਸਨ।

ਜਗਵੰਤ ਅਤੇ ਪ੍ਰਕਾਸ਼ ਅਫਸੋਸੇ ਜਿਹੇ ਆਪੋ ਆਪਣੇ ਪਿੰਡਾਂ ਨੂੰ ਤੁਰੇ। ਸਾਥੀ ਨੇ ਨਛੱਤਰ ਨੂੰ ਸੰਬੋਧਨ ਕਰਦਿਆਂ ਆਖਿਆ "ਤੂੰ ਸਾਥੀ ਇਥੋਂ ਸਿੱਧਾ ਮਾਨਸਾ ਨੂੰ ਜਾਈਂ। ਸੁਰਜੀਤ ਹੋਰਾਂ ਨੂੰ ਦੱਸ ਦੇ ਕਿ ਐਮਰਜੈਂਸੀ ਕੰਮ ਹੋਣ ਕਾਰਨ ਮੈਥੋਂ ਅੱਜ ਸ਼ਾਮ ਨੂੰ ਮਾਨਸਾ ਪਹੁੰਚਿਆ ਨਹੀਂ ਜਾਣਾ"।

"ਉਹਨਾਂ ਨੂੰ ਬੂਟੇ ਦੇ ਅਸਤੀਫੇ ਦੀ ਰਿਪੋਰਟ ਵੀ ਕਰ ਦੇਣਾ"।

"ਹਾਂ...ਇਹ ਰਿਪੋਰਟ ਤਾਂ ਆਪਾਂ ਆਮ ਹਮਦਰਦਾਂ ਤਕ ਵੀ ਕਰਨੀਐ"। ਸਾਥੀ ਨੂੰ, ਪਾਲ ਕੇ ਘਰ ਛੱਡਕੇ, ਨਛੱਤਰ ਆਪਣਾ ਬੈਗ ਚੁੱਕ, ਟੁੱਟੇ ਜਿਹੇ ਦਿਲ ਨਾਲ ਬੱਸ ਸਟੈਂਡ ਨੂੰ ਤੁਰਿਆ।

## ਬਾਈ

ਨਿਰਮਲਾ, ਹਿੰਦੇ ਨਾਲ ਤਲਾਕ ਹੋਣ ਤੋਂ ਪਿੱਛੋਂ ਸੁਰਜੀਤ ਕੇ ਸਕੂਲ 'ਚ ਅਧਿਆਪਕਾ ਦੇ ਤੌਰ 'ਤੇ ਕੰਮ ਕਰਨ ਲੱਗ ਪਈ। ਉਹ ਸ਼ਨਿਚਰਵਾਰ ਨੂੰ ਈ ਕਰਮ ਕੋਟ ਆਪਣੇ ਪਿਤਾ, ਮਾਤਾ ਅਤੇ ਦੂਸਰੇ ਪਰਿਵਾਰ ਨੂੰ ਮਿਲਣ ਜਾਂਦੀ ਸੀ। ਐਤਵਾਰ ਦੀ ਸ਼ਾਮ ਨੂੰ ਵਾਪਸ ਮਾਨਸਾ ਆ ਜਾਂਦੀ ਸੀ। ਸੁਰਜੀਤ ਦੇ ਸਾਥ ਨੇ ਨਿਰਮਲਾ ਦੇ ਦਿਲ ਅਤੇ ਦਿਮਾਗ ਨੂੰ ਮੁੜ ਤੋਂ ਪ੍ਰਫੁੱਲਤ ਕਰਨਾ ਸ਼ੁਰੂ ਕਰ ਦਿਤਾ ਸੀ। ਉਸ ਅੰਦਰਲੀ ਕਵਿਤਾ, ਜਿਹੜੀ ਧਨਵੰਤ ਕੇ

ਕੈਦਖਾਨੇ 'ਚ ਦਮ ਤੋੜਨ ਲੱਗੀ ਸੀ, ਫਿਰ ਤੋਂ ਪੁੰਗਰਨ ਲੱਗ ਪਈ ਸੀ। ਉਸ ਦੇ ਲਿੱਸੇ ਜਿਹੇ ਮੂੰਹ ਤੇ ਮੁੜ ਤੋਂ ਰੌਣਕ ਟਪਕਣ ਲੱਗੀ ਸੀ। ਨਿਰਮਲਾ ਨੂੰ ਕਦੇ-ਕਦੇ ਇੰਝ ਮਹਿਸੂਸ ਹੋਣ ਲੱਗ ਪੈਂਦਾ, ਜਿਵੇਂ ਉਸ ਦਾ ਜਨਮ ਦੁਵਾਰ ਤੋਂ ਹੋਇਆ ਹੋਵੇ। ਨਵੇਂ ਜੀਵਨ 'ਚ ਨਿਰਮਲਾ ਨੂੰ ਬੇਹੱਦ ਅਨੰਦ ਆਉਣਾ ਸ਼ੁਰੂ ਹੋਇਆ ਸੀ। ਇਸ ਅਨੰਦ-ਮਈ ਜੀਵਨ ਨੂੰ ਛੱਡਕੇ, ਮੁੜ ਕਿਸੇ ਹਿੰਦੇ ਦੀ ਮਸ਼ੀਨ ਨਾ ਬਨਣ ਦਾ ਫੈਸਲਾ ਨਿਰਮਲਾ ਨੇ ਮਨ ਈ ਮਨ 'ਚ ਲੈ ਲਿਆ ਸੀ। ਉਸ ਦੇ ਮਾਪਿਆਂ ਨੇ ਉਸ ਦੇ ਨਾਲ ਜਦ ਦਵਾਰਾ ਵਿਆਹ ਕਰਾਉਣ ਬਾਰੇ ਗੱਲ ਤੌਰੀ ਤਾਂ ਉਸ ਨੇ ਉਹਨਾਂ ਨੂੰ ਤੋੜਕੇ ਜਵਾਬ ਦਿਤਾ ਸੀ "ਮੈਂ ਮੁੜ ਤੋਂ ਕਿਸੇ ਮਰਦ ਦੀ ਗੁਲਾਮ ਨਹੀਂ ਬਣਾਂਗੀ। ਗਰੀਬ ਅਧਿਆਪਕਾ ਦੇ ਰੂਪ 'ਚ ਉਮਰ ਗੁਜਾਰ ਲਵਾਂਗੀ" ਨਿਰਮਲਾ ਦੇ ਤੋੜਕੇ ਜਵਾਬ ਦੇਣ ਤੋਂ ਬਾਅਦ ਉਸ ਦੇ ਮਾਂ-ਬਾਪ ਨੇ ਮੁੜ ਨਿਰਮਲਾ ਨਾਲ਼ ਵਿਆਹ ਦੀ ਗੱਲ ਨਾ ਤੋਰੀ। ਉਹਨਾਂ ਨੇ ਆਪਣੀ ਗੱਲ ਸੁਰਜੀਤ ਨਾਲ ਨਿਰਮਲਾ ਤੋਂ ਚੋਰੀਓਂ ਜਰੂਰ ਸਾਂਝੀ ਕੀਤੀ। ਸੁਰਜੀਤ ਨੇ ਉਹਨਾਂ ਨੂੰ ਸਮਝਾਇਆ,—"ਤੁਸੀਂ ਕਾਹਲ ਨਾ ਕਰੋ! ਨਿਰਮਲਾ ਨੂੰ ਮਾਨਸਿਕ ਤੌਰ 'ਤੇ ਠੀਕ ਹੋ ਜਾਣ ਦਿਉ। ਫੇਰ ਨਿਰਮਲਾ ਆਪਣੇ-ਆਪ ਆਪਣੀ ਜ਼ਿੰਦਗੀ ਬਾਰੇ ਸੰਜੀਦਗੀ ਨਾਲ ਫੈਸਲਾ ਲੈ ਲਵੇਗੀ।" ਸੁਰਜੀਤ ਦੀ ਗੱਲ ਉਹਨਾਂ ਨੂੰ ਜਚੀ ਸੀ। ਸੁਰਜੀਤ. ਨਿਰਮਲਾ ਨੂੰ ਮਾਨਸਿਕ ਤੌਰ 'ਤੇ ਠੀਕ ਕਰਨ ਖਾਤਰ ਉਚੇਚਾ ਧਿਆਨ ਦਿੰਦੀ। ਉਸ ਦੇ ਸੂਝ ਅਤੇ ਅਪਣੱਤ ਭਰੇ ਰਵਈਏ ਨੇ ਨਿਰਮਲਾ ਇਕ ਤਰ੍ਹਾਂ ਕੀਲ ਈ ਲਈ ਸੀ। ਉਹ, ਉਸ ਨੂੰ ਆਪਣੀ ਸਹੇਲੀ ਨਾਲੋਂ ਵੱਡੀ ਭੈਣ ਦੇ ਰੂਪ ਵਿਚ ਵਧੇਰੇ ਲੈਂਦੀ ਸੀ। ਸੁਰਜੀਤ ਦੀ ਖ਼ੁਸ਼ੀ ਦਾ ਖਿਆਲ ਰੱਖਣ ਨੂੰ ਨਿਰਮਲਾ ਆਪਣੀ ਪਵਿੱਤਰ ਜ਼ਿਮੇਂਵਾਰੀ ਸਮਝਦੀ ਸੀ। ਜੇ ਕਿਤੇ ਕਿਸੇ ਕਾਰਨ ਸੁਰਜੀਤ ਦੇ ਗੋਲ-ਗੋਰੇ ਮੂੰਹ ਉੱਤੇ ਅਤੇ ਸੰਜੀਦਾ ਜਿਹੀਆਂ ਅੱਖਾਂ 'ਚ ਨਿਰਮਲਾ ਨੂੰ ਪ੍ਰੇਸ਼ਾਨੀ ਦਾ ਪ੍ਰਭਾਵ ਮਹਿਸੂਸ ਹੁੰਦਾ ਤਾਂ ਉਹ ਹਲੇਮੀਂ ਭਰੇ ਅੰਦਾਜ 'ਚ ਪੁੱਛਦੀ,

“ਕਿਵੇਂ, ਤੇਰੀ ਸਿਹਤ ਤਾਂ ਠੀਕ ਐ ਸੁਰਜੀਤ ?” ਨਿਰਮਲਾ ਨੇ ਇਹ ਸਵਾਲ ਸੁਰਜੀਤ ‘ਤੇ ਉਸ ਦਿਨ ਵੀ ਕੀਤਾ, ਜਿਸ ਦਿਨ ਨਿਰਮਲਾ ਨੂੰ ਸਵੇਰ ਤੋਂ ਈ ਸੁਰਜੀਤ ਗੁਆਚੀ-ਗੁਆਚੀ ਨਜਰ ਆ ਰਹੀ ਸੀ। ਨਿਰਮਲਾ ਦੇ ਸਵਾਲ ਦੇ ਜਵਾਬ ‘ਚ ਸੁਰਜੀਤ ਅਫਸੋਸੀ ਜਿਹੀ ਅਵਾਜ ‘ਚ ਬੋਲੀ ਸੀ,

“ਨਿਰਮਲ ! ਸਿਹਤ ਤਾਂ ਠੀਕ ਐ...ਪਰ ਮਨ ਠੀਕ ਨੀ ?”

“ਮਨ ਨੂੰ ਕੀ ਗੱਲ ਹੋ ਗਈ ਭੈਣੇ ?”

“ਗੁਰਪੂਰੇ ਵਾਲੇ ਬੂਟੇ ਨੂੰ ਤਾਂ ਤੂੰ ਜਾਣਦੀਐਂ ਨਾ ?”

“ਆਹੋ ! ਜਿਹੜਾ ਆਪਣੀ ਪਾਰਟੀ ‘ਚ ਕੰਮ ਕਰਦੈ।” ਨਿਰਮਲਾ ਨੇ
ਉਤਸੁਕਤਾ ਨਾਲ ਜ਼ਵਾਬ ਦਿੱਤਾ। ਸੁਰਜੀਤ ਨੇ ਦੁੱਖ ਭਰੇ ਅੰਦਾਜ ‘ਚ
ਨਿਰਮਲਾ ਨੂੰ ਬੂਟੇ ਦੇ ਖਾਲਸਤਾਨੀ ਲਹਿਰ ਵਲ ਉਲਾਰੂ ਹੋਣ ਬਾਰੇ ਦੱਸਣਾ
ਸ਼ੁਰੂ ਕੀਤਾ। ਸੁਰਜੀਤ ਦੀ ਗੱਲ ਹਾਲੇ ਪੂਰੀ ਨਹੀਂ ਹੋਈ ਸੀ ਕਿ ਇਨੇ ਨੂੰ
ਨਛੱਤਰ ਬੈਗ ਹੱਥ ‘ਚ ਫੜੀ, ਸੜਕ ਉੱਤਲਾ ਬੂਹਾ ਲੰਘ ਘਰ ਦੇ ਭੀੜੇ
ਵਿਹੜੇ ‘ਚ ਆਇਆ। ਸੁਰਜੀਤ ਨੇ ਆਪਣੀ ਚੱਲਦੀ ਗੱਲ ਵਿਚਕਾਰ ਛੱਡ,
ਨਛੱਤਰ ਦੇ ਉੱਤਰੇ ਮੂੰਹ ਤੋਂ ਅੰਦਾਜਾ ਲਾਉਂਦਿਆਂ ਪੁੱਛਿਆ,

“ਮੇਰਾ ਖਿਆਲ ਐ ਬਾਈ ! ਉਹ ਸਿੱਧੇ ਰਾਹ ਮੁੜਿਆ ਨੀ ਹੋਣਾ ?”

“ਤੁਹਾਡਾ ਖਿਆਲ ਠੀਕ ਹੀ ਐ ਭਾਈ ! ..” ਨਛੱਤਰ ਕੰਧ ਦੇ
ਪਰਛਾਵੇਂ ‘ਚ ਡਹੇ ਮੰਜੇ ‘ਤੇ ਬੈਠੀਆਂ, ਸੁਰਜੀਤ ਅਤੇ ਨਿਰਮਲਾ ਹੋਰਾਂ ਕੋਲ
ਖੜਿਆ। ਉਸ ਨੇ ਖੜੇ-ਖੜੇ ਨੇ ਦੋ-ਢਾਈ ਮਿੰਟਾਂ ‘ਚ ਉਹਨਾਂ ਨੂੰ ਦੁੱਖੀ
ਅੰਦਾਜ ਨਾਲ, ਬੂਟੇ ਦੇ ਪਾਰਟੀ ਤੋਂ ਅਸਤੀਫਾ ਦੇਣ ਦੀ ਗੱਲ ਦੱਸੀ। ਉਸ
ਕੋਲੋਂ ਬੂਟੇ ਦੇ ਪਾਰਟੀ ਛੱਡਣ ਦੀ ਖਬਰ ਸੁਣ ਸੁਰਜੀਤ ਦੇ ਚਿਹਰੇ ਅਤੇ
ਅੱਖਾਂ ਵਿਚਲੀ ਪਰੇਸ਼ਾਨੀ ਡੂੰਘੇ ਦੁੱਖ ‘ਚ ਬਦਲੀ। ਨਿਰਮਲਾ ਅਫਸੋਸੀ ਜਿਹੀ
ਗਈ। ਇਕ ਪਲ ਉਹਨਾਂ ਤਿੰਨਾਂ ਵਿਚਕਾਰ ਡੂੰਘੀ ਚੁੱਪ ਪਸਰੀ। ਫੇਰ ਇਸ
ਚੁੱਪ ਨੂੰ ਤੋੜਦੀ ਸੁਰਜੀਤ ਬੋਲੀ--“ਬੂਟਾ ਜਜਬਾਤੀ ਹੋ ਕੇ ਪਾਰਟੀ ਛੱਡ ਤਾਂ
ਗਿਆ ਭਾਈ ! ਪਰ ਉਸ ਨੂੰ ਆਪਣੀ ਇਸ ਮਹਾਨ ਗਲਤੀ ਦਾ ਅਹਿਸਾਸ
ਇਕ ਦਿਨ ਜ਼ਰੂਰ ਹੋਵੇਗਾ।”

"ਇਹ ਤਾਂ ਸਾਫ਼ ਈ ਐ...ਜੋ ਨਿੱਘ ਉਸ ਨੂੰ ਪਾਰਟੀ ਦੀ ਬੁੱਕਲ 'ਚੋਂ ਮਿਲਦਾ ਰਿਹਾ ਐ...ਉਹ ਨਿੱਘ ਉਸ ਨੂੰ ਬਾਹਰੋਂ ਕਿੱਥੋਂ ਮਿਲਣੈ।"

'ਹੁਣ ਕੀਤਾ ਵੀ ਕੀ ਜਾ ਸਕਦੈ...ਤੁਸੀਂ ਖੜੇ ਕਿਉਂ ਹੋ, ਬੈਠ ਜਾਉ" ਸੁਰਜੀਤ ਨੇ ਬੇ-ਵੱਸੀ ਪ੍ਰਗਟਾਉਣ ਦੇ ਨਾਲ-ਨਾਲ ਨਛੱਤਰ ਨੂੰ ਬੈਠਣ ਲਈ ਕਿਹਾ। ਨਿਰਮਲਾ ਪਾਣੀ ਦਾ ਗਲਾਸ ਲੈ ਕੇ ਆਈ, ਨਿਰਮਲਾ ਤੋਂ ਗਲਾਸ ਫੜਦਿਆਂ ਪਾਣੀ ਪੀਤਾ। ਖਾਲੀ ਗਲਾਸ ਨਿਰਮਲਾ ਨੂੰ ਫੜਾ ਕੇ, ਕਮਰੇ 'ਚ ਅਰਾਮ ਕਰਨ ਲਈ ਤੁਰਿਆ। ਕਮਰੇ 'ਚ ਪਹੁੰਚਦਿਆਂ ਈ ਉਹ ਹੱਥਲਾ ਬੇਗ ਮੇਜ 'ਤੇ ਧਰ, ਮੰਜੇ 'ਤੇ ਪਿਆ। ਪੈਂਦਿਆਂ ਸਾਰ ਈ ਉਸ ਦੇ ਸੁਚੇਤ ਮਨ 'ਚ ਬੂਟੇ ਦੇ ਅਸਤੀਫ਼ਾ ਦੇਣ ਦਾ ਦੁਖਾਂਤ ਉੱਭਰਿਆ। ਸੋਚ 'ਚ, ਪਾਲ ਦੇ ਘਰੋਂ ਤੁਰੇ ਬੂਟੇ ਦਾ ਅਕਾਰ, ਸਾਕਾਰ ਹੋਇਆ। ਖੱਬੀ ਬਾਂਹ 'ਤੇ ਸਿਰ ਟਿਕਾ, ਇਸੇ ਪਾਸੇ ਬੱਖੀ ਭਾਰ ਪੈ, ਉਹ ਸੋਚਣ ਲੱਗਾ,

-ਮਾਂ ਦਾ ਕੀ ਹਾਲ ਹੋਉ ਜਦ ਉਸ ਨੂੰ ਉਸ ਦੇ ਖਾਲਸਤਾਨੀਆਂ ਨਾਲ ਚਲਣ ਦਾ ਪਤਾ ਲੱਗੂ। ਮਾਂ ਤਾਂ ਬੂਟੇ ਨੂੰ ਮੇਰੇ ਨਾਲੋਂ ਵੀ ਵਧੇਰੇ ਮੋਹ ਕਰਦੀ ਰਹੀ ਐ...ਪਰ ਸੌਹਰੇ ਨੇ ਮਾਂ ਦਾ ਵੀ ਖਿਆਲ ਨਹੀਂ ਕੀਤਾ। ...ਉਹ ਤਾਂ ਉਸ 'ਚੋਂ ਚਾਚੀ ਗੁਰਨਾਮ ਕੁਰ ਨੂੰ ਵੇਖਦੀ ਰਹੀ ਐ.. ਸੱਚ ਨਾਲ ਬੂਟਾ ਵਿਗਾਨਾ ਹੀ ਨਿੱਕਲਿਆ। ਸਾਨੂੰ ਗਰੀਬ ਮਜਦੂਰਾਂ ਨੂੰ ਉੱਤੋਂ-ਉੱਤੋਂ ਆਪਣੇ ਸਮਝਦਾ ਰਿਹਾ। ਜੇ ਸਾਨੂੰ ਉਹ ਸੱਚੇ ਮਨੋਂ ਆਪਣਾ ਸਮਝਦਾ ਹੁੰਦਾ ਤਾਂ ਉਹ ਸਾਡੀ ਮਾਂ ਪਾਰਟੀ ਦੀ ਬੁੱਕਲ 'ਚੋਂ ਕਦਾ ਚਿੱਤ ਵੀ ਬਾਹਰ ਨਾ ਨਿੱਕਲਦਾ...।

ਜਿਹੀਆਂ ਸੋਚਾਂ 'ਚ ਡੁੱਬੇ ਨਛੱਤਰ ਦੀਆਂ ਮੋਟੀਆਂ-ਮੋਟੀਆਂ ਅੱਖਾਂ 'ਚੋਂ ਅੱਥਰੂ ਆਪ-ਮੁਹਾਰੇ ਡੁਲ੍ਹਣ ਲੱਗੇ। ਡੁਲ੍ਹਣ ਲੱਗੇ ਅੱਥਰੂ, ਜੋ ਉਸ ਦੇ ਮੂੰਹ ਉੱਤਲੀ ਦਾੜ੍ਹੀ ਨੂੰ ਭਿਉਂ ਰਹੇ ਸਨ, ਉਹ ਉਹਨਾਂ ਤੋਂ ਬੇ-ਖਬਰ ਸੀ। ਉਹ ਆਪਣੀਆਂ ਸੋਚਾਂ 'ਚ ਇਨਾਂ ਗੁਆਚਿਆ ਹੋਇਆ ਸੀ ਕਿ ਉਸ ਨੂੰ ਚਾਹ ਦਾ ਕੱਪ ਲੈ ਕੇ ਕਮਰੇ 'ਚ ਦਾਖਲ ਹੋਈ ਨਿਰਮਲਾ ਦਾ ਪਤਾ ਵੀ ਨਾ ਲੱਗਿਆ।

ਨਿਰਮਲਾ ਨੇ ਕਮਰੇ ਦੇ ਅੰਦਰ ਦਾਖਲ ਹੋਣ ਤੇ ਈ ਨਛੱਤਰ ਦੀਆਂ ਅੱਖਾਂ 'ਚੋਂ ਡੁਲ੍ਹ ਰਹੇ ਅੱਥਰੂ ਤੱਕ ਲਏ ਸਨ। ਉਸ ਦੇ ਅੱਥਰੂਆਂ ਨੂੰ ਤੱਕਦੀ ਨਿਰਮਲਾ ਦੇ ਮਨ ਨੂੰ ਉਸ ਦੇ ਅੱਥਰੂ ਅਤੇ ਉਸ ਦੇ ਚਿਹਰੇ ਉੱਤਲੇ ਸਾਊ-ਪਣੇ ਦਾ ਰੰਗ ਝੰਜੋੜ ਗਿਆ। ਬੂਟੇ ਦੇ ਦਤੇਗ 'ਚ ਪਿਆ ਨਛੱਤਰ ਉਸ ਨੂੰ ਸਾਫ ਮਨ ਇਨਸਾਨ ਨਜ਼ਰ ਆਇਆ। ਉਸ ਨੇ ਚਾਹ ਦਾ ਕੱਪ ਮੇਜ 'ਤੇ ਧਰਦੀ ਨੇ ਕਿਹਾ,

"ਉਹ ਨੇ ਪਾਰਟੀ ਨੂੰ ਤਾਂ ਕੱਖ ਨੀ ਸਮਝਿਆ . ਤੁਸੀਂ ਐਵੇਂ ਉਹਦੇ ਪਿੱਛੇ ਅੱਖਾਂ ਗਾਲ੍ਹੀ ਜਾਨੇਓਂ ?" ਨਿਰਮਲਾ ਦੀ ਅਵਾਜ ਸੁਣਦਾ ਨਛੱਤਰ ਸੋਚਾਂ 'ਚੋਂ ਬਾਹਰ ਆਉਂਦਾ ਸ਼ਰਮਾਅ ਜਿਹਾ ਗਿਆ । ਉਸ ਨੂੰ ਆਪਣਾ-ਆਪਾ ਪਾੜ੍ਹ'ਚ ਫੜੇ ਚੋਰ ਵਰਗਾ ਲੱਗਿਆ। ਉਹ ਕਾਹਲੀ 2 ਆਪਣੇ ਅੱਥਰੂ ਪੂੰਝਦਾ ਨਿੰਮੋਝੂਣੀ ਅੰਦਾਜ 'ਚ ਉਸ ਦੇ ਸਵਾਲ ਦੇ ਜਵਾਬ 'ਚ ਬੋਲਿਆ,

"ਉਂਝ ਈ ਅੱਖਾਂ 'ਚੋਂ ਪਾਣੀ ਨਿੱਕਲ ਆਇਆ।"

ਨਛਤਰ ਦੇ ਜਵਾਬ ਦੇ ਸਬੰਧ 'ਚ ਕੁਝ ਬੋਲਣ ਦੀ ਬਜਾਏ ਚੁੱਪ ਰਹਿੰਦੀ ਨਿਰਮਲਾ ਨੇ ਕਮਰੇ ਦੀ ਛੱਤ ਨਾਲ ਲਟਕਦੇ ਪੱਖੇ ਵਲ ਤੱਕਿਆ। ਪੱਖਾ ਖੜਾ ਸੀ। ਪੱਖੇ ਨੂੰ ਚਲਾਉਣ ਲਈ, ਉਹ ਕੰਧ 'ਤੇ ਲੱਗੀ ਬਿਜਲੀ ਦੀ ਸੁੱਚ ਕੋਲ ਗਈ। ਉਸਦੇ ਸੁੱਚ ਔਨ ਕਰਨ 'ਤੇ ਪੱਖਾ ਘੁੱਮਣ ਲੱਗਾ । ਫਿਰ ਉਸ ਨੇ ਨਛੱਤਰ ਦੀਆਂ ਹੰਝੂਆਂ ਨਾਲ ਆਕੜੀਆਂ ਅੱਖਾਂ ਵਲ ਤਕਦੀ ਨੇ ਹਮਦਰਦੀ ਭਰੇ ਅੰਦਾਜ ਨਾਲ ਪੁਛਿਆ, "ਮੈਂ ਤੁਹਾਨੂੰ ਅੱਖਾਂ ਸਾਫ ਕਰਨ ਵਾਸਤੇ ਪਾਣੀ ਦਾ ਗਲਾਸ ਲਿਆ ਕੇ ਦੇਨੀ ਆਂ" ।

"ਐਵੇਂ ਤੁਸੀਂ ਐਨੀ ਖੇਚਲ ਕਿਉਂ ਕਰੀ ਜਾਨੇ ਓ" ?

"ਪਾਣੀ ਦਾ ਗਲਾਸ ਲਿਆ ਕੇ ਦੇਣਾ ਤਾਂ ਕੋਈ ਖੇਚਲ ਨੀ" । ਨਛੱਤਰ ਵਲ ਮੁਸਕਰਾਕੇ ਤੱਕਦੀ ਨਿਰਮਲਾ ਕਮਰੇ ਤੋਂ ਬਾਹਰ ਗਈ। ਫੇਰ ਉਸ ਨੇ ਪਾਣੀ ਦਾ ਗਲਾਸ ਲਿਆਕੇ ਨਛੱਤਰ ਨੂੰ ਫੜਾਇਆ । ਗਲਾਸ ਫੜਦੇ ਨਛੱਤਰ ਨੇ ਨਿਰਮਲਾ ਦੀਆਂ ਅੱਖਾਂ 'ਚ ਘੋਖਵੀਂ ਨਜ਼ਰ ਨਾਲ

ਤੱਕਿਆ। ਉਸ ਨੂੰ ਉਸਦੀਆਂ ਅੱਖਾਂ ਅੰਦਰ ਟਪਕਦੀ ਅਪਣੱਤ ਦੀ ਭਾਵਨਾ ਸਪਸ਼ਟ ਵਿਖਾਈ ਦਿਤੀ। ਉਹ ਪਾਣੀ ਦਾ ਗਲਾਸ ਫੜਾਕੇ ਵਾਪਿਸ ਮੁੜੀ। ਪਾਣੀ ਨਾਲ ਮੂੰਹ ਧੋਂਦੇ ਅਤੇ ਥੈਲੇ 'ਚੋਂ ਕੱਢੇ ਪਰਨੇ ਨਾਲ ਮੂੰਹ ਸਾਫ ਕਰਦੇ ਨਛੱਤਰ ਦੇ ਜਿਹਨ 'ਚ ਨਿਰਮਲਾ ਦੀ ਅਪਣੱਤ ਭਰੀ ਤੱਕਣੀ ਟਪਕਦੀ ਰਹੀ। ਇਸ ਤੱਕਣੀ ਨੇ ਉਸ ਦੇ ਸੁਚੇਤ ਮਨ ਦਾ ਖਹਿੜਾ ਉਸ ਸਮੇਂ ਵੀ ਨਾ ਛੱਡਿਆ, ਜਿਸ ਸਮੇਂ ਉਸ ਨੇ ਚਾਹ ਪੀਤੀ ਅਤੇ ਮੁੜ ਮੰਜੇ 'ਤੇ ਲੇਟਿਆ। ਮੰਜੇ ਤੇ ਲੇਟਣ ਤੋਂ ਕੁਝ ਮਿੰਟ ਬਾਅਦ ਨਿਰਮਲਾ ਦੀ ਤੱਕਣੀ ਉਸ ਦੇ ਸੁਚੇਤ ਮਨ 'ਚੋਂ ਵਿਸਰਨ ਲੱਗੀ। ਮੁੜ ਬੂਟੇ ਦਾ ਅਕਾਰ ਉਭਰਨ ਲੱਗਿਆ ਬੂਟੇ ਬਾਰੇ ਕਲਪਨਾ ਕਰਦੇ ਕਰਦੇ ਨਛੱਤਰ ਦੀ ਨਜ਼ਰ ਕਮਰੇ ਦੀ ਕੰਧ ਨਾਲ ਲਟਕਦੀਆਂ ਅਤੇ ਸੀਸ਼ਿਆਂ 'ਚ ਫਰੇਮ ਕੀਤੀਆਂ, ਮਾਰਕਸ, ਏਂਗਲਜ, ਲੈਨਿਨ, ਸਟਾਲਿਨ ਅਤੇ ਮਾਓ ਹੋਰਾਂ ਦੀਆਂ ਤਸਵੀਰਾਂ ਤੇ ਪਈ। ਮਾਉ ਦੀ ਫੋਟੋ 'ਤੇ ਤਾਂ ਉਸ ਦੀ ਨਜਰ ਇਕ ਤਰਾਂ ਜੰਮ ਈ ਗਈ। ਉਸ ਨੂੰ ਮਾਉ ਦੀ ਤਸਵੀਰ ਕਹਿੰਦੀ ਜਾਪੀ,

ਜਿਨਾਂ ਸਮਾਂ ਕੋਈ ਇਨਕਲਾਬੀ ਸਰਗਰਮੀ 'ਚ ਜੁਟਿਆ ਰਹਿੰਦਾ, ਉਨਾਂ ਸਮਾਂ ਉਹ ਇਨਕਲਾਬੀ ਰਹਿੰਦੈ। ਜਦ ਕੋਈ ਇਨਕਲਾਬੀ ਲਹਿਰ ਨੂੰ ਅਲਵਿਦਾ ਆਖ ਜਾਂਦੈ ਤਾਂ ਫੇਰ ਉਹ ਲਾਜਮੀ ਉਲਟ-ਇਨਕਲਾਬੀ ਰਾਹ 'ਤੇ ਚੱਲਣ ਲਈ ਬੱਝਿਆ ਹੁੰਦੈ ..।

ਮਾਉ ਦੀ ਫੋਟੋ ਵਲ ਤੱਕਦੇ-ਤੱਕਦੇ ਨਛੱਤਰ ਦੇ ਸੁਚੇਤ ਮਨ 'ਚ ਸ਼ੇਰਪੁਰ ਵਾਲੇ ਸੋਹਣ ਦਾ ਲੰਮਾ ਕੱਦ, ਭਰਵਾਂ ਸਰੀਰ, ਬਿੱਲੀਆਂ ਅੱਖਾਂ ਅਤੇ ਕਰੜ-ਬਰੜੀ ਦਾੜ੍ਹੀ ਨਾਲ ਭਰਿਆ ਮੂੰਹ ਉਭਰਨਾ ਸ਼ੁਰੂ ਹੋਇਆ। ਸੋਹਣ ਨਾਲ ਸਬੰਧਤ ਯਾਦਾਂ ਨੇ ਉਸ ਨੂੰ ਆ ਘੇਰਿਆ। ਉਹ ਸੋਚਣ ਲੱਗਿਆ—ਕਾਮਰੇਡ ਮਾਉ ਦੇ ਵਿਚਾਰ ਸੋਹਣ ਉਤੇ ਹੂ ਬੂ-ਹੂ ਢੁਕਦੇ ਨੇ। ਜਿੰਨਾਂ ਸਮਿਆਂ 'ਚ ਨਕਸਲਬਾੜੀ ਲਹਿਰ ਪੂਰੇ ਜੋਰਾਂ 'ਤੇ ਚੱਲ ਰਹੀ ਸੀ। ਉਨਾਂ ਸਮਿਆਂ 'ਚ ਸੋਹਣ ਨੇ ਕਮਿਉਨਿਸਟ ਇਨਕਲਾਬੀ ਵਿਚਾਰਧਾਰਾ ਨਾਲ

ਜੁੜਿਆ ਹੋਣ ਕਾਰਨ ਅਤੇ ਇਨਕਲਾਬੀ ਅਮਲ 'ਚ ਕੁੱਦਿਆ ਹੋਣ ਕਾਰਨ ਆਪਣੇ ਆਪ ਨੂੰ ਸਰਕਾਰ ਵਲੋਂ ਗੋਲੀ ਦੇ ਹੁਕਮ ਨੂੰ ਟਿੱਚ ਸਮਝਿਆ। ਪੁਲਿਸ ਵਲੋਂ ਕੁੱਟ ਕੁੱਟ ਕੇ ਅਤੇ ਅਧਮੋਇਆ ਕਰਕੇ ਨਹਿਰ 'ਚ ਸੁੱਟੇ ਭਰਾ ਦੇ ਦੁਖਾਂਤ ਨੂੰ ਸਹਿਣ ਕਰ ਲਿਆ ਘਰ-ਬਾਰ ਉਜੜਵਾਕੇ ਅਤੇ ਅੰਗਾਂ ਸਾਕਾਂ ਦਾ ਬੁਰਾ ਹਾਲ ਕਰਵਾਕੇ ਵੀ ਕਾਇਮ ਰਿਹਾ। ਪਰ ਜਦ ਉਸ ਨੂੰ ਸਰਾਫ ਦੀ ਪਿਛਾਖੜੀ ਲਾਇਨ ਨੇ, ਕਮਿਊਨਿਸਟ ਇਨਕਲਾਬੀ ਵਿਚਾਰਧਾਰਾ ਅਤੇ ਰਾਜਨੀਤੀ ਨਾਲੋਂ ਤੋੜ ਲਿਆ ਤਾਂ ਉਸ ਦੇ ਦਿਲ-ਦਿਮਾਗ ਵਿਚੋਂ ਜਮਾਤੀ ਨਫਰਤ ਅਤੇ ਗੁੱਸਾ ਖਤਮ ਹੋ ਗਿਆ। ਉਸ ਨੂੰ ਲੁਟੇਰੀ ਅਤੇ ਕਾਤਲ ਸਰਕਾਰ ਦੇ ਸਾਹਮਣੇ ਆਤਮ-ਸਮਰਪਣ ਕਰਨ 'ਚ ਭੋਰਾ-ਭਰ ਸ਼ਰਮ ਵੀ ਨਾ ਆਈ।

ਜਿਹੀਆਂ ਸੋਚਾਂ 'ਚ ਡੁੱਬੇ ਨਛੱਤਰ ਦੇ ਜਿਹਨ 'ਚ ਸੋਹਣ ਦੇ ਨਾਲ ਨਾਲ ਹੋਰ ਕਈ ਉਹਨਾਂ ਬੰਦਿਆਂ ਦੇ ਅਕਾਰ ਉਭਰੇ, ਜਿਹਨਾਂ ਨੇ ਬਰੂਦੀ ਗੋਲੀਆਂ ਸਾਹਮਣੇ ਆਪਣੇ ਸਿਰ ਨਹੀਂ ਝੁਕਾਏ ਸਨ। ਪਰ ਸਰਾਫ ਦੀਆਂ ਖੰਡ 'ਚ ਲਪੇਟੀਆਂ ਜਹਿਰ ਦੀਆਂ ਗੋਲੀਆਂ ਖਾਕੇ ਲੁਟੇਰੀ ਅਤੇ ਕਾਤਲ ਹਕੂਮਤ ਸਾਹਮਣੇ ਆਪਣੇ ਆਪ ਨੂੰ ਮੁਰਦਾ-ਲਾਸ਼ਾਂ ਦੇ ਰੂਪ 'ਚ ਢੇਰੀ ਕਰਨ ਸਮੇਂ ਹਿਚਕ-ਚਾਹਟ ਨਹੀਂ ਕੀਤੀ ਸੀ। ਇਹਨਾਂ ਸੋਚਾਂ 'ਚ ਪਏ ਨਛੱਤਰ ਦੀ ਕਮਿਊਨਿਸਟ ਇਨਕਲਾਬੀ ਲਹਿਰ 'ਚ ਨਿਹੱਚਾ ਪਹਿਲਾਂ ਨਾਲੋਂ ਹੋਰ ਵਧੇਰੇ ਪੱਕੀ ਹੋਈ। ਉਹ ਮੰਜੇ ਤੋਂ, ਬਿਮਾਰੀ ਤੋਂ ਛੁਟਕਾਰਾ ਪਾ ਕੇ ਉਠਣ ਵਾਲੇ ਅੰਦਾਜ ਨਾਲ ਉਠਿਆ। ਚਲਦੇ ਪੱਖੇ ਦੀ ਸੁੱਚ ਆਫ਼ ਕੀਤੀ। ਆਪਣਾ ਬੈਗ ਚੁੱਕ, ਬਾਹਰ ਕੁਰਸੀ ਤੇ ਬੈਠਾ, ਅਤੇ ਅੰਗਰੇਜੀ ਦੀ ਪੁਸਤਕ ਪੜ੍ਹ ਰਹੀ ਸੁਰਜੀਤ ਕੋਲ ਗਿਆ। ਉਹ, ਸੁਰਜੀਤ ਨੂੰ ਸਾਥੀ ਦਾ ਸੁਨੇਹਾ ਦਿੰਦਾ ਬੋਲਿਆ, "ਅੱਜ ਆਥਣੇ ਭਾਈ! ਸਾਥੀ ਤੋਂ ਆਇਆ ਨੀ ਜਾਣਾ। ਕਿਸੇ ਜਰੂਰੀ ਕੰਮ ਕਰਕੇ ਉਹ ਨੂੰ ਬਾਹਰ ਜਾਣਾ ਪੈ ਗਿਆ। ਕੱਲ ਨੂੰ ਆਊ"।

"ਠੀਕ ਐ ਬਾਈ..." ਉਸ ਦੀ ਗੱਲ ਦਾ ਜਵਾਬ ਦੇ, ਸੁਰਜੀਤ ਨੇ

ਹਥਲੀ ਕਿਤਾਬ ਤੋਂ ਨਜ਼ਰ ਉਠਾਅ ਪੁੱਛਿਆ। ਨਜ਼ਰ ਉਠਾ ਕੇ ਨਛਤਰ ਵਲ ਤਕਦੀ "...ਕਿਵੇਂ ਹੁਣ ਤੁਸੀਂ ਜਾ ਰਹੇ ਹੋ" ?

"ਹਾਂ ਭਾਈ" ਨਛੱਤਰ ਦੇ 'ਹਾਂ' ਸ਼ਬਦ ਨੂੰ ਸੁਣਦਿਆਂ ਈ ਰਸੋਈ 'ਚ ਸਬਜ਼ੀ ਚੀਰਦੀ ਨਿਰਮਲਾ ਸਬਜ਼ੀ ਚੀਰਨੀ ਛੱਡ, ਰਸੋਈ ਤੋਂ ਬਾਹਰ ਆਈ "ਤੁਹਾਨੂੰ ਗੁਰਪੁਰੇ ਪਹੁੰਚਦਿਆਂ ਨੂੰ ਹਨੇਰਾ ਨੀ ਹੋਜੂ ? ਪੰਜ ਵੱਜ ਚੁੱਕੇ ਐ" ਨਿਰਮਲਾ ਦੀ ਗੱਲ ਸੁਣਦੇ ਨਛੱਤਰ ਨੂੰ ਉਸ ਵਲ ਤੱਕਣ ਤੋਂ ਨਿਰਮਲਾ ਦੀਆਂ ਅੱਖਾਂ ਅੰਦਰ ਪੈਦਾ ਹੋਏ ਦਰੇਗ ਦਾ ਪ੍ਰਭਾਵ ਸਪਸ਼ਟ ਦਿਸਿਆ। ਉਸ ਦੇ ਜਵਾਬ 'ਚ ਬੋਲਣ ਤੋਂ ਪਹਿਲਾਂ ਈ ਸੁਰਜੀਤ ਬੋਲੀ। "ਜੇ ਅੱਜ ਗੁਰਪੁਰੇ ਪਹੁੰਚਣਾ ਜ਼ਰੂਰੀ ਨਹੀਂ ਤਾਂ ਬਾਈ ਤੁਸੀਂ ਸਵੇਰੇ ਚਲੇ ਜਾਣਾ"।

"ਜ਼ਰੂਰੀ ਜਾਣੈ ਭੈਣੇ" ਨਛੱਤਰ ਗੱਲ ਸੁਰਜੀਤ ਨੂੰ ਸੰਬੋਧਨ ਹੋ ਕੇ ਕਰ ਰਿਹਾ ਸੀ, ਪਰ ਤੱਕ ਅਫਸੋਸੀ ਖੜੀ ਨਿਰਮਲਾ ਵਲ ਰਿਹਾ ਸੀ "...ਜਾ ਕੇ ਸਾਥੀ ਬੂਟੇ ਦੇ ਅਸਤੀਫੇ ਬਾਰੇ ਰਿਪੋਰਟਿੰਗ ਕਰਨੀ ਐ"।

"ਫੇਰ ਤੁਸੀਂ ਜ਼ਰੂਰ ਜਾਉ"। ਸੁਰਜੀਤ ਨੇ ਮੁੜ ਹਥਲੀ ਕਿਤਾਬ ਦੇ ਖੁੱਲੇ ਸਫੇ ਤੇ ਨਜ਼ਰ ਟਕਾਈ। ਨਛੱਤਰ ਆਪਣੇ ਵਲ ਦਰੇਗੇ ਅੰਦਾਜ਼ 'ਚ ਤੱਕੀ ਜਾ ਰਹੀ ਨਿਰਮਲਾ ਨੂੰ ਖੜੀ ਛੱਡ ਤੁਰਿਆ। ਉਸ ਨੇ ਬੂਹਾ ਲੰਘ ਕੇ ਬੀਹੀ ਦਾਖਲ ਹੁੰਦੇ ਨੇ ਜਦ ਘਰ ਅੰਦਰ ਤੱਕਿਆ ਤਾਂ ਨਿਰਮਲਾ ਪਹਿਲਾਂ ਦੀ ਤਰਾਂ ਈ ਖੜੀ ਸੀ।

## ਤੇਈ

ਅੰਦੋਲਨ ਦੌਰਾਨ ਬਣੇ ਕੇਸ ਦੀ ਤਾਰੀਖ ਭੁਗਤਣ ਬਾਅਦ ਜਗਵੰਤ, ਡੂੰਗਰ, ਸੁਰਜਣ ਅਤੇ ਸੱਤੇ ਦੂਸਰੇ ਅੰਦੋਲਨਕਾਰੀ ਕਚੈਹਰੀਆਂ ਤੋਂ ਸਿੱਧੇ, ਕਚੈਹਰੀਆਂ ਨੇੜਲੇ ਰੈਡ ਕਰਾਸ ਦੇ ਪਾਰਕ 'ਚ ਪਹੁੰਚੇ। ਰੈਡ ਕਰਾਸ ਦਾਂ ਨਿੱਕਾ ਜਿਹਾ ਪਾਰਕ, ਦੋ-ਦੋ, ਚਾਰ-ਚਾਰ ਬੰਦਿਆਂ ਦੀਆਂ ਟੋਲੀਆਂ ਨਾਲ ਇਕ ਤਰਾਂ ਭਰਿਆ ਈ ਪਿਆ ਸੀ। ਚਾਹ ਦੀ ਕਨਟੀਨ ਦੇ ਮੂਹਰੇ ਦੋ-ਦੋ ਚਾਰ-ਚਾਰ ਕਰਮਾਂ ਦੀ ਵਿੱਥ 'ਤੇ ਚਾਹ ਪੀਣ, ਜਾਂ ਕਿਸੇ ਦਾ ਇੰਤਜ਼ਾਰ ਕਰਨ

ਵਾਲੇ ਕੁਰਸੀਆਂ 'ਤੇ ਬੈਠੇ ਸਨ। ਜਗਵੰਤ ਹੋਰੀਂ ਪਾਰਕ 'ਚ ਇਕ ਪਾਸੇ ਨੂੰ ਸਫੈਦਿਆਂ ਦੀ ਵਿਰਲੀ ਛਾਂ ਹੇਠਲੇ ਘਾਹ 'ਤੇ ਬੈਠੇ। ਉਹਨਾਂ ਦੇ, ਉਥੇ ਬੈਠਣ ਤੋਂ ਤਕਰੀਬਨ ਸੱਤ-ਅੱਠ ਮਿੰਟ ਬਾਅਦ ਇਨਕਲਾਬੀ ਗਰੁੱਪਾਂ ਨਾਲ ਸਬੰਧਤ, ਵੱਖੋ-ਵੱਖਰੀਆਂ ਜਨਤਕ ਜਥੇਬੰਦੀਆਂ ਦੇ ਚਾਰ ਨੁਮਾਇੰਦੇ ਪਹੁੰਚੇ। ਉਹ ਸਾਰੇ ਕੁਝ ਮਿੰਟ ਰਸਮੀ ਗੱਲਬਾਤ ਕਰਨ ਪਿੱਛੋਂ, ਜਲਦੀ ਈ. ਆਪਣੀ 'ਸ਼ਹੀਦ ਲਾਭ ਸਿੰਘ ਐਕਸ਼ਨ ਕਮੇਟੀ ਦੀ ਮੀਟਿੰਗ ਸ਼ੁਰੂ ਕਰਨ ਲੱਗੇ। ਉਹਨਾਂ ਦੀ ਮੀਟਿੰਗ ਦਾ ਭਖਵਾਂ ਏਜੰਡਾ, ਲਾਭ ਸਿੰਘ ਦੇ ਕਾਤਲ ਥਾਣੇਦਾਰ ਅਤੇ ਪੁਲਸੀਆਂ ਨੂੰ ਅਦਾਲਤ 'ਚ ਪੇਸ਼ ਕਰਵਾਉਣ ਬਾਰੇ ਸੀ। ਉਹ ਇਸ ਏਜੰਡੇ ਨੂੰ ਲੈ ਕੇ ਸੰਜੀਦਾ ਜਿਹੇ ਅੰਦਾਜ 'ਚ ਵਿਚਾਰ-ਵਟਾਂਦਰਾ ਕਰ ਰਹੇ ਸਨ।

ਲਾਭ ਸਿੰਘ ਦੀ ਲਾਸ਼ ਦੇ ਪੋਸਟ ਮਾਰਟਮ ਰਾਹੀਂ, ਲਾਭ ਸ਼ਿੰਘ ਦੀ ਪੁਲਸੀ ਗੋਲੀਆਂ ਨਾਲ ਹੋਈ ਮੌਤ ਸਬੂਤ ਹੋਈ ਸੀ। ਇਸੇ ਲਈ ਐਕਸ਼ਨ ਕਮੇਟੀ ਵਾਲਿਆਂ ਵਲੋਂ ਥਾਣੇਦਾਰ ਅਤੇ ਦੋ ਪੁਲਸੀਆਂ 'ਤੇ ਲਾਭ ਸਿੰਘ ਦੇ ਕਤਲ ਦਾ ਕੇਸ ਦਾਇਰ ਕਰਵਾਇਆ ਗਿਆ ਸੀ। ਪੁਲਸੀਆਂ ਨੇ ਮਜਦੂਰ ਕਿਸਾਨ ਸਭਾ ਦੇ ਡੂੰਗਰ, ਸੁਰਜਣ, ਮੋਦਨ, ਗੁਰਧਾਰੇ, ਰਾਮ ਅਤੇ ਹੋਰ ਕਿੰਨੇ ਵਰਕਰਾਂ 'ਤੇ ਇਰਾਦਾ-ਕਤਲ ਕੇਸ ਦਾਇਰ ਕਰਵਾਇਆ ਸੀ। ਸਭਾ ਦੇ ਸਾਰੇ ਵਰਕਰ ਤਾਂ ਲੰਮੇਂ ਸਮੇਂ ਤੋਂ ਚਲਦੇ ਆ ਰਹੇ ਕੇਸ ਦੀ ਹਰ ਇੱਕ ਤਾਰੀਕ 'ਤੇ ਹਾਜਰ ਹੁੰਦੇ ਤੁਰੇ ਆ ਰਹੇ ਸਨ। ਪਰ ਥਾਣੇਦਾਰ ਜਿਹੜਾ ਰਿਟਾਇਰ ਹੋ ਕੇ ਆਪਣੇ ਪਿੰਡ ਰਹਿ ਰਿਹਾ ਸੀ, ਲੰਮੇ ਸਮੇਂ ਤੋਂ ਤਾਰੀਕਾਂ 'ਤੇ ਨਹੀਂ ਆ ਰਿਹਾ ਸੀ। ਪੁਲਸੀਏ, ਉਸ ਦੇ ਸੱਮਣ ਲੈ ਕੇ ਜਾਂਦੇ ਸਨ, ਅਤੇ ਥਾਣੇਦਾਰ ਦੀ ਲਿਹਾਜ ਕਰਕੇ ਖਾਲੀ ਮੁੜ ਆਉਂਦੇ ਸਨ। ਪੁਲਿਸ, ਦੀ ਉਸ ਨੂੰ ਜਾਣ-ਬੁੱਝਕੇ ਪੇਸ਼ ਨਾ ਕਰਨ ਦੀ ਕਾਰਵਾਈ ਵਿਰੁੱਧ, ਕੋਈ ਸਖਤ ਕਦਮ ਚੁੱਕਣ ਤੋਂ ਅਦਾਲਤ ਵੀ ਕੰਨੀ ਕਤਰਾਉਂਦੀ ਤੁਰੀ ਆ ਰਹੀ ਸੀ। ਇਸੇ ਲਈ ਥਾਣੇਦਾਰ ਨੂੰ ਪੇਸ਼ ਕਰਵਾਉਣ ਦਾ ਏਜੰਡਾ, ਸਭਾ ਵਾਲਿਆਂ ਦੀ ਮੀਟਿੰਗ ਦਾ ਭਖਵਾਂ ਏਜੰਡਾ ਬਣਿਆ ਹੋਇਆ ਸੀ।

ਖਿਨਾਂ ਫੀਸ ਤੋਂ ਕੇਸ ਲੜ ਰਹੇ, ਜਮਹੂਰੀਅਤ ਪਸੰਦ ਵਕੀਲ ਸੱਚਦੇਵ ਦੇ ਸੁਝਾਵਾਂ ਨੂੰ ਧਿਆਨ 'ਚ ਰੱਖਦੇ, ਸਭਾ ਵਾਲੇ ਇਸ ਫੈਸਲੇ 'ਤੇ ਪਹੁੰਚੇ ਕਿ ਹੁਣ ਜਦ ਪੁਲਿਸ, ਉਸ ਥਾਣੇਦਾਰ ਨੂੰ ਫੜਨ ਜਾਵੇ ਤਾਂ ਐਕਸ਼ਨ ਕਮੇਟੀ ਦੇ ਚਾਰ ਪੰਜ ਮੈਂਬਰ ਉਹਨਾਂ ਦੇ ਨਾਲ ਜਾਣ। ਤਾਂ ਕਿ ਉਹ ਥਾਣੇਦਾਰ ਨੂੰ ਭਜਾ ਨਾ ਸਕਣ। ਪੁਲਿਸ ਤੋਂ ਛਾਪਾ ਵੀ ਅਚਾਨਕ ਮਰਵਾਇਆ ਜਾਵੇ, ਤਾਂ ਕਿ ਪੁਲਸੀਏ ਪਹਿਲਾਂ ਉਸ ਨੂੰ ਛਾਪੇ ਬਾਰੇ ਸੂਚਿਤ ਨਾ ਕਰ ਸਕਣ। ਮੀਟਿੰਗ ਦੇ ਅੰਤ 'ਚ ਰਣਧੀਰ' ਅਤੇ ਤ੍ਰਿੰਨ ਹੋਰ ਮੈਂਬਰਾਂ ਦੀ. ਛਾਪਾ ਮਾਰਨ ਵਾਲੇ ਪੁਲਸੀਆਂ ਨਾਲ ਜਾਣ ਦੀ ਡਿਊਟੀ ਲਾਈ। ਮੀਟਿੰਗ ਸਮਾਪਤ ਹੁੰਦਿਆਂ ਈ, ਉਹ, ਦੋ ਦੋ, ਤਿੰਨ ਤਿੰਨ ਦੀਆਂ ਟੋਲੀਆਂ 'ਚ ਤੁਰਨ ਲੱਗੇ।

ਜਗਵੰਤ ਨੂੰ ਛੱਡ ਕੇ ਬਾਕੀ ਸਾਰੇ, ਚਾਰ-ਪੰਜ ਮਿੰਟਾਂ 'ਚ, ਪਾਰਕ 'ਚੋਂ ਉਠ ਚਲੇ ਗਏ ਸਨ। ਜਗਵੰਤ ਉਥੇ ਪਾਰਕ 'ਚ ਬੈਠਾ, ਨਛੱਤਰ ਅਤੇ ਪਰੇਮੀ ਦੀ ਉਡੀਕ ਕਰ ਰਿਹਾ ਸੀ। ਉਸ ਨੇ, ਪਾਰਕ 'ਚ ਉਹਨਾਂ ਨੂੰ ਦੋ ਵਜੇ ਮਿਲਣ ਦਾ ਸਮਾਂ ਦਿਤਾ ਸੀ। ਨਛੱਤਰ ਨੇ ਪਰੇਮੀ ਦੇ ਨਿਕਲਣੋਂ ਬਚੇ ਖੁਚੇ ਦੰਦ, ਦੰਦਾਂ ਵਾਲੇ ਡਾਕਟਰ ਨੂੰ ਇਲਾਜ ਲਈ ਵਿਖਾਉਣ ਵਾਸਤੇ ਪਰੇਮੀ ਨੂੰ ਆਪਣੇ ਨਾਲ ਲੈ ਕੇ ਆਉਣਾ ਸੀ।

ਬੈਠੇ-ਬੈਠੇ ਜਗਵੰਤ ਨੇ ਆਪਣੇ ਗੁੱਟ ਉਤਲੀ ਘੜੀ ਵਲ ਤੱਕਿਆ ਸਮਾਂ ਸਵਾ ਦੋ ਦਾ ਹੋ ਚੁੱਕਿਆ ਸੀ। ਘੜੀ ਵਲੋਂ ਨਜ਼ਰ ਹਟਾ ਕੇ, ਉਹ ਤੇ ਅੱਖਾਂ ਲੱਗੀ ਐਨਕ ਦੇ ਸੀਸ਼ਿਆਂ ਵਿਚ ਦੀ ਬੱਸ ਸਟੈਂਡ ਵਲੋਂ ਆਉਂਦੀ ਮੇਨ ਸੜਕ ਵਲ ਤੱਕਣ ਲੱਗਿਆ। ਉਸ ਨੂੰ ਸੜਕ ਉਤਦੀ ਲੰਘਦੀਆਂ ਬੱਸਾਂ, ਕਾਰਾਂ, ਮੋਟਰ ਸਾਇਕਲ, ਸਕੂਟਰ ਅਤੇ ਪੈਦਲ ਤੁਰੇ ਜਾਂਦੇ ਬੰਦੇ ਬੁੜੀਆਂ ਤਾਂ ਨਜ਼ਰ ਪਏ। ਪਰ ਪਰੇਮੀ ਅਤੇ ਨਛੱਤਰ ਆਉਂਦੇ ਨਾ ਦਿਸੇ। ਬੇਚੈਨੀ ਭਰੀ ਨਜ਼ਰ ਨਾਲ ਤੱਕਦੇ-ਤੱਕਦੇ ਜਗਵੰਤ ਨੂੰ, ਉਹਨਾਂ, ਮਾਂ-ਪੁੱਤ ਦੀ ਥਾਂ ਬੂਟਾ ਬੱਸ ਸਟੈਂਡ ਵਲੋਂ ਆਉਂਦਾ ਦਿਸਿਆ।

ਬੂਟੇ ਦੇ ਤੇੜ ਚਿੱਟੀ ਟੈਰੀਕਾਟ ਦਾ, ਖੁੱਲੀ ਝੋਲੀ ਅਤੇ ਤੰਗ ਮੂਹਰੀ

ਵਾਲਾ ਪਜਾਮਾਂ ਪਾਇਆ ਸੀ। ਗਲ ਚਿੱਟੀ ਟੈਰੀਕਾਟ ਦਾ, ਗੋਡਿਆਂ ਤੋਂ ਨੀਵਾਂ ਕਮੀਜ ਪਾਇਆ ਹੋਇਆ ਸੀ। ਸਿਰ 'ਤੇ ਕੇਸਰੀ ਰੰਗ ਦੀ ਪੱਗ ਬੰਨੀ ਹੋਈ ਸੀ। ਕਮੀਜ ਹੇਠ ਦੀ ਪਾਏ ਗਾਤਰੇ ਵਿਚਲੀ ਨਿੱਕੀ ਕ੍ਰਿਪਾਨ, ਉਸ ਦੀ ਢਾਕ ਤੋਂ ਅੱਧੀ ਕੁ ਕਮੀਜ ਤੋਂ ਬਾਹਰ ਹੋਣ ਕਾਰਨ ਸਾਫ ਨਜਰ ਆ ਰਹੀ ਸੀ।

ਸੜਕ 'ਤੇ ਮਟਕ-ਮਟਕ ਤੁਰੇ ਆ ਰਹੇ ਬੂਟੇ ਅਤੇ ਪਾਰਕ 'ਚ ਬੈਠੇ ਜਗਵੰਤ ਦੀ ਨਜਰ ਆਪਸ 'ਚ ਮਿਲੀ। ਦੋਵਾਂ ਦੇ ਚਿਹਰੇ ਮੁਸਕਰਾਏ। ਜਗਵੰਤ ਆਪਣੀ ਥਾਂ 'ਤੇ ਬੈਠਾ ਮੁਸਕਰਾਉਂਦਾ ਰਿਹਾ। ਬੂਟਾ ਮੁਸਕਰਾਉਂਦਾ-ਮੁਸਕਰਾਉਂਦਾ, ਸੜਕ ਤੋਂ ਪਾਰਕ ਦੀ ਕੰਡਿਆਲੀ ਤਾਰ ਟੱਪ ਪਾਰਕ 'ਚ ਦਾਖਲ ਹੋਇਆ। ਬੈਠੇ ਜਗਵੰਤ ਕੋਲ ਆ ਕੇ, ਹੱਸਦਾ ਬੋਲਿਆ,

"ਹੋਰ ਕਾਮਰੇਡਾ ! ਕੀ ਹਾਲ ਐ ਤੇਰਾ ?"

"ਤੂੰ ! ਆਵਦਾ ਦੱਸ ?"

"ਜਮਾਂ ਚੜ੍ਹਦੀ ਕਲਾ ਐ।" ਬੂਟਾ ਜਵਾਬ ਦੇ ਜਗਵੰਤ ਕੋਲ ਬੈਠਾ।

"ਓਏ ! ਸੱਚ ਤੂੰ ਅੱਜ ਤਰੀਕ ਤੋਂ ਗੈਰਹਾਜਰ ਹੋ ਗਿਆ ਬੂਟਿਆ ?" ਬੂਟੇ ਦੇ ਤਾਰੀਕ ਤੋਂ ਗੈਰਹਾਜਰ ਹੋਣ ਦਾ ਚੇਤਾ ਆਉਣ ਤੇ ਜਗਵੰਤ ਨੇ ਪੁੱਛਿਆ। ਜਗਵੰਤ ਵਲੋਂ ਪੁੱਛੇ ਗਏ ਸਵਾਲ ਦਾ, ਬੂਟਾ ਵਿਅੰਗਮਈ ਅੰਦਾਜ 'ਚ ਜਵਾਬ ਦਿੰਦਾ ਬੋਲਿਆ,

"ਕੋਰਟਾਂ 'ਚ ਹਾਜਰੀ ਹੁਣ ਕਾਮਰੇਡ ਈ ਲਵਾਉਣਗੇ। ਖਾਲਸੇ ਤਾਂ ਮੈਦਾਨੇ ਜੰਗ 'ਚ ਈ ਹਿੰਦੂਆਂ ਦੀ ਸਰਕਾਰ ਨੂੰ ਮਿਲਣਗੇ।

"ਏਹ ਤਾਂ ਸਮਾਂ ਦੱਸੂ।"

"ਸਮਾਂ ਦੱਸੀ ਤਾਂ ਜਾਂਦੈ......" ਬੂਟਾ ਪਹਿਲਾਂ ਨਾਲੋਂ ਥੋੜ੍ਹੀ ਉੱਚੀ ਅਵਾਜ 'ਚ ਬੋਲਣ ਲੱਗਾ, "...ਸ਼ਹੀਦ ਕਾਮਰੇਡਾਂ ਦੇ ਕਾਤਲ ਸ਼ਰੇਆਮ ਦਣ-ਦਣਾਉਂਦੇ ਫਿਰਦੇ ਐ। ਤੇ ਖਾਲਸੇ ਸ਼ਹੀਦ ਖਾਲਸਿਆਂ ਦੇ ਕਾਤਲਾਂ ਨੂੰ ਸੋਧਣ 'ਚ ਹਫਤਾ ਵੀ ਨੀ ਪੈਣ ਦਿੰਦੇ।"

"ਸ਼ਹੀਦਾਂ ਦਾ ਬਦਲਾ ਲੈਣ ਦੇ ਅਰਥਾਂ ਨੂੰ ਵਿਅਕਤੀਗਤ ਕਤਲਾਂ

ਤੱਕ ਸੀਮਤ ਕਰਨ ਦੀ ਨੀਤੀ ਕਾਮਰੇਡਾਂ ਦੀ ਨੀ। ਕਾਮਰੇਡਾਂ ਦੀ ਨੀਤੀ ਤਾਂ ਲੋਟੂ-ਨਿਜਾਮ ਨੂੰ ਤਹਿਸ-ਨਹਿਸ ਕਰਕੇ ਅਤੇ ਸਾਂਝੀਵਾਲਤਾ ਦਾ ਯੁੱਗ ਉਸਾਰ ਕੇ ਸ਼ਹੀਦਾਂ ਦੇ ਸੁਪਨੇ ਨੂੰ ਸਾਕਾਰ ਕਰਨ ਵਾਲੀ ਐ।"

ਉਹਨਾਂ ਦੋਨਾਂ ਵਿਚਕਾਰ ਹਾਲੇ ਵਿਚਾਰਾਂ ਦਾ ਖਹਿ-ਭੇੜ ਚਲ ਈ ਰਿਹਾ ਸੀ ਕਿ ਇਨੇ ਨੂੰ ਪ੍ਰੀਮੀਂ ਅਤੇ ਨਛੱਤਰ ਵੀ ਆ ਗਏ । ਬੂਟੇ ਨੇ ਨਛੱਤਰ ਵਲ ਆਪਣਾ ਹੱਥ ਵਧਾਇਆ। ਨਛੱਤਰ ਨੇ ਚੁੱਪ-ਚਾਪ ਦੁੱਖੀ ਮਨ ਨਾਲ, ਉਸ ਦੇ ਵਧੇ ਹੱਥ ਨਾਲ ਆਪਣਾ ਹੱਥ ਮਿਲਾਇਆ। ਬੂਟੇ ਵਲੋਂ ਬੁਲਾਈ ਸਤ ਸ੍ਰੀ ਅਕਾਲ ਦਾ ਜਵਾਬ ਦੇਣ ਦੀ ਥਾਂ ਪ੍ਰੀਮੀਂ ਭਰੀ ਪੀਤੀ ਬੋਲੀ--"ਹੁਣ ਤੈਨੂੰ ਭਾਈ ਬੂਟਿਆ ! ਹਿੰਦੇ ਹੋਰੀਂ ਚੰਗੇ ਲੱਗਣ ਲੱਗ ਗੇ, ਜਿਹੜਾ ਤੂੰ ਉਹਨਾਂ ਦੀ ਪਾਰਟੀ 'ਚ ਰਲਿਐਂ ?" ਪ੍ਰੀਮੀਂ ਉਸ ਦਿਨ ਤੋਂ ਮਨ ਈ ਮਨ 'ਚ, ਨਫਰਤ ਕਰਨ ਲੱਗ ਪਈ ਸੀ ਜਿਸ ਦਿਨ ਉਸ ਨੇ ਬੂਟੇ ਨੂੰ ਹਿੰਦੇ ਅਤੇ ਸਿੱਖ ਸਟੂਡੈਂਟਸ ਫੈਡਰੇਸ਼ਨ, ਦੇ ਹੋਰ ਕਈ ਪੀਲੇ-ਪਟਕੇ ਵਾਲੇ ਮੁੰਡਿਆਂ ਨਾਲ ਉਗਰਾਹੀ ਕਰਦਾ ਤੱਕਿਆ ਸੀ। ਪ੍ਰੀਮੀਂ ਨੂੰ ਸਿੱਖ ਸਟੂਡੈਂਟਸ ਫੈਡਰੇਸ਼ਨ, ਪੀਲੇ ਪਟਕਿਆਂ ਅਤੇ ਉਗਰਾਹੀ ਦਾ ਦੁੱਖ ਨਹੀਂ ਸੀ। ਉਸ ਨੂੰ ਤਾਂ, ਸਿਰਫ ਬੂਟੇ ਦੇ ਹਿੰਦੇ ਨਾਲ ਹੋਏ ਮੇਲ-ਜੋਲ 'ਤੇ ਦੁੱਖ ਸੀ। ਆਪਣਾ ਦੁੱਖ, ਉਸ ਨੇ ਅੱਜ ਮੌਕਾ ਮਿਲਣ 'ਤੇ ਜਾਹਿਰ ਕੀਤਾ ਸੀ। ਪ੍ਰੀਮੀਂ ਦੀ ਔਖ ਭਰੀ ਗੱਲ ਸੁਣਨ ਬਾਅਦ ਹੱਸਦੇ ਬੂਟੇ ਨੇ ਉਸ ਤੋਂ ਪੁੱਛਿਆ,

"ਤਾਈ ! ਤੈਨੂੰ ਕਿਵੇਂ ਸ਼ੱਕ ਪੈ ਗੀ ਵਈ ਮੈਂ ਉਹਨਾਂ ਦੀ ਪਾਰਟੀ 'ਚ ਰਲ ਗਿਆ ?"

"ਪਿੰਡ 'ਚ ਓਦਣ ਫਿਰਦਾ ਨੀ ਸੀ ਤੂੰ ਭਾਈ ! ਉਹਨਾਂ ਨਾਲ ਉਗਰਾਹੀ ਕਰਦਾ ?"

"ਅੱਛਾ ! ਅੱਛਾ ! ਉਗਰਾਹੀ ਵਾਲੇ ਦਿਨ ਦੀ ਗੱਲ ਕਰਦੀ ਐਂ ਤਾਈ ਤੂੰ ?" ਬੂਟੇ ਨੇ ਉਗਰਾਹੀ ਵਾਲੀ ਗੱਲ ਯਾਦ ਕਰਦੇ ਨੇ, ਪ੍ਰੀਮੀਂ ਨੂੰ ਵਿਸਵਾਸ਼

ਦਿਵਾਉਂਦਿਆਂ ਆਖਿਆ--"...ਨਹੀਂ ਤਾਈ ! ਏਹ ਗੱਲ ਨੀ। ਸਾਡੀ ਸਿਖ ਸਟੂਡੈਂਟ ਫੈਡਰੇਸ਼ਨ ਅਤੇ ਹਿੰਦੇ ਦੀ ਸਿੱਖ ਸਟੂਡੈਂਟ ਫੈਡਰੇਸ਼ਨ ਤਾਂ ਅੱਡ-ਅੱਡ ਐ।"

"ਤੂੰ ਕਿਹੜੀ ਫੈਡਰੇਸ਼ਨ ਨਾਲ ਐਂ ?" ਜਗਵੰਤ ਨੇ ਬੂਟੇ 'ਤੇ ਸਵਾਲ ਕੀਤਾ। ਉਸ ਦੇ ਸਵਾਲ ਦਾ ਜਵਾਬ ਦਿੰਦਾ ਬੂਟਾ ਦੱਸਣ ਲੱਗਿਆ-- 'ਮਨਪ੍ਰੀਤ ਵਾਲੀ ਫੈਡਰੇਸ਼ਨ ਨਾਲ।"

"ਉਹੀ, ਮਨਪ੍ਰੀਤ ਵਾਲੀ ਫੈਡਰੇਸ਼ਨ " ਜਗਵੰਤ, ਬੂਟੇ ਵਲ ਵਿਅੰਗ ਮਈ ਨਜ਼ਰ ਨਾਲ ਤੱਕਦਾ ਬੋਲਿਆ, "..ਜੀਹਦੇ ਨਾਲ ਪ੍ਰਿਥੀਪਾਲ ਰੰਧਾਵੇ ਦੇ ਕਾਤਲਾਂ ਦੀ ਆੜੀ ਐ ?" ਜਗਵੰਤ ਦੇ ਵਿਅੰਗਮਈ ਸਵਾਲ ਨਾਲ ਮਨ ਈ ਮਨ 'ਚ ਔਖੇ ਹੁੰਦੇ ਬੂਟੇ ਨੇ ਬੁਖਲਾਹਟ 'ਚ ਆਉਂਦਿਆਂ ਜਵਾਬ ਦਿੱਤਾ,

"ਇਉਂ ਤਾਂ ਸਾਰੀਆਂ ਜਥੇਬੰਦੀਆਂ ਨੂੰ ਮਾੜੇ ਚੰਗੇ ਬੰਦਿਆਂ ਨਾਲ ਸਬੰਧ ਰੱਖਣੇ ਪੈਂਦੇ ਐ।"

"ਫੇਰ ਹਿੰਦੇ ਹੋਰੀਂ. ਅਤੇ ਤੁਸੀਂ ਅੱਡੋ-ਅੱਡ ਜਥੇਬੰਦੀਆਂ 'ਚ ਕਿਉਂ ਹੋ ? ." ਨਛੱਤਰ ਆਪਣੇ ਸਵਾਲ ਦਾ ਆਪ ਈ ਜਵਾਬ ਦੇਣ ਲੱਗਾ-"... ਇਕੋ ਜਥੇਬੰਦੀ 'ਚ ਕੱਠੇ ਕਿਉਂ ਨੀ ਹੋ ਜਾਂਦੇ। ਜਦੋਂ ਹਰ ਇਕ ਜਥੇਬੰਦੀ ਨੂੰ ਸਬੰਧ ਮਾੜੇ ਬੰਦਿਆਂ ਨਾਲ ਤਾਂ ਰੱਖਣੇ ਈ ਰੱਖਣੇ ਪੈਂਦੇ ਐ।"

"ਹੋ ਜਾਂਗੇ ਫੇਰ। ਥੋਨੂੰ ਕੀ ਇਤਰਾਜ ਐ।' ਬੂਟੇ ਨੇ ਰੁੱਖੇ ਅੰਦਾਜ 'ਚ ਜਵਾਬ ਦਿੱਤਾ। ਰੁੱਖੇ ਅੰਦਾਜ 'ਚ ਈ ਨਛੱਤਰ ਨੇ ਆਖਿਆ,

"ਅੱਜ ਨੀ ਤਾਂ ਕੱਲ ਹੋਣਾ ਈ ਹੋਣੈਂ ਤੁਸੀਂ ਕੱਠੇ।"

"ਜਦ ਥੋਡੀ ਰਾਜਨੀਤੀ ਇਕ ਐ ਤਾਂ ਫੇਰ ਕੱਠੇ ਹੋਣਗੇ ਕਿਵੇਂ ਨੀ।" ਜਗਵੰਤ ਦਾ ਗੱਲ ਕਰਨ ਦਾ ਅੰਦਾਜ ਖਰਬਾ ਸੀ। ਪ੍ਰੇਮੀਂ ਉਹਨਾਂ ਦੀ ਗੱਲ ਦੇ ਬਦਲੇ ਰੰਗ-ਢੰਗ ਨੂੰ ਤਾੜਦੀ, ਦੋਵਾਂ ਧਿਰਾਂ ਨੂੰ ਸੰਬੋਧਤ ਹੁੰਦੀ ਬੋਲੀ, "ਕਿਉਂ ਕਮਲ ਮਾਰਦੇ ਉ ਪੁੱਤੋ ! ਨੌਹਾਂ ਨਾਲੋਂ ਮਾਸ ਅੱਡ ਨੀ ਹੁੰਦਾ ਕਦੇ।"

"ਜਦ ਬੇਬੇ ! ਮਾਸ 'ਚੋਂ ਨੌਂਹ ਖਿੱਚਣ ਵਾਲੇ ਜਮੂਰ ਦੁਸਮਣਾਂ ਦੇ ਹੱਥ

'ਚ ਹੋਣ ਤਾਂ ਫੇਰ .." ਗੱਲ ਕਰਦਾ-ਕਰਦਾ ਜਗਵੰਤ ਉੱਠਿਆ । ਉਹ, ਨਛੱਤਰ ਅਤੇ ਪ੍ਰੇਮੀ ਚੁੱਪ-ਚਾਪ ਪਾਰਕ 'ਚੋਂ ਦੰਦਾਂ ਵਾਲੇ ਡਾ: ਦੇ ਕਲੀਨਿਕ ਵਲ ਤੁਰੇ । ਬੂਟਾ, ਪਾਰਕ 'ਚੋਂ ਆਲ ਇੰਡੀਆਂ ਸਿੱਖ ਸਟੂਡੈਂਟਸ ਫੈਡਰੇਸ਼ਨ (ਸਨਪ੍ਰੀਤ ਗਰੁੱਪ) ਦੇ ਦਫਤਰ ਵਲ ਤੁਰਿਆ ।

## ਚੌਵੀ

ਸਾਂਝੀ ਐਕਸ਼ਨ ਕਮੇਟੀ ਦੇ ਘੋਲ ਨੂੰ, ਢਾਹ ਲਾਉਣ ਲਈ ਕਿੰਨੀਆਂ ਹੀ ਕਾਲੀਆਂ ਤਾਕਤਾਂ ਮੈਦਾਨ 'ਚ ਉੱਤਰੀਆਂ ਹੋਈਆਂ ਸਨ । ਧਨਵੰਤ, ਲੱਖੀ ਜੁੰਡਲੀ, ਜਿਹੀਆਂ ਜੁੰਡਲੀਆਂ । ਹਿੰਦਾ ਮੁੱਛਲ ਬਦਮਾਸ਼ ਢਾਣੀ, ਜਿਹੀਆਂ ਢਾਣੀਆਂ । ਜਿਹੀਆਂ ਜੁੰਡਲੀਆਂ-ਢਾਣੀਆਂ ਦੀ ਰਾਖੀ ਕਰ ਰਹੀ ਰਾਜ ਸਤਾਅ । ਇਹਨਾਂ ਕਾਲੀਆਂ ਤਾਕਤਾਂ ਦੇ ਨਾਲ-ਨਾਲ, ਫਿਰਕੂ ਅਤੇ ਜਾਤੀ ਲਹਿਰਾਂ ਵੀ, ਕਿਰਤੀ ਲੋਕਾ ਦੀ ਸਾਂਝੀ ਐਕਸ਼ਨ ਕਮੇਟੀ ਦੇ ਘੋਲ 'ਤੇ ਆਪਣਾ ਮਨਹੂਸ ਪ੍ਰਭਾਵ ਪਾ ਰਹੀਆਂ ਸਨ । ਜਿਵੇਂ ਖਾਲਸਤਾਨੀ ਲਹਿਰ ਅਤੇ ਡੀ.ਐਸ.ਫੋਰ ਤੋਂ ਪ੍ਰਭਾਵਤ ਹੋਏ ਸਧਾਰਨ ਲੋਕ, ਜਮਾਤੀ ਆਧਾਰ 'ਤੇ ਲੜੇ ਜਾ ਰਹੇ, ਸਾਂਝੀ ਐਕਸ਼ਨ ਕਮੇਟੀ ਦੇ ਘੋਲ ਦੀ ਬੁੱਕਲ ਤੋਂ ਬਾਹਰ ਰਹਿ ਰਹੇ ਸਨ । ਖਾਲਸਤਾਨੀ ਲਹਿਰ ਦੇ ਵੱਖੋ-ਵੱਖਰੇ ਗਰੁੱਪ ਤਾਂ, ਮਜਦੂਰਾਂ ਮਲਾਜਮਾਂ, ਕਿਸਾਨਾਂ, ਨੌਜਵਾਨਾਂ ਅਤੇ ਬੁੱਧੀ ਜੀਵੀਆਂ ਦੀਆਂ ਇਨਕਲਾਬੀ-ਜਨਤਕ ਜਥੇਬੰਦੀਆਂ ਨੂੰ ਆਗੂ ਰਹਿਤ ਕਰਨ 'ਤੇ ਤੁਲੀਆਂ ਹੋਈਆਂ ਸਨ । ਅਜਿਹੀ ਸੰਕਟ-ਗ੍ਰਸਿਤ ਹਾਲਤ 'ਚ ਸਾਂਝੀ ਐਕਸ਼ਨ ਕਮੇਟੀ ਦਾ ਘੋਲ, ਲੁੱਟ-ਖਸੁੱਟ ਅਤੇ ਜੁਲਮ-ਜਬਰ ਦੇ ਨਾਲ-ਨਾਲ ਫਿਰਕੂ ਅਤੇ ਜਾਤ ਪ੍ਰਸਤ ਲਹਿਰਾਂ ਖਿਲਾਫ ਵੀ, ਆਪਣਾ ਰੁਖ ਅਖਤਿਆਰ ਕਰਦਾ ਜਾ ਰਿਹਾ ਸੀ ।

ਪਾਰਟੀ ਦੀ ਸੂਬਾ ਕਮੇਟੀ ਨੇ, ਤਬਦੀਲ ਹੋਈਆਂ ਹਾਲਤਾਂ ਨੂੰ ਧਿਆਨ 'ਚ ਰੱਖ, ਗੁਰਪੁਰਾ ਜੈਲ ਦੇ ਮੈਂਬਰ ਨਛੱਤਰ ਦੀ ਜਿਮੇਂਵਾਰੀ, ਗੁਰਪੁਰਾ ਇਲਾਕੇ ਤੋਂ ਬਦਲਕੇ, ਧਾਗਾ ਫੈਕਟਰੀ ਦੇ ਮਜਦੂਰਾਂ 'ਚ ਲਾਈ ਗਈ । ਨਛੱਤਰ, ਗੁੰਡਾ-ਢਾਣੀਆਂ ਰਾਜ ਸਤਾਅ ਅਤੇ ਫਿਰਕੂ ਦਹਿਸ਼ਤਗਰਦਾਂ ਤੋਂ

ਸੁਰੱਖਿਅਤ ਰਹਿਣ ਦੇ ਇਰਾਦੇ ਨਾਲ, ਸ਼ਹਿਰ 'ਚ ਇਕ ਨਿੱਕਾ ਜਿਹਾ ਕਮਰਾ ਕਿਰਾਏ 'ਤੇ ਲੈ ਕੇ ਰਹਿਣ ਲੱਗਾ ਸੀ। ਉਸ ਨੇ ਤਕਰੀਬਨ ਚਾਰ-ਸਵਾ ਚਾਰ ਮਹੀਨਿਆਂ ਦੇ ਦਰਮਿਆਨ ਧਾਗਾ ਫੈਕਟਰੀ ਦੇ ਮਜਦੂਰਾਂ 'ਚ ਪਾਰਟੀ-ਸੈਲ ਬਣਾ ਲਿਆ ਸੀ। ਸੈਲ ਦੇ ਮੈਂਬਰ, ਸਤਪਾਲ, ਨਿਹਾਲ, ਰਣਧੀਰ ਅਤੇ ਨਿਹਾਲ ਹੋਰੀਂ ਸਨ। ਸੈਲ ਨੂੰ ਨਛੱਤਰ ਆਪਣੀ ਪੂਰੀ ਪਕੜ, ਸੂਝ ਅਤੇ ਪਹਿਲ ਕਦਮੀ ਨਾਲ ਚਲਾ ਰਿਹਾ ਸੀ। ਸੈਲ, ਧਾਗਾ ਫੈਕਟਰੀ ਦੇ ਮਜਦੂਰਾਂ ਦੇ ਚੱਲ ਰਹੇ ਘੋਲ 'ਚ, ਧੁਰੇ ਦੇ ਤੌਰ 'ਤੇ ਰੋਲ ਕਰ ਰਿਹਾ ਸੀ।

ਧਾਗਾ ਫੈਕਟਰੀ ਦੇ ਮਜਦੂਰ, ਪਿਛਲੇ ਦੋ ਹਫਤਿਆਂ ਤੋਂ ਆਪਣੀਆਂ ਹੱਕੀ ਮੰਗਾਂ ਲਈ ਹੜਤਾਲ 'ਤੇ ਤੁਰੇ ਆ ਰਹੇ ਸਨ। ਚੱਲ ਰਹੀ ਹੜਤਾਲ ਬਾਰੇ ਸੋਚ-ਵਿਚਾਰ ਕਰਨ ਲਈ, ਨਛੱਤਰ ਦੇ ਕਮਰੇ 'ਚ ਸੈਲ ਦੀ ਮੀਟਿੰਗ ਰੱਖੀ ਹੋਈ ਸੀ। ਮੀਟਿੰਗ ਵਾਲੇ ਦਿਨ, ਨਛੱਤਰ ਨੇ ਕਮਰਾ ਭੀੜਾ ਹੋਣ ਕਾਰਨ, ਕਮਰੇ ਅੰਦਰਲਾ ਚਾਹ ਰੋਟੀ ਬਣਾਉਣ ਨਾਲ ਸਬੰਧਤ ਸਮਾਨ, ਕਮਰੇ ਅੰਦਰ ਡਹੇ ਮੰਜੇ ਦੇ ਹੇਠ ਨੂੰ ਕਰ ਦਿੱਤਾ ਸੀ। ਬੈਠਣ ਲਈ, ਭੁੰਜੇ ਦਰੀ ਵਿਛਾਈ ਸੀ। ਨਛੱਤਰ ਅਤੇ ਸੈਲ ਦੇ ਦੂਸਰੇ ਚਾਰੇ ਮੈਂਬਰ ਦਰੀ 'ਤੇ ਬੈਠੇ, ਸਾਥੀ ਦਾ ਇੰਤਜਾਰ ਕਰੀ ਜਾ ਰਹੇ ਸਨ। ਉਹਨਾਂ ਹੱਥ 'ਚ ਹਵਾ ਲੈਣ ਲਈ ਲਾਲ-ਫਰੇਰੇ ਫੜੇ ਹੋਏ ਸਨ। ਉਹਨਾਂ ਦੇ ਨੌ-ਦਸ ਮਿੰਟ ਉਡੀਕਣ ਬਾਅਦ, ਪਸੀਨੋ-ਪਸੀਨਾ ਹੋਇਆ ਸਾਥੀ ਆਇਆ। ਉਸ ਨੇ ਆਉਂਦੇ ਨੇ ਕਮਰੇ ਦੇ ਇਕ ਖੂੰਞੇ ਚਿਣ ਕੇ ਰੱਖੇ ਅਖਬਾਰਾਂ ਦੀ ਚਿਣਤੀ 'ਚੋਂ ਇਕ ਅਖਬਾਰ ਚੁੱਕਿਆ। ਹੱਥਲੀ ਅਖਬਾਰ ਨਾਲ, ਆਪਣੇ ਸੇਵ ਕੀਤੇ ਮੂੰਹ ਨੂੰ ਝੱਲ ਮਾਰਦਾ ਉਹਨਾਂ ਕੋਲ ਦਰੀ 'ਤੇ ਬੈਠਾ ਦਰੀ 'ਤੇ ਬੈਠਣ-ਸਾਰ, ਉਸ ਨੇ ਨਛੱਤਰ ਤੋਂ ਪੁੱਛਿਆ,

"ਸੱਚ, ਸਾਥੀ ! ਬੂਟਾ ਪੇਸ਼ ਹੋ ਗਿਆ ?"

"ਉਹਦਾ ਪੇਸ਼ ਹੋਣਾ ਤਾਂ ਹੁਣ ਔਖਾ ਈ ਲੱਗਦੈ ਸਾਥੀ !" ਨਛੱਤਰ ਦੇ ਜਵਾਬ ਦੇਣ ਤੋਂ ਬਾਅਦ ਬੋਲਦੇ ਰਣਧੀਰ ਨੇ ਦੱਸਿਆ, "ਉਹਦੇ ਉੱਤੇ ਤਾਂ ਪੁਲੀਸ ਨੇ ਅਖਬਾਰ ਵੇਚਣ ਵਾਲੇ ਹਾਕਰ ਦਾ ਕਤਲ ਕੇਸ ਵੀ ਪਾਤਾ।"

"ਪਰਸੋਂ ਤਾਂ ਮੈਂ ਵੇਖਿਆ ਉਹਨੂੰ..." ਨਾਇਬ ਹੈਰਾਨੀ ਭਰੇ ਅੰਦਾਜ 'ਚ ਦੱਸਦਾ ਬੋਲਿਆ, " ਉਹ, ਧਾਗਾ ਫੈਕਟਰੀ ਦੀ ਪ੍ਰਬੰਧਕੀ ਕਮੇਟੀ ਦੇ ਮੈਂਬਰ, ਦਾਹੜੀ ਵਾਲੇ ਬਾਣੀਏ ਦੇ ਲਫੰਡਰ ਮਗਰ ਮੋਟਰ, ਸਾਇਕਲ 'ਤੇ ਬੈਠਾ ਬਜਾਰ 'ਚ ਦੀ ਜਾਂਦਾ ਸੀ।"

"ਮਾਂ ਦੀ ਬੁੱਕਲ'ਚੋਂ ਨਿਕਲ ਕੇ,ਉਹ ਲੋਕ ਦੁਸ਼ਮਣਾਂ ਦੇ ਮੋਟਰ ਸਾਈਕਲਾਂ 'ਤੇ ਈ ਚੜੂ" ਸਤਪਾਲ ਨੇ ਦਲੀਲ ਦਿੱਤੀ। ਸਾਥੀ ਨੇ ਚੱਲਦੀ ਗੱਲ ਨੂੰ ਮਕਾਉਂਦੇ ਨੇ ਕਿਹਾ--"ਸਾਥੀਓ ! ਬੂਟੇ ਨੇ ਮਾਂ ਦੀ ਬੁੱਕਲ ਦਾ ਨਿੱਘ ਛੱਡ ਕੇ ਠੀਕ ਨੀ ਕੀਤਾ। ਉਸ ਨੂੰ ਆਤਣੀ ਏਸ ਇਤਿਹਾਸਕ ਗਲਤੀ 'ਤੇ ਇੱਕ ਦਿਨ ਪਛਤਾਉਣਾ ਪੈਣੈਂ ਚਲੋ, ਹੁਣ ਆਪਾਂ ਮੀਟਿੰਗ ਸ਼ੁਰੂ ਕਰੀਏ ਆਪਣੀ।" ਉਹ ਸਾਰੇ ਮੀਟਿੰਗ ਸ਼ੁਰੂ ਕਰਨ ਦੇ ਅੰਦਾਜ਼ 'ਚ ਹੋ ਕੇ ਬੈਠੇ। ਮੀਟਿੰਗ ਦੀ ਕਾਰਵਾਈ ਸ਼ੁਰੂ ਕਰਦੇ ਸਾਥੀ ਨੇ ਨਛੱਤਰ ਨੂੰ ਧਾਗਾ-ਫੈਕਟਰੀ 'ਚ ਚੱਲ ਰਹੀ ਹੜਤਾਲ ਦੀ ਰਿਪੋਰਟ ਕਰਨ ਨੂੰ ਕਿਹਾ। ਰਿਪੋਰਟ ਕਰਦਾ ਨਛੱਤਰ ਬੋਲਣ ਲੱਗਿਆ। ਉਹ ਸਾਰੇ ਆਪੋ-ਆਪਣਾ ਧਿਆਨ ਕੇਂਦਰਤ ਕਰਕੇ ਸੁਣਨ ਲੱਗੇ। ਨਛੱਤਰ ਰਿਪੋਰਟ ਕਰ ਰਿਹਾ ਸੀ,

"...ਸਾਥੀਓ ! ਪ੍ਰਬੰਧਕੀ ਕਮੇਟੀ ਦੇ ਤਿੰਨ ਮੈਂਬਰ, ਜਿਹੜੇ ਹਨ, ਜਿਵੇਂ ਦਾਹੜੀ ਵਾਲਾ ਬਾਣੀਆਂ। ਸਿਆਸਤੀ ਠੱਗ ਅਤੇ ਹਲਕਾ ਗੁਰਪੁਰੇ ਦਾ ਐਮ.ਐਲ.ਏ. ਬਗਲਾ ਭਗਤ ਹੋਰੀਂ ਯੂਨੀਅਨ ਦੀ ਕੋਈ ਮੰਗ ਮੰਨਣ ਨੂੰ ਤਿਆਰ ਨਹੀਂ ! ਉਸ ਸ਼ਰੇਆਮ ਕਹਿੰਦੇ ਐ, ਅਕੇ ਜੇ ਅੱਜ ਏਹਨਾਂ ਦੀਆਂ ਇਹ ਮੰਗਾਂ ਮੰਨ ਲਈਆਂ ਤਾਂ ਕੱਲ੍ਹ ਨੂੰ ਏਹ ਹੋਰ ਨਵੀਆਂ ਮੰਗਾਂ ਲੈ ਕੇ ਫੇਰ ਉੱਦਮੂਲ ਖੜਾ ਕਰਨਗੇ। ਸੱਜੂ-ਖੱਬੂ ਹੜਤਾਲ ਵਾਪਿਸ ਲੈਣ ਦੇ ਰੌਂਅ 'ਚ ਨੇ। ਉਹਨਾਂ ਦੀ ਦਲੀਲ ਐ, ਕਿ ਜੇ ਹੜਤਾਲ ਹੋਰ ਲੰਮੀਂ ਹੁੰਦੀ ਐ ਤਾਂ, ਮਜ਼ਦੂਰਾਂ ਨੂੰ ਮੰਦਵਾੜੇ ਦਾ ਸਾਹਮਣਾ ਕਰਨਾ ਪਵੇਗਾ। ਇਹ ਮੰਦਵਾੜਾ ਮਜ਼ਦੂਰਾਂ ਨੂੰ ਹੜਤਾਲ ਤੋੜਨ ਲਈ ਮਜਬੂਰ ਵੀ ਕਰ ਸਕਦੇ। ਬਾਕੀ ਸਾਥੀਓ ! ਹਿੰਦਾ-ਮੁੱਛਲ ਢਾਣੀ ਦੇ ਬਦਮਾਸ਼, ਸਿਰਾਂ ਤੇ ਪੀਲੇ-ਪਟਕੇ ਬੰਨ੍ਹ,

ਕੱਲੇ-ਕੱਲੇ ਮਜ਼ਦੂਰ ਨੂੰ ਰੋਅਬ ਦਿੰਦੇ, ਨੋਟਿਸ 'ਚ ਆਏ ਐ ....।" ਨਛੱਤਰ ਵਲੋਂ ਕੀਤੀ ਜਾ ਰਹੀ ਰਿਪੋਰਟ ਦੇ ਵਿਚਕਾਰ ਦੀ ਬੋਲਦੇ ਸਾਥੀ ਨੇ ਕਿਹਾ,

"ਹਿੰਦਾ-ਮੁੱਛਲ ਢਾਣੀ ਧਾਗਾ ਫੈਕਟਰੀ 'ਚ ਵੀ ਪਹੁੰਚਗੀ।"

"ਪਹੁੰਚਦੀ ਕਿਵੇਂ ਨਾ ਸਾਥੀ! ਜਦ ਦਾਹੜੀ ਵਾਲਾ ਬਾਣੀਆਂ ਅਤੇ ਸਿਆਸੀ-ਠੱਗ ਪ੍ਰਬੰਧਕੀ ਕਮੇਟੀ ਦੇ ਕਰਤਾ-ਧਰਤਾ ਨੇ।" ਰਣਧੀਰ ਨੇ ਆਪਣੇ ਨਿੱਕੇ ਮੱਥੇ ਉੱਤਲੀਆਂ ਮੁੜ੍ਹਕੇ ਦੀਆਂ ਬੂੰਦਾਂ, ਹਥੇਲੀ ਨਾਲ ਪੂੰਹਜਦੇ ਨੇ ਕਿਹਾ- " ...ਰਹੀ ਗੱਲ, ਉਸ ਗੁੰਡਾ ਢਾਣੀ ਨੂੰ ਸਬਕ ਸਿਖਾਉਣ ਦੀ ?"

"ਖੈਰ ! ਸਬਕ ਤਾਂ ਸਿਖਾਉਣਾਂ ਈ ਪੈਣੈਂ... " ਨਛੱਤਰ, ਸਾਥੀ ਦੀਆਂ ਚਮਕੀਲੀਆਂ ਅੱਖਾਂ ਦੀ ਨਜ਼ਰ ਨਾਲ, ਆਪਣੀਆਂ ਮੋਟੀਆਂ ਅੱਖਾਂ ਦੀ ਨਜ਼ਰ ਮਿਲਾਉਂਦਾ, ਸਾਥੀ ਤੋਂ ਪੁੱਛਣ ਲੱਗਾ, "ਕਿਉਂ ਸਾਥੀ ਪਾਰਟੀ, ਉਹਨਾਂ ਬਦਮਾਸ਼ਾਂ ਨੂੰ ਸਬਕ ਸਿਖਾਉਣ ਬਾਰੇ ਕੀ ਰਾਏ ਰੱਖਦੀ ਐ ?"

"ਤੁਸੀਂ ਆਪਣੇ ਸੈਲ ਵਲੋਂ ਮਤਾ ਪਾ ਕੇ ਸਟੇਟ ਕਮੇਟੀ ਨੂੰ ਭੇਜੋ, ਸਟੇਟ ਕਮੇਟੀ ਸਬਕ ਸਿਖਾਉਣ ਦੇ ਹਾਂ ਪੱਖਾਂ ਅਤੇ ਨਾਂਹ ਪੱਖਾਂ ਬਾਰੇ ਵਿਚਾਰ ਕਰਕੇ, ਕੀਤਾ ਫੈਸਲਾ ਦੇਦੂ" ਸੈਲ ਦੇ ਸਮੁੱਚੇ ਮੈਂਬਰਾਂ ਨੇ ਹਿੰਦਾ-ਮੁੱਛਲ ਢਾਣੀ ਨੂੰ ਸਬਕ ਸਿਖਾਉਣ ਦਾ ਮਤਾ ਸਰਬ-ਸੰਮਤੀ ਨਾਲ ਲਿਖਤੀ ਤੌਰ ਤੇ ਲਿਖ ਕੇ ਸਾਥੀ ਨੂੰ ਦਿੱਤਾ। ਮਤੇ ਦੀ ਇੱਕ ਕਾਪੀ, ਉਹਨਾਂ ਸੈਲ ਦੇ ਰਿਕਾਰਡ ਲਈ ਰੱਖੀ। ਫੇਰ ਸੱਤਪਾਲ ਬੋਲਿਆ,

"ਹੁਣ ਲਉ ! ਅਗਲੀ ਗੱਲ।"

"ਅਗਲੀ ਗੱਲ ਇਹ ਐ ਸਾਥੀਓ ! ਹੜਤਾਲ ਹੋਣ ਦੀ ਸੂਰਤ 'ਚ ਮਜ਼ਦੂਰਾਂ ਨੇ ਖਰਚੇ-ਪੱਠੇ ਵੰਨੀਓਂ ਤੰਗ ਹੋਣਾ ਈ ਹੋਣਾਂ ਐ...ਏਹਦਾ ਇਲਾਜ ਸੋਚੋ ਕੋਈ ?" ਨਾਇਬ ਵਲੋਂ ਖੜੇ ਕੀਤੇ ਸਵਾਲ ਦਾ ਜਵਾਬ ਦਿੰਦੇ ਸਾਥੀ ਨੇ ਸੁਭਵਿਕ ਅੰਦਾਜ 'ਚ ਆਖਿਆ- "ਏਹਦਾ ਇਲਾਜ ਤਾਂ ਏਹੋ ਐ ਸਾਥੀਓ!ਕਿ ਮਜਦੂਰਾਂ ਦੇ ਖਰਚੇ-ਪੱਠੇ ਦੇ ਸੰਕਟ ਨੂੰ ਸਾਹਮਣੇ ਰੱਖ ਕੇ ਹੁਣੇ ਤੋਂ

ਮਜਦੂਰਾਂ ਦੀ ਸਹਾਇਤਾ ਲਈ ਲੋਕਾਂ ਕੋਲੋਂ ਸਹਾਇਤਾ ਕੱਠੀ ਕਰਕੇ ਭੇਜਣ। ਕਿਉਂਕਿ ਸ਼ਹਿਰ 'ਚੋਂ ਫੰਡ-ਵਗੈਰਾ ਆਪਾਂ ਕੱਠਾ ਕਰਦੇ ਈ ਰਹਿਨੇਆਂ।" ਨਿਹਾਲ ਨੇ ਦਲੀਲ ਦੇਣ ਬਾਅਦ ਹੱਥਲੇ,ਲਾਲ-ਫੁਰੇਰੇ ਨੂੰ, ਹਵਾ ਲੈਣ ਲਈ ਜੋਰ-ਜੋਰ ਦੀ ਹਿਲਾਉਣਾ ਸ਼ੁਰੂ ਕੀਤਾ। ਮਜਦੂਰਾਂ ਦੇ ਖਰਚੇ-ਪੱਠੇ ਦੀ ਸਮੱਸਿਆ ਦਾ ਹੱਲ, ਉਹਨਾਂ ਨੇ ਭਰਾਤਰੀ ਜਥੇਬੰਦੀਆਂ ਤੋਂ ਸਹਿਯੋਗ ਲੈਣ ਦਾ ਕੱਢਿਆ। ਮੀਟਿੰਗ ਹਾਲੇ ਚੱਲੀ ਜਾ ਰਹੀ ਸੀ ਕਿ ਇਨ੍ਹੇ ਨੂੰ ਯੂਨੀਅਨ ਦੀ ਮਜਦੂਰ ਕੁੜੀ ਸੁੱਖੀ ਮੁੜ੍ਹਕੋ-ਮੁੜ੍ਹਕੀ ਹੋਈ ਆਈ। ਉਹ ਸਾਰੇ ਸੁੱਖੀ ਦੇ ਘਬਰਾਹਟ ਭਰੇ ਮੂੰਹ ਵਲ ਹੈਰਾਨੀ ਨਾਲ ਤੱਕਣ ਲੱਗੇ। ਮੀਟਿੰਗ ਦੀ ਕਾਰਵਾਈ ਰੋਕਦੇ ਸਾਥੀ ਨੇ ਸੁੱਖੀ ਤੋਂ ਪੁੱਛਿਆ,

"ਕਿਵੇਂ ਖੈਰ ਐ ਸੁੱਖੀ ?"

"ਖ਼ੈਰ, ਐਨਾਂ ਹਾਲਤਾਂ 'ਚ ਕਿੱਥੇ ਬਾਈ !" ਕਮਰੇ ਦੇ ਬੂਹੇ 'ਚ ਖੜ ਦੀ ਸੁੱਖੀ, ਕਾਹਲੇ ਅੰਦਾਜ਼ 'ਚ ਦੱਸਣ ਲੱਗੀ, "ਖਾਲਸਤਾਨੀਆਂ ਨੇ ਭਰੇ ਬਜਾਰ 'ਚ ਅਖਬਾਰ ਵੰਡਣ ਵਾਲੇ ਹਾਕਰ ਦੇ ਗੋਲੀ ਮਾਰੀ। ਉਹ ਵਿਚਾਰਾ ਥਾਂਏਂ ਮਰ ਗਿਆ...ਦੂਜੇ ਪਾਸੇ ਸਿਆਸਤੀ-ਠੱਗ ਸ਼ਿਵ-ਸੈਨੀ ਏ ਮੁੰਡਿਆਂ ਨੂੰ ਨਾਲ ਲੈ ਕੇ ਦੁਕਾਨਦਾਰਾਂ ਨੂੰ ਚੌਕ 'ਚ ਕੱਠੇ ਕਰੀ......" ਸੁੱਖੀ ਦੀ ਪੂਰੀ ਗੱਲ ਸੁਣਨ ਤੋਂ ਪਹਿਲਾਂ ਈ ਨਛੱਤਰ ਅੰਦਾਜ਼ਾ ਲਾਉਂਦਾ ਬੋਲਿਆ,

"ਫੇਰ ਤਾਂ ਉਹ ਬਜ਼ਾਰ 'ਚ ਫਿਰਕੂ-ਦੰਗਾ ਭੜਕਾਉਣਗੇ।"

"ਆਪਾਂ ਉਹਨਾਂ ਦੀ ਫਿਰਕੂ ਦੰਗਿਆਂ ਵਾਲੀ ਸਿਆਸਤ ਕਦਾਚਿਤ ਨੇਪਰੇ ਨਹੀਂ ਚੜਨ ਦੇਣੀ..." ਸਾਥੀ ਨੇ ਦਲੀਲ ਦਿੱਤੀ। ਪੰਜ-ਚਾਰ ਮਿੰਟਾਂ 'ਚ ਈ ਉਹਨਾਂ ਨੇ ਫਿਰਕੂ-ਦੰਗਿਆਂ ਨੂੰ ਰੋਕਣ ਦੀ ਵਿਉਂਤ ਬਣਾਈ। ਬਣਾਈ ਵਿਉਂਤ ਅਨੁਸਾਰ,ਸਾਥੀ ਨੂੰ ਉਥੇ ਕਮਰੇ 'ਚ ਛੱਡ,ਬਾਕੀ ਸਾਰੇ ਧਾਗਾ-ਫੈਕਟਰ ਵਲ ਨੂੰ ਤੁਰੇ। ਉਥੇ ਉਹਨਾ ਨੇ,ਹੜਤਾਲ'ਤੇ ਬੈਠੇ ਚਾਰ-ਪੰਜ ਮਜਦੂਰਾਂ ਨੂੰ ਉੱਥੇ ਛੱਡ, ਬਾਕੀ ਦੇ ਅੱਸੀ-ਨੱਬੇ ਮਜਦੂਰ ਮਜਦੂਰਨਾਂ ਆਪਣੇ ਨਾਲ ਲਈਆਂ। ਉਹ ਸਾਰੇ ਮੁਜ਼ਾਹਰੇ ਦੀ ਸ਼ਕਲ 'ਚ ਨਾਹਰੇ ਲਾਉਂਦੇ, ਸ਼ਹਿਰ ਦੇ ਚੌਂਕ ਨੂੰ

ਤਰੇ।......

ਅਗਾਹਾਂ, ਚੌਕ 'ਚ ਲੱਖੀ-ਰਾਮ ਦੀ ਫੈਕਟਰੀ ਦਾ ਠੇਕੇਦਾਰ-ਮੁੱਛਲ ਅਤੇ ਕੁਝ ਸ਼ਿਵ-ਸੈਨੀਏਂ ਰਿਕਸ਼ੇ ਵਾਲਿਆਂ, ਰੇਹੜੇ-ਰੇੜ੍ਹੀਆਂ ਵਾਲਿਆਂ, ਜੁੱਤੀਆਂ ਪਾਲਸ਼ ਕਰਨ ਵਾਲਿਆਂ ਅਤੇ ਛੋਟੇ ਦੁਕਾਨਦਾਰਾਂ ਨੂੰ ਇਕੱਠੇ ਕਰ ਰਹੇ ਸਨ। ਨਾਲ ਦੀ ਨਾਲ, ਉਹ, ਉਹਨਾਂ ਨੂੰ ਸਿੱਖ ਫਿਰਕੇ ਨਾਲ ਸਬੰਧਤ ਦੁਕਾਨਦਾਰਾਂ ਦੀਆਂ ਦੁਕਾਨਾਂ ਨੂੰ ਨੁਕਸਾਨ ਪਹੁੰਚਾਉਣ ਲਈ ਉਕਸਾਅ ਰਹੇ ਸਨ। ਉਹਨਾਂ ਦੇ ਅਜਿਹਾ ਕਰਦੇ-ਕਰਾਉਂਦੇ, ਹਿੰਦੂ-ਸਿੱਖ ਏਕਤਾ ਦੇ ਨਾਹਰੇ ਲਾਉਂਦਾ, ਮਜਦੂਰਾਂ ਦਾ ਮੁਜ਼ਾਹਰਾ ਵੀ ਚੌਕ 'ਚ ਆ ਪਹੁੰਚਿਆ ਮੁਜ਼ਾਹਰੇ ਨੂੰ ਤੱਕ, ਮੁੱਛਲ ਅਤੇ ਸ਼ਿਵ-ਸੈਨੀਆਂ ਦੀਆਂ ਥਾਂਏਂ ਗਈਆਂ। ਇਕੱਠੇ ਹੋਏ ਲੋਕ, ਮੁਜ਼ਾਹਰਾ ਕਾਰੀਆਂ ਵਲ ਉਤਸਕਤਾ ਨਾਲ ਤੱਕਣ ਲੱਗੇ। ਨਛੱਤਰ ਫੁਰਤੀ ਨਾਲ, ਚੌਕ ਦੇ ਉਚੇ ਥੜੇ 'ਤੇ ਚੜ੍ਹਿਆ। ਉਹ, ਉੱਥੇ ਖਾੜ੍ਹ, ਇਕੱਠੇ ਹੋਏ ਲੋਕਾਂ ਨੂੰ ਕਾਹਲੇ ਅੰਦਾਜ 'ਚ ਸੰਬੋਧਨ ਕਰਨ ਲੱਗਾ,

"ਮਿਹਨਤਕਸ਼ ਲੋਕੋ!

"ਕੁਝ ਮਿੰਟ ਪਹਿਲਾਂ ਹੀ, ਸਾਨੂੰ ਧਾਗਾ ਫੈਕਟਰੀ ਦੇ ਮਜਦੂਰਾਂ ਨੂੰ ਅਤੇ ਹੋਰ ਇਨਸਾਫ ਪਸੰਦ ਲੋਕਾਂ ਨੂੰ,ਫਿਰਕੂ-ਜਨੂੰਨ 'ਚ ਅੰਨ੍ਹੇ ਹੋਏ ਸ਼ੈਤਾਨਾਂ ਹੱਥੋਂ,ਵਿਚਾਰੇ ਅਖਬਾਰਾਂ ਦੇ ਹਾਕਰ ਦੇ ਮਾਰੇ ਜਾਣ ਦੀ ਮਨਹੂਸ ਖਬਰ ਮਿਲੀ ਸੀ। ਅਸੀਂ ਵਿਚਾਰੇ ਹਾਕਰ ਦੇ ਬੁੱਢੇ ਮਾਂ-ਬਾਪ, ਮੁਟਿਆਰ ਭੈਣਾਂ, ਮੁਟਿਆਰ ਪਤਨੀ ਅਤੇ ਮਾਸੂਮ ਬੱਚਿਆਂ ਦੇ ਦੁੱਖ 'ਚ ਸ਼ਰੀਕ ਹੁੰਦੇ ਹੋਏ, ਤੁਹਾਨੂੰ ਕੱਠੇ ਹੋਏ ਲੋਕਾਂ ਨੂੰ ਅਪੀਲ ਕਰਦੇ ਹਾਂ, ਕਿ ਤੁਸੀਂ ਲੋਕ ਜਿਹੀ ਕੋਈ ਕਾਰਵਾਈ ਨਾ ਕਰੋ ਜਿਹੜੀ ਕਾਰਵਾਈ, ਇੱਥੋਂ ਦੀ ਸਰਕਾਰ, ਖਾਲਸਤਾਨ ਬਣਾਉਣ ਦੇ ਚਾਹਵਾਨ ਅਤੇ ਹਿੰਦੂ-ਫਿਰਕੂ ਜਥੇਬੰਦੀਆਂ ਵਾਲੇ, ਆਪਾਂ ਤੋਂ ਕਟਵਾਉਣੀ ਚਾਹੁੰਦੇ ਨੇ।"

ਨਛੱਤਰ ਦੇ ਭਾਸ਼ਣ ਦੇ ਵਿਚਕਾਰ ਹੀ, ਥੜੇ ਤੋਂ ਹੇਠਾਂ ਖੜੇ ਲੋਕਾਂ 'ਚੋਂ ਕਿਸੇ ਨੇ ਕੜਕਵੀਂ ਅਵਾਜ਼ 'ਚ ਨਾਹਰਾ ਲਾਇਆ, "ਨਾ ਹਿੰਦੂ ਰਾਜ ਨਾ ਖਾਲਸਤਾਨ....।" ਲੱਗੇ ਨਾਹਰੇ ਦਾ ਜਵਾਬ ਦੇ ਰਹੇ ਲੋਕਾਂ ਦੀ ਅਵਾਜ

ਮਿਲਾਉਂਦੇ ਨਛੱਤਰ ਨੇ ਵੱਟਿਆ ਮੁੱਕਾ ਹਵਾ 'ਚ ਲਹਿਰਾਉਂਦਿਆਂ ਜਵਾਬ ਦਿੱਤਾ, "ਰਾਜ ਕਰੂ ਮਜਦੂਰ ਕਿਸਾਨ .....।" ਨਾਹਰੇ ਦਾ ਜਵਾਬ ਦੇ ਕੇ ਹਟੇ, ਨਛੱਤਰ ਨੇ ਆਪਣੇ ਭਾਸ਼ਣ ਦੀ ਟੁੱਟੀ ਲੜੀ ਫੇਰ ਜੋੜੀ,

"..... ਸਰਕਾਰ, ਖਾਲਸਤਾਨੀ ਅਤੇ ਹਿੰਦੂ ਫਿਰਕਾਪ੍ਰਸਤਾਂ ਦਾ ਇੱਕੋ ਨਿਸ਼ਾਨਾ ਹੈ ਕਿ ਅਸੀਂ ਮਿਹਨਤਕਸ ਲੋਕ, ਆਪਣੀਆਂ ਮੰਗਾਂ ਲਈ ਜਮਾਤੀ-ਜਦੋਜਹਿਦ ਦੇ ਰਾਹ ਪੈਣ ਦੀ ਥਾਂ ਫਿਰਕੂ-ਦੰਗੇ ਫਸਾਦਾਂ ਰਾਹੀਂ ਆਪਸ 'ਚ ਲੜ ਮਰੀਏ। ਆਪਣੇ ਇਸੇ ਘਿਨਾਉਣੇ ਨਿਸ਼ਾਨੇ ਨੂੰ ਪੂਰਾ ਕਰਨ ਲਈ, ਵਿਚਾਰੇ ਹਾਕਰ ਨੂੰ, ਇਹਨਾਂ ਸ਼ੈਤਾਨਾਂ ਨੇ ਮਾਰਿਆ ਹੈ। 'ਤੇ ਕੁਝ ਲੋਕ ਹੁਣ ਤੁਹਾਨੂੰ ਫਿਰਕੂ-ਦੰਗੇ ਭੜਕਾਉਣ ਲਈ ਉਕਸਾਉਣਗੇ ਵੀ ਪਰ .....।"

ਬੋਲਦੇ-ਬੋਲਦੇ ਨਛੱਤਰ ਨੇ ਲੋਕਾਂ ਨੂੰ ਆਖਿਆ ਕਿ' "ਆਉ ! ਆਪਾਂ ਸਾਰੇ ਲੋਕ ਸ਼ੈਤਾਨਾਂ ਦੇ ਇਰਾਦਿਆਂ ਨੂੰ ਚਕਨਾ-ਚੂਰ ਕਰਦੇ, ਸ਼ਹਿਰ 'ਚ ਅਮਨ ਬਣਾਈ ਰੱਖਣ ਲਈ ਮੁਜ਼ਾਹਰਾ ਕੱਢੀਏ......।"

ਨਛੱਤਰ ਦੇ ਬੋਲਣੋਂ ਹਟਣ ਬਾਅਦ, ਸਤਪਾਲ, ਨਿਹਾਲ, ਰਣਧੀਰ ਤੇ ਨਾਇਬ ਹੋਰੀਂ ਲੋਕਾਂ ਨੂੰ ਤਿੰਨ-ਤਿੰਨ ਦੀਆਂ ਲਾਈਨਾਂ 'ਚ ਕਰਨ ਲੱਗੇ। ਮੁੱਛਲ ਅਤੇ ਸ਼ਿਵ-ਸੈਨੀਏਂ ਅੱਖਾਂ ਬਚਾ ਕੇ ਖਿਸਕ ਗਏ। ਡੇਢ-ਦੋ ਸੌ ਲੋਕਾਂ ਦਾ ਕੱਠ ਮਜ਼ਾਹਰਾਕਾਰੀ ਫ੍ਰਿਕੂਆਂ ਅਤੇ ਸਰਕਾਰ ਖਿਲਾਫ ਨਾਹਰੇ ਮਾਰਦਾ ਜਾ ਜਾ ਰਿਹਾ ਸੀ। ਲੋਕ ਅਪੋ-ਆਪਣੇ ਘਰਾਂ 'ਚੋਂ ਨਿੱਕਲ, ਮਜ਼ਾਹਰੇ 'ਚ ਸ਼ਾਮਲ ਹੋ ਰਹੇ ਸਨ।

## ਪੰਚੀ

ਫੈਕਟਰੀ ਮਜਦੂਰਾਂ ਦੀ ਦੋ ਮਹੀਨੇ ਤੋਂ ਚਲਦੀ ਆ ਰਹੀ ਹੜਤਾਲ ਸਾਹਮਣੇ ਗੁੰਝਲਦਾਰ ਤੋਂ ਗੁੰਝਲਦਾਰ ਸਮੱਸਿਆਵਾਂ ਆ ਰਹੀਆਂ ਸਨ। ਸਮੱਸਿਆਵਾਂ ਬਾਰੇ ਵਿਚਾਰ-ਵਟਾਂਦਰਾ ਕਰਨ ਲਈ, ਨਛੱਤਰ ਨੂੰ ਸਾਥੀ ਨਾਲ ਲਗਾਤਾਰ ਸੰਪਰਕ ਬਣਾ ਕੇ ਰੱਖਣਾ ਪੈ ਰਿਹਾ ਸੀ। ਕਦੇ ਉਹ ਸਾਥੀ ਨੂੰ ਸੁਰਜੀਤ ਦੇ ਕਮਰੇ 'ਚ ਮਿਲਦਾ। ਕਦੇ ਸਾਥੀ ਉਸਨੂੰ ਉਸ ਦੇ ਕਮਰੇ 'ਚ

ਮਿਲਦਾ। ਜਦ ਨਛੱਤਰ ਨੂੰ ਸੁਰਜੀਤ ਕਿ ਕਮਰੇ 'ਚ ਜਾਣਾ ਪੈਂਦਾ ਤਾਂ, ਨਿਰਮਲਾ ਈ ਉਸਨੂੰ ਚਾਹ, ਪਾਣੀ ਆਦਿ ਅਪਣੱਤ ਭਰੇ ਅੰਦਾਜ ਨਾਲ ਫੜਾਉਂਦੀ। ਉਹ ਚੀਜ ਵਸਤ ਫੜਾਉਣ ਸਮੇਂ ਨਛੱਤਰ ਦੀਆਂ ਮੋਟੀਆਂ-ਮੋਟੀਆਂ ਅੱਖਾਂ ਵਿਚ ਮੋਹ ਭਰੀ ਨਜਰ ਨਾਲ ਤੱਕਦੀ। ਉਸਦੀ ਤੱਕਣੀ ਤੇ ਨਛੱਤਰ ਦੇ ਮਨ 'ਚ ਸ਼ੰਕਾ ਜਿਹਾ ਪੈਦਾ ਹੁੰਦਾ। ਉਸਦੇ ਮਨ ਦਾ ਸ਼ੰਕਾ, ਉਸ ਦਿਨ ਤਾਂ ਅਸਲੀਅਤ 'ਚ ਬਦਲ ਗਿਆ, ਜਿਸ ਦਿਨ ਨਿਰਮਲਾ ਨੇ ਉਸਨੂੰ ਚਾਹ ਫੜਾਉਣ ਸਮੇਂ ਡਾਂਗ ਜਿੱਡਾ ਲੰਮਾ ਹੋਕਾ ਲਿਆ। ਉਸ ਦੀ ਹਾਲਤ ਤੇ ਨਛੱਤਰ ਨੂੰ ਤਰਸ ਜਿਹਾ ਆਇਆ। ਪਰ ਉਹ ਮੁੜ ਸੁਰਜੀਤ ਕਿ ਘਰ ਜਾਣ ਤੋਂ ਕੰਨੀ ਕਤਰਾਉਣ ਲੱਗ ਪਿਆ, ਪਰ ਉਹ ਨਿਰਮਲਾ ਦੀ ਯਾਦ ਤੋਂ, ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਕੰਨੀ ਨਾ ਕਤਰਾ ਸਕਿਆ। ਉਹ ਜਦ ਵਿਹਲਾ ਬੈਠਾ ਹੁੰਦਾ ਤਾਂ ਉਸਦੇ ਜਿਹਨ 'ਚ ਨਿਰਮਲਾ ਦਾ ਗੋਰਾ-ਪਤਲਾ ਮੂੰਹ, ਦਰੇਗੀਆਂ ਅੱਖਾਂ ਦੀ ਤੱਕਣੀ ਆਪ ਮੁਹਾਰੀ ਸੁਣਾਈ ਦੇਣ ਲੱਗਦੀ। ਉਹ ਮਨ ਈ ਮਨ 'ਚ ਆਪਣੇ-ਆਪ ਤੇ ਖਿੱਝਦਾ। ਕਾਮਰੇਡ ਮਾਓ ਜੇ ਤੁੰਗ ਦਾ ਲੇਖ, "ਉਦਾਰ ਵਾਦ ਵਿਰੁੱਧ ਟਕਰ ਲਵੋ" ਪੜ੍ਹਨ ਲਈ ਚੁੱਕ ਬਹਿੰਦਾ। ਇਕ ਦਿਨ ਉਹ, ਇਹੀ ਲੇਖ ਪੜ੍ਹਨ ਲਈ ਚੁੱਕੀ ਬੈਠਾ ਸੀ, ਕਿ ਇੰਨੇਂ ਨੂੰ ਸਾਥੀ ਕਾਹਲੇ ਅੰਦਾਜ 'ਚ ਆਇਆ। ਆਉਂਦਿਆਂ ਹੀ ਉਹ ਕਾਹਲੇ ਅੰਦਾਜ ਨਾਲ ਬੋਲਣ ਲੱਗਿਆ,

"ਸਾਥੀ! ਮੈਨੂੰ ਤੇ ਸੁਰਜੀਤ ਨੂੰ ਐਮਰਜੈਂਸੀ ਕੰਮ ਕਾਰਨ ਬਾਹਰ ਜਾਣਾ ਪੈ ਰਿਹਾ ਐ। ਤੂੰ! ਅੱਜ ਰਾਤ ਨੂੰ ਨਿਰਮਲਾ ਕੋਲ ਰਹਿਣੈ। ਉਹ ਵਿਚਾਰੀ ਇਕੱਲੀ ਹੋਵੇਗੀ।"

ਸਾਥੀ ਦੀ ਗੱਲ ਸੁਣਦਿਆਂ, ਨਛੱਤਰ ਨੂੰ ਇਉਂ ਮਹਿਸੂਸ ਹੋਇਆ ਜਿਵੇਂ ਉਸ ਦੇ ਸਿਰ ਤੇ ਪਹਾੜ ਆ ਟੁੱਟਿਆ ਹੋਵੇ। ਉਹ ਆਪਣੀ ਮਾਨਸਿਕ ਹਾਲਤ 'ਤੇ ਕਾਬੂ ਪਾਉਂਦਾ ਬੋਲਿਆ, "ਹੋਰ ਕਿਸੇ ਨੂੰ ਆਖ ਦਿੰਦੇ।"

"ਕਿਉਂ ਤੈਨੂੰ ਕੀ ਗੱਲ ਐ?"

"ਗੱਲ ਤਾਂ ਕੋਈ ਨੀ।" ਨਛੱਤਰ ਵਿਚਲੀ ਗੱਲ ਦੱਸਣ ਤੋਂ ਕੰਨੀ ਕਤਰਾ ਗਿਆ। ਉਹ ਨਹੀਂ ਸੀ ਚਾਹੁੰਦਾਕਿ ਵਿਚਲੀ ਗੱਲ ਦੱਸ ਕਿ ਉਹ ਨਿਮਰਲਾ ਨੂੰ ਸਾਥੀ ਦੀਆਂ ਨਜਰਾਂ 'ਚ ਹੌਲੀ ਪਾਵੇ। ਨਾ ਚਾਹੁੰਦਿਆਂ ਵੀ ਉਸ ਨੇ ਸਾਥੀ ਨੂੰ ਹਾਂ ਆਖ ਦਿੱਤੀ। ਵਾਪਿਸ ਮੁੜਦੇ ਸਾਥੀ ਨੇ ਫਿਰ ਕਿਹਾ 'ਹੁਣੇ ਵਗਜੀਂ। ਕਿਤ ਘੋਲ ਨਾ ਕਰ ਜੀਂ। ਰੋਟੀ ਉੱਥੇ ਈ ਖਾਲੀਂ।"

"ਤੰਗਾ "

ਸਾਥੀ ਦੇ ਜਾਣ ਤੋਂ ਅੱਧਾ-ਪੌਣਾ ਘੰਟਾ ਬਾਅਦ ਨਛੱਤਰ ਸੁਰਜੀਤ ਕਿ ਘਰ ਵੱਲ ਤੁਰਿਆ। ਉਹ ਤੁਰਿਆ ਜਾਂਦਾ ਮਨ ਈ ਮਨ 'ਚ ਸੋਚ ਰਿਹਾ ਸੀ-ਮੈਨੂੰ ਘਬਰਾਉਣਾ ਨਹੀਂ ਚਾਹੀਦਾ। ਇਸ 'ਚ ਨਿਰਮਲਾ ਦਾ ਕਸੂਰ ਨਹੀਂ। ਜਵਾਨ-ਦਿਲ ਅੰਦਰ ਪਿਆਰ ਦਾ ਫੁੱਟ ਪੈਣਾ ਸੁਭਾਵਿਕ ਐ। ਨਾਲੇ ਪਿਆਰ ਕੋਈ ਗੁਨਾਹ ਤਾਂ ਨਹੀਂ। ਖੈਰ! ਲੱਚਰ ਪਿਆਰ ਅਤੇ ਕਾਮਰੇਡਾਂ ਵਾਲੇ ਪਿਆਰ 'ਚ ਅੰਤਰ ਜਰੂਰ ਹੁੰਦੈ। ਕਾਮਰੇਡ ਪ੍ਰੇਮਿਕਾ ਦੇ ਤਨ ਨੂੰ ਪਿਆਰ ਨਹੀਂ ਕਰਦੇ, ਸਗੋਂ ਉਸ ਦੇ ਮਨ ਨੂੰ ਵੀ ਸਮਝਦੇ ਐ। ਬੁਰਜੂਆ ਪ੍ਰੇਮੀਂ ਆਪਣੀ ਪ੍ਰੇਮਿਕਾ ਦੀ ਮਹੱਬਤ 'ਚ ਮਜਨੂੰ ਬਣਦੇ ਐ, ਜਦੋਂ ਕਿ ਇਨਕਲਾਬੀ ਆਪਣੇ ਪਿਆਰ ਦੀਆਂ ਛੱਲਾਂ ਨੂੰ ਖੁੱਲ੍ਹ ਦੇਣ ਦੀ ਬਜਾਇ ਇਨਕਲਾਬੀ ਅਮਲ 'ਚ ਤਬਦੀਲ ਕਰਦੇ ਐ...। ਅਜਿਹੀਆਂ ਸੋਚਾਂ 'ਚ ਗਵਾਚਿਆ ਨਛੱਤਰ, ਟਿਊਬਾਂ ਦੀ ਰੋਸ਼ਨੀ ਨਾਲ ਭਰੀ ਸੜਕ ਤੇ ਤੁਰਦਾ-ਤੁਰਦਾ ਸੁਰਜੀਤ ਦੇ ਕਮਰੇ ਮੂਹਰੇ ਪਹੁੰਚਿਆ। ਬੀਹੀ ਵਾਲਾ ਬੂਹਾ ਅੰਦਰੋਂ ਅੜਿਆ ਹੋਇਆ ਸੀ। ਉਸਦੇ ਬੂਹਾ ਖੜਕਾਉਣ ਤੇ ਨਿਰਮਲਾ ਨੇ ਬੂਹਾ ਖੋਲਿਆ। ਉਸਨੇ ਨਛੱਤਰ ਵੱਲ ਮੋਹ ਅਤੇ ਹਲੀਮੀ ਭਰੇ ਅੰਦਾਜ ਨਾਲ ਤੱਕਦੀ ਨੇ ਮਲੂਕੜੀ ਜਿਹੀ ਅਵਾਜ 'ਚ ਪੁੱਛਿਆ, "ਐਨੇ ਦਿਨਾਂ ਦਾ ਗੇੜਾ ਨੀ ਮਾਰਿਆ ਤੁਸੀਂ ?"

"ਗੇੜਾ ਨਾ ਮਾਰਨ ਬਾਰੇ ਅੱਜ ਜਰੂਰ ਦੱਸਾਂਗਾ।" ਬਿਨਾਂ ਹਿਚਕਚਾਹਟ ਤੋਂ ਬੋਲਦਾ ਨਛੱਤਰ ਘਰ ਅੰਦਰ ਦਾਖਲ ਹੋਇਆ। ਨਿਰਮਲਾ ਨੇ ਪਹਿਲਾਂ ਦੀ ਤਰ੍ਹਾਂ ਬੂਹਾ ਬੰਦ ਕੀਤਾ। ਕਮਰੇ ਮੂਹਰਲੇ ਵਿਹੜੇ 'ਚ ਡਹੇ ਮੰਜੇ ਤੇ ਬੈਠਦੇ

ਨਛੱਤਰ ਤੋਂ ਨਿਰਮਲਾ ਨੇ ਪੁੱਛਿਆ, "ਪਹਿਲਾਂ ਚਾਹ ਪੀਓਂਗੇ ਜਾਂ ਰੋਟੀ ਖਾਓਂਗੇ ?"

"ਰੋਟੀ ਹੀ ਖਾਵਾਂਗਾਂ।"

ਨਛੱਤਰ ਦਾ ਜਵਾਬ ਸੁਣ ਉਹ ਰਸੋਈ 'ਚ ਗਈ। ਪੰਜ-ਛੇ ਮਿੰਟਾਂ ਬਾਅਦ ਉਹ ਰਸੋਈ 'ਚੋਂ ਵੱਡਾ ਥਾਲ ਹੱਥ 'ਚ ਫੜੀ ਬਾਹਰ ਆਈ। ਥਾਲ 'ਚ ਬਾਰਾਂ-ਤੇਰਾਂ ਰੋਟੀਆਂ ਸਨ। ਡੌਂਗਾ ਭਿੰਡੀਆਂ ਦੀ ਸਬਜੀਆਂ ਨਾਲ ਭਰਿਆ ਸੀ। ਰੋਟੀਆਂ ਤੋਂ ਇਕ ਪਾਸੇ ਥਾਲ 'ਚ ਚਾਰ ਫਾੜੀਆਂ ਕਲਮੀ ਅੰਬ ਦੀਆਂ ਸਨ। ਉਹ ਥਾਲ ਨਛੱਤਰ ਮੂਹਰੇ ਰੱਖ ਆਪ ਫਿਰ ਰਸੋਈ 'ਚ ਗਈ। ਥਾਲ ਵਲ ਤੱਕਦੇ ਨਛੱਤਰ ਨੂੰ ਥਾਲ 'ਚ ਪਈਆਂ ਰੋਟੀਆਂ ਤੇ ਸਬਜੀ ਦੀ ਸਮਝ ਨਹੀਂ ਆ ਰਹੀ ਸੀ। ਇਸ ਗੱਲ ਦੀ ਸਮਝ ਉਸ ਨੂੰ ਉਦੋਂ ਆਈ, ਜਦ ਹੱਥਲਾ ਪਾਣੀ ਵਾਲਾ ਜੱਗ ਅਤੇ ਗਿਲਾਸ ਮੰਜੇ ਕੋਲ ਰੱਖ ਨਿਰਮਲਾ ਰੋਟੀ ਖਾਣ ਲਈ ਮੰਜੇ ਤੇ ਬੈਠੀ।

"ਹਾਲੇ ਤੂੰ ਰੋਟੀ ਖਾਦੀ ਨੀਂ ਸੀ ?"

"ਮੈਨੂੰ ਪਤਾ ਸੀ ਅੱਜ ਤੁਸੀਂ ਜਰੂਰ ਆਉਂਗੇ। ਮੈਂ ਸੋਚਿਆ ਰੋਟੀ ਥੋਡੇ ਨਾਲ ਈ ਖਾਵਾਂਗੀ।"

"ਤੈਨੂੰ ਪਤਾ ਹੋਣਾ ਚਾਹੀਦਾ ਨਿਰਮਲਾ !..." ਨਿਰਮਲਾ ਦੀਆਂ ਅੱਖਾਂ 'ਚ ਤੱਕਦੇ ਨਛੱਤਰ ਨੇ ਕਿਹਾ, "...ਮੈਂ ਚੂੜ੍ਹੇ, ਕੰਮੀ-ਕਮੀਣਾਂ ਅਤੇ ਸੂਦਰਾਂ 'ਚੋਂ ਆਂ।"

"ਕੀ ਕਾਮਰੇਡ ਸ਼ੂਦਰਾਂ ਤੋਂ ਨੀਵਾਂ ਹੁੰਦਾ ਐ ? ਜਾਂ ਇਹ ਇਨਸਾਨੀਅਤ ਦੀ ਮਿਸਾਲ ਹੁੰਦਾ ਐ। ਮੈਨੂੰ ਤੁਹਾਡੇ 'ਚੋਂ ਚੰਗਾ ਇਨਸਾਨ ਝਾਕਦਾ ਦਿਸਦੈ।"

"ਇਹ ਤਾਂ ਤੁਹਾਡਾ ਵਿਚਾਰ ਠੀਕ ਐ।"

"ਫਿਰ ਗ਼ਲਤ ਕੀ ਐ ?" ਬੁੱਲ੍ਹਾਂ 'ਚ ਮੁਸਕਰਾਉਂਦੀ ਨਿਰਮਲਾ ਨੇ ਰੋਟੀ ਖਾਣੀ ਸ਼ੁਰੂ ਕੀਤੀ। ਉਹ ਚੁੱਪ ਕੀਤੇ ਰੋਟੀ ਖਾਂਦੇ ਰਹੇ। ਰੋਟੀ ਖਾਣ ਤੋਂ

ਬਾਅਦ ਨਿਰਮਲਾ ਦੋ ਕੱਪ ਚਾਹ ਦੇ ਬਣਾ ਲਿਆਈ। ਉਸਨੇ ਇਕ ਕੱਪ ਨਛੱਤਰ ਨੂੰ ਦਿੱਤਾ ਅਤੇ ਦੂਸਰਾ ਕੱਪ ਆਪ ਲਿਆ।

''ਹਾਂ ਹੁਣ ਦੱਸੋ ਐਨੇ ਦਿਨਾਂ ਦਾ ਗੇੜਾ ਕਿਉਂ ਨੀ ਮਾਰਿਆ ?''

''ਕੀ ਮੇਰਾ ਗੇੜਾ ਮਾਰਨਾ ਜ਼ਰੂਰੀ ਸੀ ?'' ਨਛੱਤਰ ਨੇ ਉਲਟਾ ਉਸ ਤੇ ਸਵਾਲ ਕੀਤਾ। ਨਛੱਤਰ ਦੇ ਸਵਾਲ ਨੇ ਨਿਰਮਲਾ ਦੇ ਮਨ ਨੂੰ ਝੰਜੋੜਿਆ। ਉਹ ਭਾਵੁਕ ਹੁੰਦੀ ਕਾਵਮਈ ਅੰਦਾਜ 'ਚ ਬੋਲਣ ਲੱਗੀ,

''ਹਾਂ ! ਤੇਰਾ ਗੇੜਾ ਮਾਰਨਾ ਜਰੂਰੀ ਸੀ, ਕਿਉਂਕਿ ਤੂੰ ਮੇਰੇ ਦਿਲ-ਦਿਮਾਗ 'ਚ ਵੱਸ ਚੁੱਕਾ ਏਂ...ਸੁਪਨਿਆਂ 'ਚ ਵੀ ਤੂੰ ਮੇਰੇ ਅੰਗ-ਸੰਗ ਰਹਿੰਦਾ ਏਂ ਮੈਨੂੰ ਤੇਰੀ ਕਸਮ ! ਮੈਂ ਤੈਨੂੰ ਬੇਹੱਦ ਪਿਆਰ ਕਰਦੀ ਆਂ '' ਭਾਵੁਕਤਾ ਦੇ ਸਮੁੰਦਰ 'ਚ ਗੋਤੇ ਖਾਂਦੀ ਨਿਰਮਲਾ ਕਿੰਨਾ ਕੁਝ ਆਖ ਗਈ ਸੀ। ਉਸ ਦੀਆਂ ਦਿਲ ਦੀਆਂ ਡੂੰਘਾਈਆਂ 'ਚੋਂ ਨਿੱਕਲੀਆਂ ਗੱਲਾਂ ਨੇ ਨਛੱਤਰ ਨੂੰ ਝੰਜੋੜਾ ਮਾਰਿਆ ਸੀ। ਪਰ ਉਸ ਨੇ ਆਪਣੇ ਜਜਬਾਤਾਂ 'ਤੋਂ ਆਪਣੀ ਪਕੜ ਢਿੱਲੀ ਨਾ ਹੋਣ ਦਿੱਤੀ। ਉਹ, ਪਹਿਲਾਂ ਨਾਲੋਂ ਹੋਰ ਵਧੇਰੇ ਗੰਭੀਰ ਹੁੰਦਾ ਬੋਲਿਆ,

''ਨਿਰਮਲਾ ! ਮਨੁੱਖੀ ਹਿਰਦੇ 'ਚੋਂ ਪਿਆਰ ਦਾ ਫੁੱਟ ਪੈਣਾ ਕੋਈ ਗੈਰ-ਕੁਦਰਤੀ ਨਹੀਂ। ਪਰ ਪਿਆਰ ਦੇ ਵਧਣ ਫੁੱਲਣ ਦੀ ਨਿਰਭਰਤਾ ਬਾਹਰੀ ਸਮਾਜਿਕ ਹਾਲਤਾਂ 'ਤੇ ਹੁੰਦੀ ਐ .।'' ਬੋਲਦਾ-ਬੋਲਦਾ ਨਛੱਤਰ, ਸਮਕਾਲੀ ਹਾਲਤਾਂ 'ਤੇ ਟਿੱਪਣੀ ਕਰਨ ਲੱਗਾ-''.. ਤੇ ਜਿੱਥੋਂ ਤੱਕ ਮੌਜੂਦਾ, ਜਗੀਰੂ ਅਤੇ ਪੂੰਜੀਵਾਦੀ ਸਮਾਜਿਕ ਕਦਰਾਂ-ਕੀਮਤਾਂ ਦਾ ਤਅੱਲਕ ਹੈ, ਇਹ ਪਿਆਰ ਲਈ ਉੱਕਾ ਸਾਜਗਾਰ ਨਹੀਂ ! ਫੇਰ ਅੰਤਰਜਾਤੀ ਪਿਆਰ ਨੂੰ ਤਾਂ ਅੱਜ ਦੇ ਲੋਕ ਜਮਾਂ ਬਰਦਾਸ਼ਤ ਨਹੀਂ ਕਰ ਸਕਦੇ ..'' ਨਛੱਤਰ ਦੀ ਚੱਲਦੀ ਗੱਲ ਦੇ ਵਿਚਕਾਰ ਦੀ ਭਾਵਕ ਹੋਈ ਨਿਰਮਲਾ ਬੋਲੀ,

-''ਫੇਰ ਏਹ ਲੋਕ ਮੈਨੂੰ, ਮੇਰੀ ਜਾਤੀ ਦੇ ਹਿੰਦੇ ਵਰਗਿਆਂ ਦੀ ਜੇਲ੍ਹ 'ਚ ਸੜਦੀ ਨੂੰ ਤਾਂ ਬਰਦਾਸ਼ਤ ਕਰ ਸਕਦੇ ਸੀ ਨਾ ?''

"ਨਹੀਂ, ਇਹ ਗੱਲ ਨਹੀਂ ! ਤੈਨੂੰ, ਉਹਨਾਂ ਦੀ ਕੈਦ 'ਚੋਂ ਚੇਤੰਨ ਲੋਕਾਂ ਨੇ ਈ ਅਜਾਦ ਕਰਵਾਇਐ। ਚੇਤੰਨ ਲੋਕ ਅੰਤਰ-ਜਾਤੀ ਜੀਵਨ ਸਾਥੀ ਨੂੰ ਵੀ ਬਰਦਾਸ਼ਤ ਕਰ ਸਕਦੇ ਐ। ਪਰ ਮੇਰਾ ਭਾਵ ਸਧਾਰਨ ਲੋਕਾਂ ਤੋਂ ਐ।"

-"ਇਉਂ ਗੱਲ ਨੀ ਨਿਰਮਲਾ ! ਆਪਾਂ ਕਾਮਰੇਡ ਕਦੇ ਵੀ ਸਧਾਰਨ ਲੋਕਾਂ ਨੂੰ ਅੱਖੋਂ-ਪਰੋਖੇ ਨਹੀਂ ਕਰਦੇ। ਕਿਉਂਕਿ ਏਹ ਲੋਕ, ਮਜੂਦਾ ਨਿਜਾਮ ਨੂੰ ਮਲੀਆਮੇਟ ਕਰਨ, ਅਤੇ ਸਾਂਝੀ ਵਾਲਤਾ ਦਾ ਯੁੱਗ ਲਿਆਉਣ ਲਈ, ਚੱਲ ਰਹੀ ਜਮਾਤੀ-ਜਦੋ ਜਹਿਦ ਦੀ ਰੀੜ ਦੀ ਹੱਡੀ ਐ।"

"ਏਹੋ ਜੀ ਏਹ ਲੋਕ ਜਮਾਤੀ ਜਦੋ-ਜਹਿਜ ਦੀ ਰੀੜ ਦੀ ਹੱਡੀ ਹੋਣਗੇ ?"

"ਇਹੋ ਜੇ ਏਨਾਂ ਲੋਕਾਂ ਨੂੰ ਨਿਰਮਲਾ ! ਜਗੀਰਦਾਰਾਂ-ਪੂੰਜੀ ਪਤੀਆਂ ਨੇ ਬਣਾਇਐ। ਕਸੂਰ ਏਹਨਾਂ ਲੋਕਾਂ ਦਾ ਨੀਂ ।"

"ਫੇਰ ਆਪਾਂ ਤਾਂ ਕਾਮਰੇਡ ਆਂ। ਆਪਾਂ ਨੂੰ ਤਾਂ ਏਹਨਾਂ ਲੋਕਾਂ ਨੂੰ ਬਦਲਣਾ ਚਾਹੀਦੈ ?"

"ਇਹਨਾਂ ਲੋਕਾਂ ਦਾ ਚੇਤਨਾ ਪੱਧਰ, ਜਮਾਤੀ-ਜਦੋ ਜਹਿਦ ਦਾ ਪੱਧਰ ਉੱਚਾ ਹੋਣ ਦੇ ਨਾਲ-ਨਾਲ ਈ ਉੱਚਾ ਹੋਵੇਗਾ . ਸਾਨੂੰ ਇਹੋ ਜਿਹੀ ਕੋਈ ਕਾਰਵਾਈ ਹਰ ਗਿਜ ਨਹੀਂ ਕਰਨੀ ਚਾਹੀਦੀ, ਜਿਹੜੀ ਲੋਕਾਂ ਦੀ ਨਿਹੱਚਾ ਨੂੰ ਜਮਾਤੀ-ਜਦੋ ਜਹਿਦ ਤੋਂ ਹਿਲਾਵੇ .." ਨਛੱਤਰ ਆਪਣੀ ਗੱਲ ਨੂੰ ਜਾਰੀ ਰੱਖਦਾ, ਕੌੜਾ-ਸੱਚ ਪ੍ਰਗਟ ਕਰਨ ਲੱਗਾ-" ਜੇ ਅੱਜ ਆਪਾਂ ਵਿਆਹ ਕਰਾ ਲੈਂਦੇ ਹਾਂ ਤਾਂ ਜਿਹੜੇ ਲੋਕ ਹੁਣ ਮੈਨੂੰ ਤੇ ਪਾਰਟੀ ਨੂੰ ਬੇਹੱਦ ਪਿਆਰ ਕਰਦੇ ਐ ਉਹੀ ਆਖਣਗੇ, ਕੀ ਕੀਤਾ ਕੰਜਰ ਦੇ ਢੇਡ ਨੇ ।" ਨਛੱਤਰ ਦੀਆਂ ਸੱਚੀਆਂ ਗੱਲਾਂ ਨੇ, ਨਿਰਮਲਾ ਨੂੰ ਭਾਵਕਤਾ ਦੇ ਸਮੁੰਦਰ 'ਚੋਂ ਬਾਹਰ ਕੱਢਿਆ। ਉਹ ਸਵੈ-ਵਿਸਵਾਸ਼ ਭਰੇ ਰੌਂਅ 'ਚ ਆ ਕੇ ਬੋਲੀ,

"ਤੂੰ ਸੱਚ ਕਹਿਨੈਂ ਨਛੱਤਰ ! ਮੈਂ ਤੈਨੂੰ ਅਤੇ ਪਾਰਟੀ ਨੂੰ ਕੋਈ ਧੱਬਾ

ਨਹੀਂ ਲਾਵਾਂਗੀ। .. ਪਰ ਮੈਂ ਤੈਨੂੰ ਆਪਣੇ ਦਿਲ-ਦਿਮਾਗ 'ਚੋਂ ਕਿਸੇ ਵੀ ਸੂਰਤ 'ਚ ਬਾਹਰ ਨਹੀਂ ਕੱਢ ਸਕਦੀ। ਮੈਂ ਤੇਰੀ ਉਦੋਂ ਤੀਕਰ ਉਡੀਕ ਕਰਾਂਗੀ ਜਦੋਂ ਤੱਕੀਰ ਮੈਨੂੰ ਉਡੀਕ ਕਰਨੀ ਪਈ।

ਨਿਰਮਲਾ ਬੋਲਣੋ ਹਟ ਗਈ ਸੀ। ਨਛੱਤਰ ਚੁੱਪ-ਚਾਪ ਨਿਰਮਲਾ ਦੀਆਂ ਅੱਖਾ 'ਚ ਤੱਕੀ ਜਾ ਰਿਹਾ ਸੀ। ਨਿਰਮਲਾ ਦੇ ਦਿਲ ਅੰਦਰਲੀ ਸਪੱਸ਼ਟਤਾ ਨਿਰਮਲਾ ਦੀਆਂ ਅੱਖਾਂ 'ਚ ਵੀ ਉਛਾਲੇ ਮਾਰ ਰਹੀ ਸੀ। ਫਿਰ ਨਛੱਤਰ ਨੇ ਚੁੱਪ ਤੋੜਦੇ ਨੇ ਆਖਿਆ- "ਠੀਕ ਐ ਨਿਰਮਲਾ ! ਜੇ ਤੂੰ ਇਉਂ ਕਰ ਸਕਦੀ ਐ, ਤਾਂ ਮੈਂ ਵੀ ਤੈਨੂੰ ਹਮੇਸਾਂ ਆਪਣੇ ਅੰਗ-ਸੰਗ ਸਮਝੂੰਗਾ......।"

ਹੋਰ ਕਿਨ੍ਹਾਂ ਸਮਾਂ ਅਜਿਹੀਆਂ ਗੱਲਾਂ ਕਰਦੀ-ਕਰਦੀ ਨਿਰਮਲਾ ਨੇ ਆਪਣੀ ਨਵੀਂ ਲਿਖੀ ਕਵਿਤਾ ਲਛੱਤਰ ਨੂੰ ਪੜ੍ਹ ਕੇ ਸੁਣਾਈ। ਕਵਿਤਾ ਸੁਣਦੇ ਨਛੱਤਰ ਨੂੰ ਨਿਰਮਲਾ ਵਾਕਿਆ ਈ ਸਾਫ ਤੇ ਸਪੱਸ਼ਟ ਦਿਲ ਨਜ਼ਰ ਆਉਣ ਲੱਗ ਪਈ ਸੀ। ਕਵਿਤਾ ਸੁਣਨ, ਸੁਣਾਉਣ ਤੋਂ ਬਾਅਦ, ਉਹ ਰੇਡੀਓ ਤੋਂ ਪੌਣੇ ਨੌਂ ਵਾਲੀਆਂ ਖਬਰਾਂ ਸੁਣਨ ਲੱਗੇ। ਪਾਸ਼ ਅਤੇ ਹੰਸ ਰਾਜ ਦੀ ਫਿਰਕੂ ਦਹਿਸ਼ਤਗਰਦਾਂ ਹੱਥੋਂ ਮਾਰੇ ਜਾਣ ਦੀ ਖਬਰ ਸੁਣਦਿਆਂ ਇਕ-ਦਮ ਉਹਨਾਂ ਦੋਵਾਂ ਦੇ ਚਿਹਰਿਆਂ 'ਤੇ ਦੁੱਖ ਦੇ ਬੱਦਲ ਆ ਛਾਏ ਉਹਨਾਂ ਦੀ ਮੌਤ ਦੀ ਖਬਰ ਪੂਰੀ ਸੁਣਨ ਬਾਅਦ ਨਿਰਮਲਾ ਦੁੱਖਾਂ-ਭਰੇ ਅੰਦਾਜ਼ 'ਚ, ਫਿਰਕੂ ਦਹਿਸ਼ਤਗਰਦਾਂ 'ਤੇ ਔਖੀ ਹੁੰਦੀ ਬੋਲੀ,

'ਪਤਾ ਨਹੀਂ ਏਨਾਂ ਵਹਿਸ਼ੀਆਂ ਨੂੰ, ਸਾਹਿਤਕਾਰਾਂ, ਲੋਕ-ਆਗੂਆਂ, ਬੁੱਧੀਜੀਵੀਆ ਅਤੇ ਕਲਾਕਾਰਾਂ ਦਾ ਕਤਲ ਕਰਕੇ ਕੀ ਮਿਲਦੈ ? ਸਮਝ ਨਹੀਂ ਆਉਂਦੀ ?"

"ਅਸਲ 'ਚ ਨਿਰਮਲ ! ਜਦ ਇਨਸਾਨ, ਕਿਸੇ ਵੀ ਤਰ੍ਹਾਂ ਦੇ ਜਨੂੰਨ ਨਾਲ ਪਾਗਲ ਹੋ ਜਾਵੇ ਤਾਂ ਉਦੋਂ ਉਹ ਇਨਸਾਨ ਨਹੀਂ ਰਹਿੰਦਾ। ਸ਼ੈਤਾਨ-ਹੈਵਾਨ ਬਣ ਜਾਂਦੈ। ...ਤੇ ਫੇਰ ਤੈਨੂੰ ਪਤੈ, ਸ਼ੈਤਾਨ ਅਤੇ ਹੈਵਾਨ ਦਾ ਕਲਾ ਅਤੇ ਤਰਕ ਨਾਲ ਧੁਰ ਤੋਂ ਵੈਰ-ਤੂਰਿਆ ਆ ਰਿਹਾ ਐ......।"

ਉਹਨਾਂ ਦੋਵਾਂ ਵਿਚਕਾਰ ਚੱਲਦੀ ਗੱਲ-ਬਾਤ ਸੰਜੀਦਾ ਰੂਪ ਧਾਰਨ ਕਰਦੀ ਗਈ।

# ਛੱਬੀ

ਧਾਗਾ ਫੈਕਟਰੀ ਦੀ ਚਾਰ ਦੀਵਾਰੀ ਤੇ ਬਾਹਰਵਾਰ ਖੜੇ ਸਈਕਲਾਂ ਦੀ ਲੰਮੀ ਲਾਈਨ ਦੇ ਗੇਟ ਵਾਲੇ ਪਾਜੇ ਸਾਈਕਲ ਖੜਾ ਕਰਦੀ ਸੁੱਖੀ ਨੇ ਲੱਗੇ ਛਾਇਆਮਾਨ ਹੇਠ ਵਿਛੀਆਂ ਦਰੀਆਂ ਤੇ ਬੈਠੇ ਹੜਤਾਲੀ ਮਜਦੂਰਾਂ,ਮਜਦੂਰਨਾਂ ਵਲਇੱਕ-ਟਕ ਤੱਕਿਆ। ਉਸ ਨੂੰ ਇਉਂ ਤੱਕਦੀ ਨੂੰ ਨਛੱਤਰ ਤਾਂ ਕਿਧਰੇ ਨਾ ਦਿਸਿਆ ਪਰ ਤੀਹ ਬੱਤੀ ਫੁੱਟ ਉਚੇ ਲੋਹੇ ਦੇ ਪੋਲ, ਜੋ ਧਰਤੀ ਤੇ ਗੱਡਿਆ ਹੋਣ ਕਾਰਨ ਸਿੱਧਾ ਖੜਾ ਸੀ, ਦੇ ਉਤਲੇ ਸਿਰੇ ਨਾਲ ਲਹਿਰਾਅ ਰਹੇ ਲਾਲ ਝੰਡੇ ਕੋਲ ਖੜੇ ਵਲੰਟੀਅਰਾਂ ਨਾਲ ਗੱਲਾਂ ਕਰੀ ਜਾ ਰਿਹਾ ਸਤਪਾਲ ਦਿਸਿਆ। ਉਹ ਸਾਈਕਲ ਖੜਾ ਕਰਕੇ, ਨਛੱਤਰ ਵਾਰੇ ਪੁੱਛਣ ਲਈ ਸਤਪਾਲ ਵਲ ਨੂੰ ਤੁਰੀ। "ਹਰੀਸ਼ ਕਿਥੇ ਐ ਸਤਪਾਲ ?" ਸੁੱਖੀ ਨੇ ਸਤਪਾਲ ਕੋਲੇ ਜਾ ਕੇ ਪੁੱਛਿਆ। ਸੁੱਖੀ ਅਤੇ ਧਾਗਾ ਫੈਕਟਰੀ ਦੇ ਦੂਸਰੇ ਮਜਦੂਰ-ਮਜਦੂਰਨਾਂ ਨਛੱਤਰ ਨੂੰ ਆਮ ਤੌਰ ਤੇ ਹਰੀਸ਼ ਦੇ ਨਾਂ ਨਾਲ ਜਾਣਦੇ ਸਨ। ਸਤਪਾਲ ਨੇ ਵਲੰਟੀਅਰਾਂ ਵੱਲੋਂ ਨਜਰ ਹਟਾਕੇ ਸੁੱਖੀ ਦੇ ਕਠੋਰ ਚਿਹਰੇ ਤੇ ਤੱਕਦਿਆਂ ਦੱਸਿਆ,

"ਉਹ ਮੇਰਾ ਖਿਆਲ ਐਥੇ ਕੰਨਟੀਨ 'ਚ ਬੈਠਾ ਅਖਬਾਰ ਪੜ੍ਹ ਰਿਹਾ ਹੋਊ।" ਉਸ ਦਾ ਜਵਾਬ ਸੁਣਦਿਆਂ ਸੁੱਖੀ, ਧਾਗਾ ਫੈਕਟਰੀ ਦੇ ਗੇਟ ਸਾਹਮਣੇ ਦੀ ਗੁਜਰਦੀ ਮੇਨ ਸੜਕ ਦੇ ਪਰਲੇ ਪਾਰ ਵਾਲੀ ਚਾਹ ਦੀ ਕੰਨਟੀਨ ਵਲ, ਕਾਹਲੇ ਕਦਮੀਂ ਤੁਰੀ। ਉਸ ਨੂੰ ਉਥੇ ਪਹੁੰਚਣ ਤੇ, ਕੰਨਟੀਨ ਅੰਦਰ ਡਹੀਆਂ ਕੁਰਸੀਆਂ ਚੋਂ ਇਕ ਕੁਰਸੀ ਤੇ ਬੈਠਾ ਅਖਬਾਰ ਪੜ੍ਹ ਰਿਹਾ ਨਛੱਤਰ ਨਜਰ ਪਿਆ। "ਹੁਣੇ ਹੀ ਥੋਨੂੰ ਬਾਈ ਨੇ ਘਰ ਬਲਾਇਐ।" ਸੁੱਖੀ ਨੇ ਨਛੱਤਰ ਕੋਲ ਪਹੁੰਚਣ ਤੇ ਨਛੱਤਰ ਦੇ ਕੰਨ ਕੋਲ ਹੌਲੀ ਅਵਾਜ 'ਚ ਕਿਹਾ। ਹੱਥਲਾ ਅਖਬਾਰ ਮੂਹਰਲੇ ਮੰਜੇ ਤੇ ਧਰਦੇ ਨਛੱਤਰ ਨੇ ਪੁੱਛਿਆ, "ਕੰਮ ਨੀ ਦੱਸਿਆ ਬਾਈ ਨੇ ?"

"ਨਹੀਂ..... ਸੁੱਖੀ ਦਾ ਜਵਾਬ ਸੁਣਦਿਆ ਨਛੱਤਰ ਉਠਿਆ। ਉਸ

ਨੇ ਆਪਣੇ ਘਰ ਜਾਣਦੀ ਸੂਚਣਾ ਸਤਪਾਲ ਨੂੰ ਦਿੱਤੀ। ਉਹ ਕਾਹਲੀ ਭਰੇ ਅੰਦਾਜ ਨਾਲ ਸਾਈਕਲਾਂ ਦੀ ਲਾਇਨ 'ਚੋਂ ਸਤਪਾਲ ਵਾਲਾ ਸਾਈਕਲ ਚੁਕ, ਸਾਈਕਲ ਮੁੱਖੀ ਦੇ ਕਮਰੇ ਵੱਲ ਭਜਾਉਂਣ ਲੱਗਾ। ਚਾਰ-ਪੰਜ ਮਿੰਟਾਂ 'ਚ ਈ ਉਹ ਮੁੱਖੀ ਹੋਰਾ ਦੇ ਇੱਕ ਪੁਰਾਣੇ ਜਿਹੇ ਕਮਰੇ 'ਚ ਪਹੁੰਚਿਆ। ਕਮਰੇ'ਚ ਡਹੇ ਮੰਜੇ ਤੇ ਇਕੱਲਾ ਸਾਥੀ ਈ ਬੈਠਾ ਸੀ। ਸਾਥੀ ਦੀ ਦਾਹੜੀ-ਮੁੱਛਾਂ ਦੀ ਸੇਬ ਕੀਤੀ ਹੋਈ ਸੀ। ਨਛੱਤਰ ਨੇ ਸਾਥੀ ਕੋਲ ਮੰਜੇ ਤੇ ਬੈਠਦੇ ਨੇ ਪੁੱਛਿਆ ਹੋਰ ਤਾਂ ਖ਼ੈਰ ਐ ਮਾਸੀ ?"

ਮੈਂ ਅੱਜ ਈ ਗੁਰਪੂਰੇ ਤੋਂ ਆਇਆਂ.. ਹਿੰਦੇ ਕੀ ਨੌਕਰਾਣੀ ਕੁੜੀ ਰਹੀ ਸਵੇਰੇ ਈਂ ਬਿਮਲਾ ਨੂੰ ਸੂਚਨਾ ਮਿਲੀ ਸੀ ..ਸੂਚਨਾ ਇਹ ਹੈ ਕਿ ਹਿੰਦਾ ਢਾਣੀ ਅਤੇ ਲੱਖੀ ਰਾਮ ਦੇ ਗੁੰਡੇ ਮਿਲਕੇ ਧਾਗਾ ਫੈਕਟਰੀ ਹੜਤਾਲੀ ਮਜਦੂਰਾਂ ਤੇ ਹਮਲਾ ਕਰਨ ਦੀਆਂ ਪਲੈਨਾਂ ਬਣਾ ਰਹੇ ਨੇ.... ਸਾਥੀ ਦੀ ਚਲਦੀ ਗੱਲ 'ਚ ਨਛੱਤਰ ਬੋਲਿਆ, "ਤਾਂ ਫੇਰ ਆਪਾਂ ਨੂੰ ਵੀ ਪੂਰੇ ਤਿਆਰ ਬਰਤਿਆਰ ਰਹਿਣ ਦੀ ਜਰੂਰਤ ਐ ?"

"ਹਾਂ।... ..ਇਸੇ ਲਈ ਤਾਂ ਮੈਂ ਤੈਨੂੰ ਬੁਲਾਇਐ..." ਬੋਲਣੋਂ ਥੋੜਾ ਰੁਕ ਕੇ ਸਾਥੀ ਫੇਰ ਬੋਲਿਆ,

" ਹੁਣ ਤੂੰ ਜਾਂਦੇ ਹੋਏ ਨੇ ਪੰਜ ਰੀਵਾਲਵਰ ਲੈ ਕੇ ਜਾਣੇ ਨੇ...'

"ਠੀਕ ਐ।"

"ਇਹ ਰੀਵਾਲਵਰ ਤੂੰ ਸੁਰੱਖਿਆ ਸੁਕਾਇਡ ਦੇ ਸਾਥੀਆਂ ਨੂੰ ਦੇਣੇ ਨੇ... ਉਹਨਾਂ ਨੂੰ ਇਸਬਾਰੇ ਸਮਝਾਉਣੈ ਕਿ ਪਹਿਲੀ ਗੱਲ ਤਾਂ ਉਹ ਆਪਣਾ-ਆਪਣਾ ਸੰਦ ਪੂਰੀ ਤਰ੍ਹਾਂ ਸੰਭਾਲ ਕੇ ਰੱਖਣ...ਦੂਸਰੀ ਗੱਲ ਉਹਨਾਂ ਸਾਥੀਆਂ ਨੂੰ ਹੜਤਾਲੀ ਮਜਦੂਰਾਂ 'ਚ ਬੈਠਣ ਦੀ ਬਜਾਏ, ਚਾਹ ਵਾਲੀ ਕੰਨਟੀਨ ਜਾਂ ਇਹੋ ਜਿਹੀ ਹੋਰ ਕਿਸੇ ਆਮ ਜਿਹੀ ਥਾਂ 'ਤੇ ਰਹਿਣਾ ਚਾਹੀਦੈ, ਪਰ ਥਾਂ ਧਰਨੇ ਵਾਲੀ ਥਾਂ ਦੇ ਲਾਗੇ ਈ ਹੋਣੀ ਚਾਹੀਦੀ ਐ..। ਤੀਸਰੀ ਗੱਲ ਉਹਨਾਂ ਹਥਿਆਰਾਂ ਦੀ ਵਰਤੋਂ ਸਕਾਇਡ ਦੇ ਸਾਥੀਆਂ ਨੂੰ ਉਦੋਂ ਈ ਕਰਨੀ ਐ...

ਜਦੋਂ ਡਾਂਗਾਂ-ਸੋਟੀਆਂ ਵਾਲੇ ਵਲੰਟੀਅਰਾਂ ਤੋਂ ਸਥਿਤੀ ਬੇ-ਕਾਬੂ ਹੋ ਜਾਵੇ। ਇਸ ਤੋਂ ਪਹਿਲਾਂ ਇਹਨਾਂ ਦੀ ਵਰਤੋਂ ਕਰਨੀ ਦਰੁਸਤ ਨਹੀਂ ਹੋਵੇਗੀ ' ਸਾਥੀ ਦੋ-ਤਿੰਨ ਮਿੰਟ ਨਛੱਤਰ ਨੂੰ ਹਥਿਆਰਾਂ ਦੀ ਵਰਤੋਂ ਕਰਨ ਸਬੰਧੀ ਹਦਾਇਤਾਂ ਦਿੰਦਾ ਰਿਹਾ। ਨਛੱਤਰ ਉਸ ਦੀਆਂ ਹਦਾਇਤਾਂ ਨੂੰ ਧਿਆਨ ਨਾਲ ਸੁਣਦਾ ਰਿਹਾ। ਫੇਰ ਉਹ ਨਛੱਤਰ ਕੋਲੋਂ ਚਲ ਰਹੀ ਹੜਤਾਲ ਬਾਰੇ ਜਾਣਕਾਰੀ ਲੈਣ ਲੱਗਾ। ਹੜਤਾਲ ਬਾਰੇ ਹਾਂ ਪੱਖੀ ਅੰਦਾਜ 'ਚ ਜਾਣਕਾਰੀ ਦਿੰਦੇ ਨਛੱਤਰ ਨੇ ਆਪਣੀ ਪਹਿਨੀ ਖਾਕੀ ਟੈਰੀਕਾਟ ਦੀ ਅੱਧੋਰਾਣੀ ਕਮੀਜ ਦੀ ਜੇਬ 'ਚੋਂ ਨੋਟ ਬੁੱਕ ਕੱਢੀ। ਨੋਟ-ਬੁੱਕ ਵਿਚਕਾਰੋਂ ਖੋਲਦਿਆਂ ਉਸ ਨੇ ਸਾਥੀ ਨੂੰ ਵੱਖੋ ਵੱਖਰੇ ਪਿੰਡਾਂ 'ਚੋਂ ਹੜਤਾਲੀ-ਮਜ਼ਦੂਰਾਂ ਲਈ ਭੇਜੇ ਸਮਾਨ ਦੀ ਜਾਣਕਾਰੀ ਨੋਟ-ਬੁੱਕ ਦੇ ਖੁੱਲੇ ਸਫੇ ਨੂੰ ਪੜਕੇ ਦੇਣੀ ਸ਼ੁਰੂ ਕੀਤੀ ਸਾਥੀ ਜੀ ! ਦੋ ਬੋਰੀਆਂ ਕਣਕ...... ਮਣ ਗੁੜ ਦੋ ਪੰਨਸੇਰੀਆਂ ਮੂੰਗੀ ਦੀ ਦਾਲ ਦੋ ਕਿਲੋ ਚਾਹ ਦੀ ਸਹਾਇਤਾ ਪਿੰਡ ਦੂਲੋਵਾਲ ਦੀ ਮਜਦੂਰ ਕਿਸਾਨ ਸਭਾ ਵਲੋਂ .. ਅਤੇ ਇੱਕ ਬੋਰੀ ਕਣਕ......ਛੇ ਪਸੇਰੀਆਂ ਗੁੜ .. ਤਿੰਨ ਪਨਸੇਰੀਆਂ ਕਾਬਲੀ ਛੋਲੇ ਅਤੇ ਦੋ ਹਜ਼ਾਰ ਰੁਪਈਆ ਨਗਦ ਝੁਨੀਰ ਦੀ ਮਜਦੂਰ ਕਿਸਾਨ ਸਭਾ ਵੱਲੋਂ..... ਇੱਕ ਹਜ਼ਾਰ ਰੁਪਈਆ ਦੋ ਬੋਰੀਆਂ ਕਣਕ ... ਚਾਰ ਪੰਨਸੇਰੀਆਂ ਮੂੰਗੀ ਮਸਰੀ ਦੀ ਦਾਲ ਪਿੰਡ ਗੁਰੂਪੁਰਾ ਦੀ ਮਜਦੂਰ ਕਿਸਾਨ ਸਭਾ ਨੇ ਭੇਜੀਆਂ......ਤਕਰੀਬਨ ਦੋ ਦਰਜਨ ਪਿੰਡਾਂ ਦੀਆਂ ਹੋਰ ਕਿਸਾਨ-ਮਜਦੂਰ ਸਭਾਵਾਂ ਵੱਲੋਂ ਧਾਗਾ ਫੈਕਟਰੀ ਦੇ ਹੜਤਾਲੀ ਮਜ਼ਦੂਰਾਂ ਦੀ ਸਹਾਇਤਾ ਲਈ ਭੇਜੇ ਗਏ ਸਮਾਨ ਦੇ ਵੇਰਵੇ ਨਛੱਤਰ ਨੇ ਸਾਥੀ ਨੂੰ ਤਕਰੀਬਨ ਵੀਹ-ਪੱਚੀ ਮਿੰਟਾਂ 'ਚ ਪੜਕੇ ਸੁਣਾਏ ਫੇਰ ਸਾਥੀ ਨੇ ਕਮਰੇ ਅੰਦਰਲੀ ਅਲਮਾਰੀ ਖੋਲਕੇ ਅਲਮਾਰੀ 'ਚ ਪਏ ਆਪਣੇ ਬੈਗ ਦੀ ਜੰਜੀਰੀ ਖੋਲੀ। ਬੈਗ ਚੋਂ ਉਸ ਨੇ ਵਾਰੀ ਵਾਰੀ ਰੀਵਾਲਵਰ ਅਤੇ ਕਾਰਤੂਸ਼ ਕੱਢੇ। ਨਛੱਤਰ ਨੇ ਕਮਰੇ ਦਾ ਬੂਹਾ ਪਹਿਲਾਂ ਹੀ ਅੰਦਰੋਂ ਬੰਦ ਕਰ ਦਿੱਤਾ ਸੀ। ਪੰਜਾਂ ਰੀਵਾਲਵਰਾਂ ਨੂੰ ਕਾਰਤੂਸ਼ ਪਾਕੇ ਲੋਡ ਕੀਤਾ। ਨਛੱਤਰ ਨੇ ਲੋਡ-

ਰੀਵਾਲਵਰ ਅਤੇ ਕਾਰਤੂਸ਼ ਕੱਪੜੇ 'ਚ ਬੰਨਕੇ ਇੱਕ ਮੈਲੇ ਜਿਹੇ ਥੈਲੇ 'ਚ ਪਾਏ। ਥੈਲਾ ਚੁੱਕਕੇ ਨਛੱਤਰ ਨੇ ਕਮਰੇ ਦਾ ਬੂਹਾ ਖੋਲਿਆ। ਸਾਥੀ ਮੁੜ ਮੰਜੇ ਤੇ ਬੈਠ ਗਿਆ। ਨਛੱਤਰ, ਥੈਲਾ ਸਾਇਕਲ ਦੇ ਹੈਂਡਲ ਨਾਲ ਬੰਨ, ਧਾਗਾ ਫੈਕਟਰੀ ਵੱਲ ਸਾਈਕਲ ਤੇ ਚੱਲ ਪਿਆ। ਉਸਨੇ ਧਾਗਾ ਫੈਕਟਰੀ ਪਹੁੰਚਦਿਆਂ, ਸਾਇਕਲ ਪਹਿਲਾਂ ਵਾਲੀ ਥਾਂ ਖੜਾ ਕਰ, ਅਤੇ ਹੈਂਡਲ ਨਾਲੋਂ ਥੈਲਾ ਖੋਲਿਆ। ਸਤਪਾਲ, ਨਿਹਾਲ, ਰਣਧੀਰ ਅਤੇ ਗੁਰਧਾਰ ਹੋਰਾਂ ਨੂੰ ਨਾਲ ਲੈ, ਉਹ ਦੀ ਕੰਨਟੀਨ ਵਲ ਤੁਰਿਆ। ਉਹ ਪੰਜੇ ਕੰਨਟੀਨ ਦੇ ਪਿਛਲੇ ਪਾਸੇ, ਤਾਣੀਆਂ ਕਨਾਤਾਂ ਦੇ ਪਰਦੇ 'ਚ ਚੱਲ ਰਹੇ ਮਜਦੂਰਾਂ ਦੇ ਲੰਗਰ 'ਚ ਗਏ ਲੰਗਰ ਅੰਦਰ ਸੁੱਖੀ ਅਤੇ ਇੱਕ ਹੋਰ ਕੁੜੀ ਆਥਣ ਦੀ ਸਬਜੀ ਲਈ ਕੱਦੂ ਛਿੱਲੀ ਜਾ ਰਹੀਆਂ ਸਨ। ਨਛੱਤਰ ਨੇ ਉਹਨਾਂ ਨੂੰ ਸੰਬੋਧਨ ਹੁੰਦਿਆਂ ਕਿਹਾ, "ਬਾਈ! ਅਸੀਂ ਕੋਈ ਖਾਸ ਗੱਲ ਕਰਨੀ ਐ, ਜੇ ਤੁਸੀਂ ਪੰਜ ਕੁ ਮਿੰਟਾਂ ਲਈ ਬਾਹਰ ਚਲੀਆਂ ਜਾਓ ?"

"ਕੋਈ ਗੱਲ ਨੀ, ਬਾਹਰ ਚਲੀਆਂ ਜਾਨੀਆਂ ਅਸੀਂ।" ਸੁੱਖੀ ਅਤੇ ਦੂਸਰੀ ਕੁੜੀ ਆਪੋ-ਆਪਣੇ ਹੱਥਾਂ ਵਿਚਲੇ ਕੱਦੂ ਅਤੇ ਚਾਕੂ ਫੜੀਆਂ ਨਾਲ ਅੱਧੀ ਭਰੀ ਪਰਾਂਤ 'ਚ ਧਰ ਕਨਾਤਾਂ ਤੋਂ ਬਾਹਰ ਚਲੀਆਂ ਗਈਆਂ। ਨਛੱਤਰ ਨੇ ਆਪਣੇ ਕੋਲ ਖੜੇ ਚਾਰ ਜਣਿਆਂ ਨੂੰ ਪਹਿਲਾਂ ਤਾਂ ਸੰਖੇਪ 'ਚ ਹਿੰਦਾ ਢਾਣੀ ਵੱਲੋਂ ਹੜਤਾਲੀਆਂ ਤੇ ਹਮਲਾ ਕਰਨ ਦੀ ਸੰਭਾਵਨਾ ਬਾਰੇ ਦੱਸਿਆ। ਫੇਰ ਥੈਲੇ ਚੋਂ ਰੀਵਾਲਵਰ ਕੱਢਕੇ ਉਹਨਾਂ ਨੂੰ ਇੱਕ ਇੱਕ ਦਿੱਤਾ। ਉਹਨਾਂ ਨੇ ਹੱਥਲੇ ਰੀਵਾਲਵਰ ਡੱਬਾਂ ਚ ਟੰਗੇ, ਆਪਣੇ ਹਿੱਸੇ ਦਾ ਰੀਵਾਲਵਰ ਨਛੱਤਰ ਨੇ ਆਪਣੇ ਡੱਬ'ਚ ਟੰਗਿਆ। ਹੱਥਲਾ ਖਾਲੀ ਥੈਲਾ ਉਸ ਨੇ ਲੰਗਰ'ਚ ਪਈ ਆਟੇ ਦੀ ਬੋਰੀ ਤੇ ਧਰ ਦਿੱਤਾ। ਫੇਰ ਉਹਨਾਂ ਨੂੰ ਸਾਥੀ ਵੱਲੋਂ ਦਿੱਤੀਆਂ ਸਾਰੀਆਂ ਹਦਾਇਤਾਂ ਬਾਤੇ ਸਮਝਾਇਆ। ਇਨੇ ਨੂੰ ਸੁੱਖੀ ਹੋਰੀਂ ਮੁੜ ਲੰਗਰ ਆ ਗਈਆਂ। ਉਹ ਲੰਗਰ 'ਚੋਂ ਬਾਹਰ ਆਏ। "ਹਰੀਸ਼-ਵਈ ਤੈਨੂੰ ਇੱਕ ਖੁਸ਼ਖਬਰੀ ਸੁਣਾਵਾਂ ?" ਕੰਨਟੀਨ ਤੋਂ ਬਾਹਰ ਕੁਰਸੀ ਤੇ ਬੈਠੇ ਨਛੱਤਰ ਕੋਲ

ਮਾਨਸਾ ਤੋਂ ਆਏ ਜਗਵੰਤ ਨੇ ਗੁਪਤਤਾ ਨੂੰ ਬਰਕਾਰ ਰੱਖਣ ਦੇ ਮਨੋਰਥ ਅਧੀਨ ਨਛੱਤਰ ਨੂੰ ਹਰੀਸ਼ ਨਾਂ ਨਾਲ ਈ ਸੰਬੋਧਨ ਕੀਤਾ। ਨਛੱਤਰ ਨੇ ਜਗਵੰਤ ਦੀਆਂ ਲੱਗੀਆਂ ਐਨਕਾਂ ਵੱਲ ਉਤਸਕਤਾ ਨਾਲ ਤੱਕਦੇ ਨੇ ਪੁੱਛਿਆ "ਕੀ ਖੁਸ਼ਖਬਰੀ ਐ ਇਹੋ ਜਿਹੀ ?"

"ਖੁਸ਼ਖਬਰੀ ਇਹ ਐ.... ਜਗਵੰਤ ਖਾਲੀ ਪਈ ਕੁਰਸੀ ਤੇ ਬੈਠਦਾ ਦੱਸਣ ਲੱਗਾ . " ਸ਼ਹੀਦ ਪ੍ਰਿਥੀਪਾਲ ਰੰਧਾਵੇ ਦੇ ਕਾਤਲ ਬੇਅੰਤ ਨੂੰ ਕਾਮਰੇਡਾਂ ਨੇ ਗੱਡੀ ਚਾੜ੍ਹਤਾ ...."

"ਵਾਹ ਪੂਰੀ ਗੱਲ ਦੱਸ ...?" ਮਨ ਈ ਮਨ 'ਚ ਖੁਸ਼ ਹੁੰਦੇ ਨਛੱਤਰ ਨੇ ਪੂਰੀ ਗੱਲ ਦੱਸਣ ਲਈ ਕਿਹਾ। ਜਗਵੰਤ ਖੁਸ਼ੀ ਭਰੇ ਅੰਦਾਜ 'ਚ ਬੇਅੰਤ ਦੇ ਕਤਲ ਦੀ ਪੂਰੀ ਗੱਲ ਸੁਨਾਉਣ ਲੱਗਾ। ਹਾਲੇ ਉਸ ਦੀ ਗੱਲ ਪੂਰੀ ਹੋਈ ਸੀ। ਇਨੇ ਨੂੰ ਸ਼ਹਿਰ ਵੱਲੋਂ ਸੜਕੇ-ਸੜਕ ਆ ਰਹੇ ਸੱਤ ਅੱਠ ਮਜਦੂਰਾਂ ਅਤੇ ਉਹਨਾਂ ਨਾਲ ਡਾਂਗਾਂ ਚੁੱਕੀ ਆ ਰਹੇ, ਹਿੰਦਾ ਢਾਣੀ ਦੇ ਛਿੰਦਾ, ਘੁੱਕਰ ਅਤੇ ਚਾਰ ਹੋਰ ਬਦਮਾਸ਼ ਜਿਹੇ ਬੰਦੇ ਨਛੱਤਰ ਹੋਰਾਂ ਨੂੰ ਨਜ਼ਰ ਪਏ।

ਨਛੱਤਰ, ਉਹਨਾਂ ਨੂੰ ਤੱਕਦਿਆਂ ਉਠ ਖੜਾ ਹੋਇਆ। ਜਗਵੰਤ ਨੇ ਚਲਦੀ ਗੱਲ ਅਧੂਰੀ ਛੱਡੀ। ਉਹ ਦੋਵੇਂ ਫੁਰਤੀ ਜਿਹੀ ਨਾਲ ਹੜਤਾਲੀ ਮਜ਼ਦੂਰਾਂ ਕੋਲ ਪਹੁੰਚੇ। ਨਛੱਤਰ ਨੇ ਸਤਪਾਲ ਦੇ ਕੰਨ 'ਚ ਕੁੱਛ ਕਿਹਾ। ਸਤਪਾਲ ਨੇ ਉਹੀ ਕੁੱਝ ਦਰੀਆਂ ਤੇ ਬੈਠੇ ਮਜਦੂਰ-ਮਜ਼ਦੂਰਨਾਂ ਨੂੰ ਸੰਬੋਧਨ ਕਰ ਰਹੇ ਨਿਹਾਲ ਦੇ ਕੰਨ 'ਚ ਜਾ ਦੱਸਿਆ। ਨਿਹਾਲ ਆਪਣੀ ਚਲਦੀ ਗੱਲ ਵਿਚਕਾਰ ਛੱਡਕੇ ਆ ਰਹੀ ਬਦਮਾਸ਼ ਢਾਣੀ ਬਾਰੇ ਸੂਚਤ ਕਰਨ ਲੱਗਾ। ਉਸਨੇ ਸੂਚਤ ਕਰਦੇ-ਕਰਦੇ ਨੇ ਵਲੰਟੀਅਰਾਂ ਅਤੇ ਹੜਤਾਲੀਆਂ ਨੂੰ ਸੂਚਤ ਕਰਦਿਆਂ ਬੋਲਣਾਂ ਸ਼ੁਰੂ ਕੀਤਾ, "ਸਾਥੀਓ ! ਤੁਹਾਡੇ ਚੋਂ ਕਿਸੇ ਨੇ ਵੀ ਭੜਕਾਹਟ 'ਚ ਆ ਕੇ ਆਪ ਹੁਦਰੀ ਕੋਈ ਕਾਰਵਾਈ ਨਹੀਂ ਕਰਨੀ। ਸਾਡੇ ਸਾਥੀ ਪਹਿਲਾਂ ਉਹਨਾਂ ਨਾਲ ਢੰਗ ਨਾਲ ਗੱਲ ਕਰਨਗੇ। ਜੇ ਉਹ ਫੇਰ ਵੀ ਵਾਪਿਸ ਨਾ ਮੁੜੇ ਸਟੇਜ ਵੱਲੋਂ ਜੋ ਕਾਰਵਾਈ ਕਰਨ ਬਾਰੇ ਆਖਿਆ ਗਿਆ

ਤੁਸੀਂ ਉਹੀ ਕਾਰਵਾਈ ਕਰਨੀ......।" ਨਿਹਾਲ ਪੰਦਰਾਂ-ਵੀਹ ਕਰਮਾਂ ਦੀ ਦੂਰੀ ਤੇ ਆ ਰਹੇ ਹਿੰਦਾ-ਢਾਣੀ ਦੇ ਬਦਮਾਸ਼ਾਂ ਅਤੇ ਉਹਨਾਂ ਨਾਲ ਆ ਰਹੇ ਸੱਤ-ਅੱਠ ਮਜ਼ਦੂਰਾਂ ਨੂੰ ਤੱਕਦਿਆਂ ਬੋਲਣ ਲੱਗਾ......ਤੇ ਸਾਥੀਓ ! ਹੁਣ ਆਪਾਂ ਕੁੱਝ ਨਾਹਰੇ ਲਾਉਂਦੇ ਹਾਂ ...।" ਬੋਲਦੇ ਬੋਲਦੇ ਨਿਹਾਲ ਨੇ ਇੱਕ ਪੱਲ ਰੁਕਕੇ ਨਾਹਰੇ ਲਾਉਣੇ ਸ਼ੁਰੂ ਕੀਤੇ। ਦਰੀਆਂ ਤੇ ਬੈਠੇ ਮਜਦੂਰ ਮਜਦੂਰਨਾਂ, ਫੈਕਟਰੀ ਦੇ ਗੇਟ ਵਿਚਕਾਰ ਡਾਂਗਾਂ ਲਈ ਖੜ੍ਹੇ ਵੀਹ-ਇੱਕੀ ਵਲੰਟੀਅਰ, ਗ਼ੇਟ ਦੇ ਖੱਬੇ ਪਾਸੇ ਸਤਪਾਲ ਅਤੇ ਨਛੱਤਰ ਹੋਰਾਂ ਨੇ ਅਤੇ ਗੇਟ ਦੇ ਸੱਜੇ ਪਾਸੇ ਖੜ੍ਹੇ ਰਣਧੀਰ ਅਤੇ ਗੁਰਧਾਰ ਹੋਰਾਂ ਨੇ ਸਟੇਜ ਤੋਂ ਲੱਗਦੇ ਨਾਹਰਿਆਂ ਦਾ ਜਵਾਬ ਕੰਨਾਂ ਦੇ ਕੀੜੇ ਕੱਢਦੀ ਅਵਾਜ 'ਚ ਦੇਣਾ ਸ਼ੁਰੂ ਕੀਤਾ

ਨਾਹਰੇ ਲੱਗ ਰਹੇ ਸਨ,

"ਧਾਗਾ ਫੈਕਟਰੀ-ਮਜਦੂਰ ਯੂਨੀਅਨ......।" ਜਿੰਦਾਬਾਦ......"
"ਜੂਝਦੇ-ਜੁਝਾਰ ਲੋਕ ....." "ਫਿਟੇ ਮੂੰਹ ਗਦਾਰ ਲੋਕ......।"
"ਜੋ ਹਮ ਸੇ ਟਕਰਾਏਗਾ ....." "ਚੂਰ ਚੂਰ ਹੋ ਜਾਏਗਾ .."

ਆਪੋ ਆਪਣੀਆਂ ਥਾਂਵਾਂ ਤੇ ਬੈਠੇ ਮਜਦੂਰ-ਮਜਦੂਰਨਾਂ ਆਪੋ ਆਪਣੀਆਂ ਧੌਣਾਂ ਆ ਰਹੇ ਹਿੰਦਾ-ਢਾਣੀ ਦੇ ਬਦਮਾਸ਼ਾਂ ਅਤੇ ਉਹਨਾਂ ਨਾਲ ਆ ਰਹੇ ਮਜਦੂਰਾਂ ਵੱਲ ਭੁੰਮਾਕੇ, ਨਾਹਰਿਆਂ ਦਾ ਜਵਾਬ ਦੇਣ ਲੱਗ ਪਏ ਸਨ। ਨਛੱਤਰ, ਸਤਪਾਲ, ਰਣਧੀਰ, ਗੁਰਧਾਰ ਅਤੇ ਵਲੰਟੀਅਰ ਆ ਰਹੇ ਹਿੰਦੇ-ਢਾਣੀ ਦੇ ਬਦਮਾਸ਼ ਅਤੇ ਉਹਨਾਂ ਦੇ ਨਾਲ ਆਏ ਮਜਦੂਰਾਂ ਦੇ ਮੂਹਰੇ ਜਾ ਖੜ੍ਹੇ ਸਨ। ਸਟੇਜ ਤੋਂ ਨਾਹਰੇ ਲੱਗਣੇ ਹਟ ਗਏ ਸਨ। ਸਾਰੇ ਲੋਕ ਆਹਮਣੇ-ਸਾਹਮਣੇ ਹੋ ਰਹੀਆਂ ਧਿਰਾਂ ਵੱਲ ਤੱਕਣ ਲੱਗ ਪਏ ਸਨ।ਸਤਪਾਲ ਸਾਹਮਣਿਓਂ ਆ ਰਹੀ ਧਿਰ ਮੂਹਰੇ ਲਕੀਰ ਖਿਚਦੇ ਨੇ ਆਖਿਆ "ਇਸ ਲਕੀਰ ਤੋਂ ਪਿਛੇ ਰਹਿਕੇ ਗੱਲ ਕਰੋ ਜੋ ਕਰਨੀ ਐ। ਸਤਪਾਲ ਦੀ ਖਰਵੀਂ ਅਵਾਜ ਸੁਣਦਿਆਂ ਈ ਹਿੰਦੇ-ਢਾਣੀਦੇਮੂਹਰੇ ਆ ਰਹੇ ਮਜਦੂਰ ਠਠੰਬਰ ਦੇ ਥਾਂਏ ਰੁਕੇ। ਠੂੰਹੇਂ ਦੀ ਪੂਛ ਵਾਂਗ ਮਰੋੜਕੇ ਖੜ੍ਹੀਆਂ ਕੀਤੀਆਂ ਮੁੱਛਾਂ ਵਾਲਾ ਘੁੱਕਰ ਹੱਥਲਾ ਕੋਕਿਆਂ

ਲੈਕੇ ਮੁੜਿਆ। ਨਿਹਾਲ ਨੇ ਸਟੇਜ ਤੇ ਨਾਹਰਾ ਗੂੰਜਾਇਆ।

"ਧਾਗਾ-ਫੈਕਟਰੀ ਮਜਦੂਰ ਯੂਨੀਅਨ .. " "ਜਿੰਦਾਬਾਦ .. ।"

"ਧਾਗਾ-ਫੈਕਟਰੀ ਦੀ ਪ੍ਰਬੰਧਕੀ ਕਮੇਟੀ .. " "ਮੁਰਦਾਬਾਦ .. ।"

"ਸਾਡਾ ਏਕਾ .. .." "ਜਿੰਦਾਬਾਦ ..."

## ਸਤਾਈ

ਧਾਗਾ-ਫੈਕਟਰੀ ਦੀ ਪ੍ਰਬੰਧਕੀ ਕਮੇਟੀ ਵੱਲੋਂ ਹੜਤਾਲ ਤੜਾਉਣ ਦੇ ਇਰਾਦੇ ਨਾਲ ਕਰਵਾਈ ਗਈ ਕਾਰਵਾਈ ਦੀ ਅਸਫਲਤਾ ਨੇ ਜਿਥੇ ਹੜਤਾਲੀ ਮਜਦੂਰ-ਮਜਦੂਰਨਾਂ ਦੇ ਹੌਂਸਲੇ ਬਲੰਦ ਕੀਤੇ,ਉਥੇ ਪ੍ਰਬੰਧਕੀ ਕਮੇਟੀ ਦੇ ਹੌਂਸਲੇ ਡੇਗੇ। ਹੜਤਾਲੀ ਮਜਦੂਰਾਂ ਦੀ ਹਮਾਇਤ 'ਚ ਮਜਦੂਰ ਕ੍ਰਿਸਾਨ ਸਭਾ ਅਤੇ ਹੋਰ ਕਿੰਨੀਆਂ ਈ ਭਰਾਤਰੀ ਜਥੇਬੰਦੀਆਂ ਵੱਲੋਂ ਕੀਤੀ ਜਾਣ ਵਾਲੀ ਕਾਨ-ਫਰੰਸ ਸਬੰਧੀ ਕੱਢੇ ਗਏ ਪੋਸਟਰ ਨੇ ਤਾਂ ਪ੍ਰਬੰਧਕੀ ਕਮੇਟੀ 'ਚ ਤ੍ਰੇੜਾਂ ਪਾਉਣ ਦੇ ਨਾਲ ਨਾਲ ਜਿਲੇ ਦੇ ਡੀ.ਸੀ. ਨੂੰ ਵੀ ਜਿਲੇ 'ਚ ਅਮਨ-ਕਨੂੰਨ ਦੀ ਹਾਲਤ ਖਰਾਬ ਹੋਣ ਦੇ ਡਰ ਨੇ ਫਿਕਰ 'ਚ ਪਾ ਦਿੱਤਾ ਸੀ। ਡੀ. ਸੀ. ਅਤੇ ਪ੍ਰਬੰਧਕੀ ਕਮੇਟੀ ਵਿਚਕਾਰ ਟੈਲੀਫੂਨ ਤੇ ਟੈਲੀਫੂਨ ਖੜਕਣ ਲੱਗ ਪਏ ਸਨ ।

ਕਾਨਫਰੰਸ ਵਾਲੇ ਦਿਨ ਸਵੇਰ ਤੋਂ ਈ ਧਾਗਾ ਫੈਕਟਰੀ ਮੂਹਰੇ ਵੱਖ-ਵੱਖ ਜਥੇਬੰਦੀਆਂ ਨਾਲ ਸਬੰਧਤ ਲੋਕ ਆਉਣੇ ਸ਼ੁਰੂ ਹੋ ਗਏ। ਪਾਲ ਅਤੇ ਨਿਹਾਲ ਆਪੋ ਆਪਣੇ ਇਲਾਕਿਆਂ ਵਿਚੋਂ ਲੋਕਾਂ ਨਾਲ ਟਰਾਲੀਆਂ ਭਰਕੇ ਲਿਆਏ। ਹੋਰ ਕਈ ਇਲਾਕਿਆਂ ਚੋਂ ਟਰਾਲੀਆਂ ਪਹੁੰਚੀਆਂ। ਨਾਹਰੇ ਹਰ ਇੱਕ ਟਰਾਲੀ ਵਿਚਲੇ ਲੋਕ ਲਾਉਂਦੇ ਸਨ। ਮਾਸਟਰ ਗੋਪਾਲ ਅਤੇ ਡਾ: ਰਾਜੂ ਆਪਣੇ ਇਲਾਕੇ 'ਚੋਂ ਲੋਕਾਂ ਦਾ ਟਰੱਕ ਭਰ ਕੇ ਲਿਆਏ। ਸੁਰਜੀਤ ਦੀ ਅਗਵਾਈ ਹੇਠ ਇਸਤਰੀ ਸਭਾ ਦਾ ਮਾਟੋ ਲੈ ਕੇ ਤੀਹ-ਪੈਂਤੀ ਇਸਤਰੀਆਂ ਪਹੁੰਚੀਆਂ। ਗੁਰਪੁਰਾ ਇਲਾਕੇ ਚੋਂ ਕਰਮ, ਸੁਖੀਏ, ਪ੍ਰਕਾਸ਼, ਬਹਾਦਰ, ਨੱਥੂ ਅਤੇ ਪੂਨਸੀਏ ਹੋਰੀਂ ਵੀ ਟਰਾਲੀ 'ਤੇ ਆਏ। ਟਰਾਲੀ 'ਚੋਂ ਉਤਰਦੀਆਂ ਮੂਰਤੀ, ਪ੍ਰੇਮੀ ਅਤੇ ਬਿਮਲਾ ਹੋਰੀਂ, ਬੰਸੋ, ਕੰਤੋ, ਸੁਰਜੀਤ ਅਤੇ ਨਿਰਮਲਾ

ਹੋਰਾਂ ਕੋਲ ਜਾ ਕੇ ਦਰੀ ਤੇ ਬੈਠੀਆਂ। ਦਸ ਵਜੇ ਤੱਕ ਫੈਕਟਰੀ ਦੀ ਚਾਰ ਦੀਵਾਰੀ ਤੋਂ ਬਾਹਰ ਖੜੇ ਟਰੱਕਾਂ ਟਰਾਲੀਆਂ, ਸਕੂਟਰਾਂ, ਸਾਇਕਲਾਂ ਅਤੇ ਦਰੀਆਂ ਤੇ ਬੈਠੇ ਆਦਮੀਆਂ-ਇਸਤਰੀਆਂ ਦਾ ਹੜ ਜਿਹਾ ਨਜ਼ਰ ਆਉਣ ਲੱਗਾ।

ਪ੍ਰੇਮੀ ਅਤੇ ਮੂਰਤੀ ਨੂੰ ਪੰਜ-ਸੱਤ ਮਿੰਟ ਦੀ ਉਡੀਕ ਪਿਛੋਂ ਨਛੱਤਰ ਮਿਲਣ ਗਿਲਣ ਵਾਲਿਆਂ ਤੋਂ ਵਿਹਲਾ ਹੋਕੇ ਕੁਝ ਸਮੇਂ ਲਈ ਏਨੇ ਥੋੜੇ ਸਮੇਂ ਵਿਚਉਹ ਉਹਨਾਂ ਦੀ ਸਿਹਤ ਦਾ ਹਾਲ-ਚਾਲ ਹੀ ਪੁੱਛ ਸਕਿਆ। ਏਨੇ ਨੂੰ ਨਿਹਾਲ ਦੀ ਬਾਂਹ ਫੜਕੇ ਨਛੱਤਰ ਨੂੰ ਸਟੇਜ ਸੰਭਾਲਦਿਆਂ ਬਕਾਇਦਾ ਕਾਨਫਰੰਸ ਦੀ ਕਾਰਵਾਈ ਸ਼ੁਰੂ ਕੀਤੀ.. "ਧਾਗਾ ਫੈਕਟਰੀ ਦੇ ਮਜ਼ਦੂਰਾਂ ਦੀਆਂ ਹੱਕੀ ਅਤੇ ਜਾਇਜ਼ ਮੰਗਾਂ ਦੀ ਹਮਾਇਤ 'ਚ ਪਹੁੰਚੇ ਮਿਹਨਤਕਸ਼ ਲੋਕਾਂ ਦੀਆਂ ਵੱਖੋ ਵੱਖਰੀਆਂ ਜਥੇਬੰਦੀਆਂ ਦੇ ਨੁਮਾਇੰਦੇ ਸਾਥੀਓ! ਸਾਨੂੰ ਹੁਣੇ ਹੁਣੇ ਪਤਾ ਲੱਗਿਐ ਕਿ ਡੀ.ਸੀ. ਅਤੇ ਧਾਗਾ ਫੈਕਟਰੀ ਦੀ ਪ੍ਰਬੰਧਕੀ ਕਮੇਟੀ ਦੇ ਸਾਰੇ ਮੈਂਬਰ ਧਾਗਾ ਫੈਕਟਰੀ 'ਚ ਪਹੁੰਚ ਚੁੱਕੇ ਹਨ। ਉਹਨਾਂ ਵੱਲੋਂ ਧਾਗਾ ਫੈਕਟਰੀ ਦੀ ਮਜਦੂਰ ਯੂਨੀਅਨ ਦੇ ਆਗੂ ਸਾਥੀਆਂ ਨੂੰ ਗੱਲਬਾਤ ਕਰਨ ਲਈ ਸੱਦਾ ਵੀ ਭੇਜਿਆ ਗਿਐ.. ਤੇ ਗਲਬਾਤ ਹੋਣੀ ਵੀ ਚਾਹੀਦੀ ਐ.. ਪਰ ਅਸੀਂ ਭਰਾਤਰੀ ਜਥੇਬੰਦੀਆਂ ਅਤੇ ਧਾਗਾ ਫੈਕਟਰੀ ਦੀ ਮਜਦੂਰ ਯੂਨੀਅਨ ਵੱਲੋਂ ਸਾਫ ਕਰ ਦੇਣਾ ਚਾਹੁੰਦੇ ਹਾਂ ਕਿ ਮਜਦੂਰਾਂ ਦੀਆਂ ਤਹਿ ਕੀਤੀਆਂ ਹੱਕੀ ਅਤੇ ਜਾਇਜ਼ ਮੰਗਾਂ ਮੰਨੇ ਜਾਣ ਤੇ ਈ ਹੜਤਾਲ ਵਾਪਿਸ ਲਈ ਜਾ ਸਕੇਗੀ। ......"ਸਟੇਜ ਉਤਲੇ ਮਾਇਕ ਮੂਹਰੇ ਖੜ੍ਹਕੇ ਬੋਲ ਰਹੇ ਨਛੱਤਰ ਨੇ ਸਟੇਜ ਦੇ ਸਾਹਮਣੇ ਦੂਰ ਤੱਕ ਬੈਠੇ ਲੋਕਾਂ ਦੇ ਸਮੁੰਦਰ ਵਲੋਂ, ਨਜ਼ਰ ਫੇਰਕੇ, ਗੇਟ ਨਾਲ ਲਮਕ ਰਹੇ ਛਿਤਰਾਂ ਦੇ ਹਾਰ ਵੱਲ ਤੱਕਣ ਦੇ ਨਾਲ-ਨਾਲ, ਹੱਥ ਦਾ ਇਸ਼ਾਰਾ ਕਰਦਿਆਂ ਬੋਲਣਾ ਜਾਰੀ ਰੱਖਿਆ.. " ਔਹ ਛਿਤਰਾਂ ਦਾ ਹਾਰ ਮੇਰੇ ਮਿਹਨਤਕਸ਼ ਲੋਕੋ! ਗੱਲਬਾਤ ਕਰਨ ਜਾ ਰਹੇ ਡੈਪੂਟੇਸ਼ਨ 'ਚ ਸ਼ਾਮਲ ਉਸ ਧਿਰ ਦੇ ਨੁਮਾਇੰਦਿਆਂ ਦੇ ਗਲ 'ਚ ਪਾਇਆ ਜਾਵੇਗਾ, ਜਿਹੜਾ ਮਜਦੂਰਾਂ

ਦੀਆਂ ਅੱਧੀਆਂ-ਪਚੱਧੀਆਂ ਮੰਗਾਂ ਮੰਨ ਜਾਣ ਤੇ ਸਮਝੌਤੇ ਦੀ ਵਕਾਲਤ ਕਰੇਗਾ .....''

ਨਛੱਤਰ ਦੀ ਚੱਲ ਰਹੀ ਗੱਲ ਦੇ ਵਿਚਕਾਰ ਦੀ ਈ ਸਟੇਜ ਮੂਹਰੇ ਬੈਠੇ ਲੋਕਾਂ ਦੇ ਹੜ 'ਚੋਂ ਕਿਸੇ ਨੇ ਨਾਹਰਾ ਗੁੰਜਾਇਆ, "ਜੀਆਂਗੇ ਜਾਂ ਮਰਾਂਗੇ।" ਗੂੰਜੇ ਨਾਹਰੇ ਦੇ ਜਵਾਬ 'ਚ ਲੋਕਾਂ ਦੇ ਸਮੁੰਦਰ ਚੋਂ ਕੰਨਾਂ ਦੇ ਕੀੜੇ-ਕੱਢਣ ਵਾਲੀ ਅਵਾਜ ਦੇ ਨਾਲ ਸਟੇਜ ਤੇ ਖੜੇ ਨਛੱਤਰ ਨੇ ਵੱਟਿਆ ਮੁੱਕਾ ਉਪਰ ਚੁੱਕਿਆ ਆਪਣੀ ਅਵਾਜ ਮਿਲਾਈ "ਹੱਕਾਂ ਦੀ ਰਾਖੀ ਕਰਾਂਗੇ ।" ਇਕ ਨਾਹਰਾ ਹੋਰ ਲੱਗਣ ਬਾਅਦ ਨਛੱਤਰ ਨੇ ਡੈਪੂਟੇਸ਼ਨ 'ਚ ਸ਼ਾਮਲ ਸਤਪਾਲ, ਨਿਹਾਲ, ਸੁੱਖੀ, ਪਿਆਰੇ ਲਾਲ, ਸ਼ਿਵਦੇਵ ਸੰਕਰ ਅਤੇ ਚੰਪਾਬਾਈ ਦੇ ਨਾਵਾਂ ਬਾਰੇ ਇਕੱਠ ਨੂੰ ਜਾਣੂ ਕਰਵਾਇਆ। ਡੈਪੂਟੇਸ਼ਨ ਗੱਲਬਾਤ ਕਰਨ ਲਈ ਧਾਗਾ ਫੈਕਟਰੀ ਅੰਦਰ ਚਲਾ ਗਿਆ। ਨਛੱਤਰ ਨੇ ਕਾਨਫਰੰਸ ਦੀ ਕਾਰਵਾਈ ਜਾਰੀ ਰੱਖਦਿਆਂ ਵੱਖ-ਵੱਖਰੀਆਂ ਜਥੇਬੰਦੀਆਂ ਦੇ ਆਗੂਆਂ ਨੂੰ ਬਲਾਉਣਾ ਸ਼ੁਰੂ ਕੀਤਾ। ਮਜਦੂਰ-ਕਿਸਾਨ ਸਭਾ ਦੇ ਆਗੂ ਹੰਸੇ, ਅਤੇ ਮਾਸਟਰਾਂ ਦੇ ਅ ਗੂ ਮਾਸਟਰ ਗੋਪਾਲ ਦੇ ਬੋਲਣ ਬਾਅਦ ਨਛੱਤਰ ਨੇ ਮਾਇਕ 'ਚ ਬੋਲਦਿਆਂ ਦੱਸਿਆ "...ਹੁਣ ਤੁਹਾਡੇ ਸਾਹਮਣੇ ਇਸਤਰੀ ਸਭਾ ਦੀ ਸਰਗਰਮ ਮੈਂਬਰ ਨਿਰਮਲਾ ਜੀ ਆਪਣੀ ਕਵਿਤਾ ਰੱਖਣਗੇ।"

ਆਪਣਾ ਨਾਂ ਸੁਣਦਿਆਂ ਈ ਨਿਰਮਲਾ, ਬੰਸੋ ਅਤੇ ਕੰਤੋ ਹੋਰਾਂ ਕੋਲੋਂ ਉਠਕੇ ਸਟੇਜ ਵਲੋਂ ਤੁਰੀ ਫਿਕੇ ਗੁਲਾਬੀ ਰੰਗ ਦੀ ਕਮੀਜ ਸਲਵਾਰ ਅਤੇ ਅੰਬਰੀ ਰੰਗ ਦੀ ਚੁੰਨੀ ਨਾਲ ਨਿਰਮਲਾ ਵਾਕਿਆ ਈ ਕਵਿਤਰੀ ਨਜ਼ਰ ਆ ਰਹੀ ਸੀ। ਉਸ ਨੇ ਸਟੇਜ਼ ਤੇ ਪਹੁੰਚਦਿਆਂ, ਮਾਇਕ 'ਚ ਬੋਲਣਾ ਸ਼ੁਰੂ ਕੀਤਾ, "ਕਿਰਤੀ ਭੈਣੋ ਤੇ ਭਰਾਵੋ ! ਮੇਰੀ ਕਵਿਤਾ ਸੁਰਖ ਕਿਰਣਾਂ ਲਈ ਅਤੇ ਗੂੜ੍ਹੇ ਹਨੇਰਿਆਂ ਲਈ ਲਲਕਾਰ ਹੈ..." ਬੋਲਦੀ-ਬੋਲਦੀ ਨਿਰਮਲਾ ਮਾਇਕ ਤੋਂ ਥੋੜੀ ਜਿਹੀ ਪਿਛੇ ਹੋਕੇ ਸੁਰੀਲੀ ਤੇ ਜੋਸ਼ੀਲੀ ਅਵਾਜ਼ 'ਚ ਗਾਉਣ ਲੱਗੀ।

"ਕਿਰਤਾਂ ਦੇ ਵੈਰੀਓ ਵੇ ! ਕਿਰਣਾਂ ਦੇ ਕਾਤਲੋ ਵੇ ।

ਚਾਨਣਾਂ ਨੇ ਜਿੱਤਣਾ ਅਖੀਰ ।"

ਸੁਰੀਲੀ ਅਤੇ ਜੋਸ਼ੀਲੀ ਅਵਾਜ 'ਚ ਨਿਰਮਲਾ ਵਲੋਂ ਗਾਈ ਜਾ ਰਹੀ ਕਵਿਤਾ ਨੇ ਇੱਕ-ਤਰਾਂ ਲੋਕਾਂ ਦੇ ਭਾਰੀ ਇਕੱਠ ਨੂੰ ਕੀਲ਼ ਲਿਆ ਸੀ । ਗਾਈ ਜਾ ਰਹੀ ਨਿਰਮਲਾ ਦੀ ਅਵਾਜ ਤੋਂ ਬਿਨਾਂ ਹੋਰ ਕਿਸੇ ਪਾਸਿਓਂ ਕੋਈ ਅਵਾਜ ਨਹੀਂ ਆ ਰਹੀ ਸੀ । ਕਾਨਫਰੰਸ 'ਚ ਸ਼ਾਮਲ ਲੋਕ ਗਾ ਰਹੀ ਨਿਰਮਲਾ ਵਲ ਪੂਰੀ ਖਿੱਚ ਨਾਲ ਤੱਕੀ ਜਾ ਰਹੇ ਸਨ । ਸਾਮ੍ਹਣੇ ਬੈਠੇ ਲੋਕਾਂ ਅਤੇ ਆਪਣੇ ਆਪ ਤੋਂ ਬੇਖਬਰ ਹੋ ਕੇ ਅਤੇ ਲੋਰ 'ਚ ਗਾ ਰਹੀ ਨਿਰਮਲਾ ਬਸ ਕਵਿਤਾ ਈ ਜਾਪ ਰਹੀ ਸੀ,

"ਥੋੜਿਆਂ ਵੇ ਗੁੰਡਿਆਂ ਦੀ, ਥੋੜਿਆ ਵੇ ਟੋਡੀਆਂ ਦੀ,
ਕਰਨ ਜੁਝਾਰੂ ਪਰਵਾਹ ਨਾ ।

ਨਿਰਮਲਾ ਨੇ ਕਵਿਤਾ ਖੱਤਮ ਹੋਣ ਤੇ ਜਿਉਂਈ ਬੋਲਣਾ ਬੰਦ ਕੀਤਾ ਤਿਉਂਈ ਲੋਕਾਂ ਦੇ ਇਕੱਠ 'ਚੋਂ ਤਾੜੀਆਂ ਦੀ ਖੜ-ਖੜਹਾਟ ਗੂੰਜੀ । ਨਿਰਮਲਾ ਦੇ ਮਾਈਕ ਤੋਂ ਪਾਸੇ ਹੋਣਦੇ ਨਾਲ ਹੀ ਨਛੱਤਰ ਮਾਇਕ ਮੂਹਰੇ ਆਇਆ, ਉਸਨੇ ਦੋ ਨਾਰ੍ਹੇ ਬਲਾਉਣ ਤੋ ਬਾਅਦ ਸੁਰਜੀਤ ਇਸਃ ਸਭਾ ਵੱਲੋਂ ਬਲਾਈ ।ਸੁਰਜੀਤ ਦੀ ਸਪੀਚ ਖਤਮ਼ ਹੋਣਤੇ ਈ ਡੈਪੂਟੇਸ਼ਨ ਧਾਗਾ ਫੈਕਟਰੀ ਤੋਂ ਬਾਹਰ,ਸਟੇਜ ਕੋਲ ਆਇਆ । ਸਾਰਾ ਇਕੱਠ ਪੱਬਾਂ-ਭਾਰ ਹੋ ਕੇ ਡੈਪੂਟੇਸ਼ਨ ਵਲ ਉਤਸਕਤਾ ਨਾਲ ਤੱਕਣ ਲੱਗਾ । ਨਛੱਤਰ ਨੇ ਖ਼ੁਸ਼ੀ ਭਰੇ ਅੰਦਾਜ਼ 'ਚ ਬੋਲਦਿਆਂ ਦੱਸਿਆ, "ਮੇਰਾ ਖਿਆਲ ਐ ਤੁਸੀਂ ਸਾਰੇ ਫੈਸਲਾ ਸੁਨਣ ਲਈ ਉਤਾਵਲੇ ਹੋ..... ਤੇ ਹੁਣ ਮੈਂ ਧਾਗਾ ਫੈਕਟਰੀ ਮਜਦੂਰ ਯੂਨੀਅਨ ਦੇ ਪ੍ਰਧਾਨ ਪਿਆਰੇ ਲਾਲ ਜੀ ਨੂੰਬੇਨਤੀ ਕਰਾਂਗਾ ਕਿ ਉਹ ਪ੍ਰਬੰਧਕੀ ਕਮੇਟੀ ਅਤੇ ਡੈਪੂਟੇਸ਼ਨ ਦਰਮਿਆਨ ਹੋਏ ਫੈਸਲੇ ਬਾਰੇ ਤੁਹਾਨੂੰ ਜਾਣੂ ਕਰਵਾਏ......"

ਡੈਪੂਟੇਸ਼ਨ 'ਚ ਗਏ ਮਜਦੂਰਾਂ 'ਚ ਖੜ੍ਹਾ ਤੀਹਪੈਂਤੀ ਸਾਲ ਦਾ ਪਿਆਰਾ ਲਾਲ ਸਟੇਜ ਤੇ ਗਿਆ । ਉਸ ਨੇ ਆਪਣੇ ਇਕ ਹੱਥ ਨਾਲ ਸੇਵ ਕੀਤੇ ਮੂੰਹ ਦੀ ਠੋਡੀ ਨੂੰ ਸੁਭਾਵਿਕ ਖੁਰਕਦਿਆਂ ਅਤੇ ਦੂਸਰਾ ਹੱਥ ਮਾਇਕ ਸਟੈਂਡ ਨੂੰ

ਪਾਉਂਦਿਆਂ ਹਸਾਉਣੇ ਅੰਦਾਜ 'ਚ ਬੋਲਣਾ ਸ਼ੁਰੂ ਕੀਤਾ "ਪਹਿਲੀ ਗੱਲ ਤਾਂ ਇਹ ਐ ਸਾਥੀਓ ! ਅਸੀਂ ਛਿੱਤਰਾਂ ਦੇ ਹਾਰ ਤੋਂ ਬਚ ਗਏ। ਦੂਸਰੀ ਗੱਲ ਪ੍ਰਬੰਧਕੀ-ਕਮੇਟੀ ਨੇ ਸਾਰੀਆਂ ਮੰਗਾਂ ਮੰਨ ਲਈਆਂ ਨੇ... "ਪਿਆਰੇ ਲਾਲ ਨੇ ਹਸਾਉਣੇ ਅੰਦਾਜ ਤੋਂ ਗੰਭੀਰ ਅੰਦਾਜ 'ਚ ਬੋਲਣਾ ਸ਼ੁਰੂ ਕੀਤਾ। " ਮੰਗਾਂ ਮੰਨੀਆਂ ਜਾਣ ਦੀ ਵਧਾਈ ਦੇਣ ਦੇ ਨਾਲ-ਨਾਲ ਮੈਂ ਇੱਕ ਗੱਲ ਜਰੂਰ ਕਹੂੰਗਾ ਸਾਥੀਓ ! ਅਸੀਂ ਅਜਾਦ ਭਾਰਤ ਦੇ ਸ਼ਹਿਰੀ ਹਾਂ। ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਅੱਜ ਖਤਰਾ ਹੈ। ਅਮਨ ਕਨੂੰਨ ਦੀ ਸਥਿਤੀ ਨੂੰ ਧਿਆਨ 'ਚ ਰੱਖਦਿਆਂ ਸਾਨੂੰ ਜੋਸ਼ ਦੇ ਨਾਲ ਹੋਸ਼ ਤੋਂ ਕੰਮ ਲੈਣਾ ਚਾਹੀਦੈ। ਮਸਲੇ ਗਲ-ਬਾਤ ਰਾਹੀਂ ਨਜਿੱਠਣ ਦਾ ਰਾਹ ਅਪਣਾਉਣਾ ਚਾਹੀਦੈ...... "ਪਿਆਰੇ ਲਾਲ ਦੀ ਚੱਲਦੀ ਗੱਲ ਤੇ ਲੋਕਾਂ 'ਚ ਘੁੱਸਰ-ਮੁੱਸਰ ਜਿਹੀ ਹੋਈ। ਕਿਸੇ ਨੇ ਲੋਕਾਂ ਦੇ ਇਕੱਠ ਚੋਂ ਨਾਹਰਾ ਗੂੰਜਾਇਆ "ਹੱਕਾਂ ਲਈ ਮਜਦੂਰਾਂ ਕੋਲ .."

ਦ੍ਰਿੜ ਖਾੜਕੂ ਲੰਬੇ ਘੋਲ ..."

"ਨਾ ਹਿੰਦੂ ਰਾਜ ਨਾ ਖਾਲਿਸਤਾਨ ......."

"ਰਾਜ ਕਰੂ ਮਜਦੂਰ ਕਿਸਾਨ ...."

ਗੜਗੂੰਜਾਂ ਪਾਉਂਦੇ ਨਾਹਰਿਆਂ ਨੇ ਪਿਆਰਾ ਲਾਲ ਦੀ ਗੱਲ ਵਿੱਚੇ ਰੋਲ ਦਿੱਤੀ ਉਹ ਜਲਦੀ-ਜਲਦੀ ਆਪਣੀ ਗੱਲ ਖਤਮ ਕਰਕੇ ਸਟੇਜ ਤੋਂ ਉਤਰਿਆ। ਨਛੱਤਰ ਸਾਰਿਆਂ ਦਾ ਧੰਨਵਾਦ ਕਰਨ ਦੇ ਮਨੋਰਥ ਨਾਲ ਬੋਲਣ ਲੱਗਾ।

"ਬਹਾਦਰ ਮਜਦੂਰ, ਕਿਸਾਨੋ ! ਮੁਲਾਜਮ, ਭੈਣੋ ਤੇ ਭਰਾਵੋ ! ਸਾਡੀ ਅੱਜ ਦੀ ਕਾਨਫਰੰਸ ਨੇ ਸਾਬਤ ਕਰ ਦਿੱਤਾ ਹੈ ਕਿ ਧਰਮਾਂ, ਫਿਰਕਿਆਂ, ਜਾਤਾਂ, ਅਤੇ ਨਸਲਾਂ ਆਦਿ ਤੋਂ ਉਚਾ ਉਠ ਕੇ ਜਮਾਤੀ ਤੌਰ ਤੇ ਜਥੇਬੰਦ ਹੋਏ ਲੋਕਾਂ ਦੀ ਏਕਤਾ ਅਤੇ ਉਹਨਾਂ ਦੇ ਸੰਘਰਸ਼ਾਂ 'ਚ ਕਿੰਨਾ ਬਲ ਹੁੰਦਾ ਹੈ। ਤੁਸੀਂ ਭਲੀ-ਭਾਂਤ ਹੀ ਜਾਣਦੇ ਹੋ ਕਿ ਆਪਣੀ ਅੱਜ ਦੀ ਕਾਨਫਰੰਸ 'ਚ ਵੱਖੋ-ਵੱਖ ਫਿਰਕਿਆਂ, ਧਰਮਾਂ, ਜਾਤਾਂ ਨਾਲ ਸਬੰਧਤ ਲੋਕ ਨੇ। ਇਸ ਲਈ ਅਸੀਂ ਦੇਸ਼ ਦੀ ਏਕਤਾ-ਅਖੰਡਤਾ ਨਾਲੋਂ ਦੁਨੀਆਂ ਭਰ ਦੇ ਮਿਹਨਤਕਸ਼ਾਂ ਦੀ ਏਕਤਾ

ਅਖੰਡਤਾ ਨੂੰ ਬਣਾਉਣਾ ਹੈ। ਜਿਸ ਦੀ ਸੇਧ 'ਚ ਚੱਲਕੇ ਅੱਜ ਲੰਮੇ ਸੰਘਰਸ਼ ਦੇ ਦਬਾਅ ਰਾਹੀਂ ਆਪਣੀਆਂ ਮੰਗਾਂ ਮਨਾ ਸਕੇ ਹਾਂ ਅਤੇ ਭਵਿੱਖ 'ਚ ਮੁੱਕਤੀ ਪ੍ਰਾਪਤ ਕਰ ਸਕਦੇ ਹਾਂ..... ਅੰਤ 'ਚ ਦੋਸਤੋ ! ਮੈਂ ਤੁਹਾਡਾ ਸਾਰਿਆਂ ਦਾ ਧੰਨਵਾਦ ਕਰਦਾ ਹੋਇਆ ਧਾਗਾ ਫੈਕਟਰੀ ਦੇ ਮਜਦੂਰ ਸਾਥੀਆਂ ਨੂੰ ਚਿਤਾਵਨੀ ਦਿੰਦਾ ਹਾਂ ਕਿ ਤੁਸੀਂ ਅਵੇਸਲੇ ਨਾ ਹੋਣਾ ਜਥੇਬੰਦੀ ਅਤੇ ਸੰਘਰਸ਼ ਨੂੰ ਨਾ ਭੁੱਲਣਾ। ਕਿਉਂਕਿ ਲੁਟੇਰੀਆਂ ਜਮਾਤਾਂ ਥੁੱਕ ਕੇ ਚੱਟਣ 'ਚ ਕੋਈ ਹਿਚਕਚਾਹਟ ਨਹੀਂ ਕਰਨਗੀਆਂ। ਜੇ ਤੁਸੀਂ ਜਾਗਦੇ ਰਹੋਗੇ ਤਾਂ ਆਪਾਂ ਮੰਨੀਆਂ ਮੰਗਾਂ ਲਾਗੂ ਕਰਵਾਅ ਸਕਦੇ ਹਾਂ.... । ਇਸ ਚਿਤਾਵਨੀ ਦੇ ਨਾਲ ਈ ਮੈਂ ਦੁਵਾਰਾ ਫੇਰ ਸਾਰਿਆਂ ਦਾ ਧੰਨਵਾਦ ਕਰਦਾ ਹਾਂ......।"

## ਅਠਾਈ

"ਹੈਂ, ਔਹ ਬੰਦਾ ਜਾ ਕੀ ਪਿਐ ?" ਗੁਰਪੁਰੇ ਦੀ ਫਿਰਨੀਂ ਤੇ ਡਿੱਗਿਆ ਪਿਆ ਬੰਦਾ, ਚੰਨ-ਚਾਨਣੀਂ ਰਾਤ ਕਾਰਨ, ਅੱਠ-ਨੌਂ ਕਰਮਾਂ ਦੀ ਵਿੱਥ ਤੋਂ ਈ, ਸਾਈਕਲ ਦੇ ਡੰਡੇ 'ਤੇ ਬੈਠੇ ਸਤਪਾਲ ਨੂੰ ਦਿਸਿਆ। ਸਤਪਾਲ ਦੇ ਸਿਰ ਤੋਂ ਮੂੰਹ ਪਰਾਂ ਨੂੰ ਕਰਕੇ ਤੱਕਦੇ ਨਛੱਤਰ ਨੇ ਆਖਿਆ, "ਹਾਂ ! ਲੱਗਦਾ ਤਾਂ ਬੰਦਾ ਹੀ ਐ "

ਨਛੱਤਰ ਨੇ ਪਹਿਲਾਂ ਨਾਲੋਂ ਪੈਡਲ ਥੋੜ੍ਹੇ ਤੇਜ ਮਾਰਦਿਆਂ, ਸਾਈਕਲ ਡਿੱਗੇ ਪਏ ਬੰਦੇ ਬਰਾਬਰ ਕਰ, ਸਾਈਕਲ ਨੂੰ ਬਰੇਕ ਮਾਰੇ ! ਨਛੱਤਰ ਦੇ ਸਾਈਕਲ ਤੋਂ ਹੇਠਾਂ ਉੱਤਰਨ ਬਾਅਦ, ਡੰਡੇ ਤੋਂ ਹੇਠਾਂ ਉੱਤਰ ਦੇ ਸਤਪਾਲ ਨੇ ਕਿਹਾ,

..."ਹੈ ਤਾਂ ਬੰਦਾ; ਕਿਤੇ ਆਪਣੇ ਜੁਮੇਂ ਈ ਨਾਂ ਕੋਈ ਅਲਜ਼ਾਮ ਪੈਜੇ !

..."ਅਲਜ਼ਾਮ ਤੋਂ ਡਰ ਕੇ, ਆਪਾਂ ਨੂੰ ਡਿੱਗੇ ਪਏ ਲਾਵਾਰਸ ਬੰਦੇ ਦੇ ਕੋਲ ਦੀ ਚੁੱਪਚਾਪ . ਕੰਨੀ ਕਤਰਾਅ ਕਿ ਨਹੀਂ ਲੰਘਣਾ ਚਾਹੀਦਾ ਸਤਪਾਲ ! ਬੰਦਾ, ਬੰਦੇ ਦੀ ਦਾਰੂ ਹੁੰਦੈ ..." ਸਾਈਕਲ ਨੂੰ ਸਟੈਂਡ ਲਾ ਕੇ ਖੜਾ ਕਰਦਾ

ਨਛੱਤਰ ਆਪਣੀ ਅਧੂਰੀ ਗੱਲ ਪੂਰੀ ਕਰਦਾ ਬੋਲਿਆ .. "......ਹੋ ਸਕਦੈ, ਆਪਾਂ ਏਸ ਵਿਚਾਰੇ ਲਈ ਸਾਜ਼ਗਾਰ ਹੋ ਸਕੀਏ।"

ਉਹ ਦੋਵੇਂ ਡਿੱਗੇ ਪਏ ਬੰਦੇ ਕੋਲ ਗਏ। ਡਿੱਗੇ ਪਏ ਬੰਦੇ ਦੇ ਖੁਲ੍ਹੇ ਮੂੰਹ ਅਤੇ ਖੜ੍ਹੀ ਅੱਖ ਵਲ ਗੌਰ ਨਾਲ ਤੱਕਦੇ ਨਛੱਤਰ ਦਾ ਮਨ ਭਰ ਆਇਆ। ਉਹ ਭਰੇ ਮਨ ਨਾਲ ਬੋਲਿਆ,

"ਏਹ ਤਾਂ ਚਾਚਾ ਕਰਤਾਰਾ ਮਰਿਆ ਪਿਐ ਸਤਪਾਲ !"

"ਮਰਿਆ ਪਿਆ, ਜਾਂ ਕਿਸੇ ਨੇ ਮਾਰਕੇ ਸਿੱਟਿਆ ਹੋਇਆ ?" ਸਤਪਾਲ ਦੇ ਚਿਹਰੇ 'ਤੇ ਦੁੱਖ ਅਤੇ ਚਿੰਤਾ ਉਭੱਰ ਆਈ ਸੀ। ਨਛੱਤਰ, ਉਸ ਦੇ ਸਵਾਲ ਦੇ ਜਵਾਬ 'ਚ ਬੋਲਿਆ,

-"ਦਾਹੜੀ ਵਾਲੇ ਬਾਣੀਏ ਕਿਆਂ ਨੇ ਮਾਰ ਕੇ ਸਿੱਟਿਐ ਏਹਨੂੰ, ਜਿਹੜੇ ਕੰਜਰਾਂ ਨੇ ਪਹਿਲਾਂ ਸ਼ਰਾਬੀ-ਕਬਾਬੀ ਬਣਾਇਆ। ਫਿਰ ਬਾਅਦ 'ਚ ਮੈਨਡਰੇ-ਕਸ ਦੀਆਂ ਗੋਲੀਆਂ ਦੀ ਧੁਤ ਪਾਈ।"

-"ਮੈਨੂੰ ਤਾਂ ਆਪ, ਮੌਤ ਮੈਨਡਰਿਕਸ ਦੀਆਂ ਬਹੁਤੀਆਂ ਗੋਲੀਆਂ ਖਾਣ ਨਾਲ ਹੋਈ ਲੱਗਦੀ ਐ।"

"ਬਹੁਤੀਆਂ ਗੋਲੀਆਂ ਖਾਣ ਨਾਲ ਹੀ ਮੌਤ ਹੋਈ ਐ......" ਉਸ ਦੇ ਸਵਾਲ ਦਾ ਜਵਾਬ ਦੇ, ਨਛੱਤਰ ਨੇ ਉਸ ਨੂੰ ਕਾਹਲੀ ਨਾਲ ਆਖਿਆ— "...ਮੈਂ ਤਾਂ ਏਥੇ ਲਾਸ਼ ਕੋਲ ਰਹਿਨਾਂ। ਤੂੰ ਸਾਈਕਲ ਚੁੱਕ ਅਤੇ ਆਪਣੇ ਘਰ ਬੇਬੇ ਕੋਲ ਜਾਹ। ਉਸ ਨੂੰ ਜਾ ਕੇ ਚਾਚੇ ਦੀ ਮੌਤ ਬਾਰੇ ਦੱਸ । ਬੇਬੇ ਅਗਾਹਾਂ ਚਾਚੀ ਦਿਆਲੋ ਨੂੰ ਖਬਰ ਪਹੁੰਚਾ ਦਿਉ।" ਨਛੱਤਰ ਦੀ ਪੂਰੀ ਗੱਲ ਸੁਨਣ-ਸਾਰ ਸਤਪਾਲ ਸਾਈਕਲ ਰੋੜ, ਉਸ 'ਤੇ ਚੜ੍ਹਿਆ। ਉਹ, ਕਰਤਾਰ ਦੀ ਲਾਸ਼ ਤੋਂ ਦੋ ਕੁ ਕਰਮਾਂ ਪਾਸੇ ਨੂੰ ਹੋ ਕੇ ਬੈਠਾ। ਬੈਠਾ-ਬੈਠਾ ਉਹ ਸੋਚੀਂ ਪੈ ਗਿਆ,

-ਵਿਚਾਰਾ ਚਾਚਾ ਕਰਤਾਰਾ ਵੀ ਚੱਲ ਵੱਸਿਆ। ਚਾਚੇ ਕਰਤਾਰੇ ਦੀ ਮੌਤ ਦਾ ਬੂਟੇ ਨੂੰ ਕੀ ਪਤਾ ਹੋਣੈ। ਉਸ ਦੀਆਂ ਅੱਖਾਂ ਉਤੇ ਤਾਂ ਹੁਣ ਫਿਰਕੂ

ਅਤੇ ਧਰਮ ਦੀ ਅਜਿਹੀ ਕਾਲੀ ਪੱਟੀ ਬੱਝੀ ਹੋਈ ਐ, ਜਿਹੜੀ ਉਸ ਨੂੰ ਆਪਣਿਆਂ ਅਤੇ ਬੇਗਾਨਿਆਂ ਦੀ ਪਛਾਣ ਨਹੀਂ ਹੋਣ ਦਿੰਦੀ । ਉਸਨੂੰ ਤਾਂ ਅੱਜ ਉਹੀ ਬੁੱਚੜ ਆਪਣੇ ਨਜ਼ਰ ਆ ਰਹੇ ਐ, ਜਿਹੜਿਆਂ ਨੇ ਬੂਟੇ ਕਿ ਪ੍ਰੀਵਾਰ ਵਰਗੇ ਪ੍ਰੀਵਾਰਾਂ ਦੀ ਜਿੰਦਗੀ ਨਰਕ ਬਣਾਈ ਹੋਈ ਐ, ਜਿਹੜੇ ਬੁੱਕਣ ਅਤੇ ਕਰਤਾਰੇ ਵਰਗਿਆਂ ਨੂੰ ਕੁੱਤੇ ਦੀ ਮੌਤ ਮਾਰਨ ਤੇ ਤੁਲੇ ਹੋਏ ਐ...।

ਅਜਿਹੀਆਂ ਸੋਚਾਂ 'ਚ ਨਛੱਤਰ ਤਕਰੀਬਨ ਵੀਹ-ਪੰਝੀ ਮਿੰਟ ਗੋਤੇ ਖਾਂਦਾਂ ਰਿਹਾ । ਉਹ ਇਹਨਾਂ ਸੋਚਾਂ 'ਚੋਂ, ਉਦੋਂ ਹੀ ਬਾਹਰ ਆਇਆ, ਜਦ ਸਤਪਾਲ, ਦਿਆਲੋ, ਪ੍ਰਕਾਸ਼ ਅਤੇ ਪ੍ਰੇਮੀਂ ਨੂੰ ਉਥੇ ਲੈ ਕੇ ਆਇਆ । ਉਹਨਾਂ ਨੇ ਕਰਤਾਰੇ ਦੀ ਮੁਰਦਾ ਲਾਸ਼ ਨੂੰ ਘਰ ਲਿਜਾਣਾ ਠੀਕ ਨਾ ਸਮਝਿਆ । ਕੁਝ ਸਮਾਂ ਉਥੇ ਠਹਿਰਣ ਬਾਅਦ ਪ੍ਰੇਮੀਂ ਅਤੇ ਦਿਆਲੋ ਰੋਂਦੀਆਂ-ਕੁਰਲਾਉਂ-ਦੀਆਂ ਘਰ ਪਰਤ ਆਈਆਂ । ਪ੍ਰਕਾਸ਼, ਨਛੱਤਰ, ਸਤਪਾਲ ਸਾਰੀ ਰਾਤ ਲਾਸ਼ ਦੇ ਸਰ੍ਹਾਣੇ ਬੈਠੇ ਰਹੇ । ਸੂਰਜ ਚੜ੍ਹਨ ਤੋਂ ਬਾਅਦ ਉਹਨਾਂ ਨੇ ਪੰਚਾਇਤ ਦੀ ਹਾਜਰੀ 'ਚ ਕਰਤਾਰੇ ਦਾ ਸੰਸਕਾਰ ਕੀਤਾ । ਕੁਝ ਸਮਾਂ ਦਿਆਲੋ ਕੋਲ ਬੈਠਣ ਬਾਅਦ ਉਹ ਆਪਣੇ ਘਰ ਆਏ । ਨਛੱਤਰ ਨੇ, ਪ੍ਰੇਮੀਂ ਨੂੰ ਮੂਰਤੀ ਦਾ ਵਿਆਹ ਸਤਪਾਲ ਨਾਲ ਕਰਨ ਦੀ ਰਾਇ ਦਿੱਤੀ । ਉਸਦੀ ਇਹ ਰਾਇ ਸੁਣਦੀ ਮੂਰਤੀ ਤਾਂ ਸ਼ਰਮਾ ਕੇ ਨੀਵੀਂ ਪਾ ਗਈ । ਪਰ ਪ੍ਰੇਮੀਂ ਮਨ ਈ ਮਨ 'ਚ ਚਾਅ ਜਿਹੇ ਨਾਲ ਭਰੀ । ਉਹ ਕੁਝ ਸਮਾਂ ਪ੍ਰੇਮੀਂ ਹੋਰਾਂ ਕੋਲ ਠਹਿਰਨ ਪਿੱਛੋਂ ਸ਼ਹਿਰ ਨੂੰ ਚਲੇ ਗਏ । ਸ਼ਹਿਰ 'ਚ ਪਾਰਟੀ ਦਾ ਵਧੇਰੇ ਕੰਮ ਹੋਣ ਕਾਰਨ, ਉਹਨਾਂ ਤੋਂ ਕਰਤਾਰੇ ਦੇ ਭੋਗ ਤੇ ਵੀ ਨਾ ਆਇਆ ਗਿਆ । ਪਾਲ, ਬੰਨਸੋ, ਨਿਰਪਾਲ ਅਤੇ ਕੰਤੋ ਹੋਰੀਂ ਭੋਗ ਤੇ ਆਏ ਸਨ । ਉਹ ਭੋਗ ਪੈਣ ਬਾਅਦ ਈ ਪ੍ਰੇਮੀਂ ਨੂੰ ਮਿਲਕੇ ਆਪੋ-ਆਪਣੇ ਪਿੰਡਾਂ ਨੂੰ ਤੁਰ ਗਏ ਸਨ । ਪ੍ਰੇਮੀਂ ਅਤੇ ਮੂਰਤੀ ਆਪਣੇ ਘਰ ਦੇ ਵਿਹੜੇ 'ਚ ਡਹੇ ਮੰਜਿਆਂ ਤੇ ਬੈਠੀਆਂ ਵੱਡੀ ਰਾਤ ਤੱਕ ਸਤਪਾਲ ਬਾਰੇ ਗੱਲਾਂ ਕਰਦੀਆਂ ਰਹੀਆਂ । ਫਿਰ ਉਹ

ਆਪੋ-ਆਪਣੇ ਮੰਜਿਆਂ ਤੇ ਲਿਟੀਆਂ। ਉਹਨਾਂ ਨੂੰ ਲਿਟੀਆਂ ਨੂੰ ਕੁਝ ਮਿੰਟ ਹੀ ਹੋਏ ਸਨ ਕਿ ਇਨੇ ਨੂੰ ਬੀਹੀ ਵਾਲੇ ਬੂਹੇ ਦੇ ਤਖਤੇ ਖੜਕੇ। ਤਖਤਿਆਂ ਦਾ ਖੜਕਾ ਸੁਣ, ਉਹਨਾਂ ਨੇ ਆਪਣੀ-ਆਪਣੀ ਥਾਂ ਕੰਨ ਖੜ੍ਹੇ ਕੀਤੇ, "ਕੌਣ ਐਂ ਤੂੰ ! ਐਸ ਵੇਲੇ ਤਖਤੇ ਖੜਕਾ ਰਿਹੈਂ ?" ਆਪਣੇ ਮੰਜੇ ਤੋਂ ਉਠਕੇ ਬੈਠੀ ਪ੍ਰੀਮੀਂ ਦੀ ਕਰੱਖਤ ਆਵਾਜ ਦੇ ਜਵਾਬ 'ਚ ਬੀਹੀ 'ਚੋਂ ਹਲੀਮੀ ਭਰੀ ਮੱਧਮ-ਸੁਰ ਵਾਲੀ ਆਵਾਜ਼ ਆਈ, "ਬੂਟਾ ਐ ਤਾਈ।" ਬੂਟੇ ਦਾ ਨਾਂ ਸੁਣਦਿਆਂ ਈ ਉਹਨਾਂ ਦੋਵਾਂ, ਮਾ-ਧੀ ਦੇ ਮਨ ਖੁਸ਼ੀ ਨਾਲ ਉਛਲੇ। ਉਹਨਾਂ ਨੂੰ ਆਸ ਨਹੀਂ ਸੀ ਕਿ ਬੂਟਾ ਇਉਂ ਚਾਣ-ਚੱਕ ਆ ਜਾਵੇਗਾ। ਉਹ ਤਾਂ ਬੂਟੇ ਦੇ ਆਉਣ ਦੀ ਆਸ ਮੁਕਾ ਚੁੱਕੀਆਂ ਸਨ। ਕਿਉਂਕਿ ਉਹਨਾਂ ਨੇ ਗੁਰਪੁਰੇ 'ਚ ਉਡਦੀਆਂ ਜਿਹੀਆਂ ਅਫਵਾਹਾਂ ਸੁਣੀਆਂ ਸਨ, ਕਿ ਬੂਟਾ ਫਲਾਨੇ ਥਾਂ ਪੁਲੀਸ ਮੁਕਾਬਲੇ 'ਚ ਮਾਰਿਆ ਗਿਆ। ਜਾਂ ਬੂਟਾ ਫਲਾਨੇ ਥਾਂ ਤੋਂ ਪੁਲੀਸ ਨੇ ਗਿਰਫਤਾਰ ਕਰ ਲਿਆ। ਮੰਜੇ ਤੋਂ ਹੇਠਾਂ ਉਤਰਦੀ ਪ੍ਰੀਮੀਂ ਨੇ ਆਵਾਜ ਦਿਤੀ, "ਬੂਹਾ ਖੋਲਦੀ ਆਂ ਪੁੱਤ !"

ਪ੍ਰੀਮੀਂ ਦੇ ਬੂਹਾ ਖ਼ੋਲ੍ਹਣ ਤੇ ਬੂਟਾ ਬੂਹੇ ਤੋਂ ਅੰਦਰ ਹੋਇਆ। ਬੂਟੇ ਦੀ ਲੰਮੀ ਦਾਹੜੀ ਛਾਤੀ ਤੱਕ ਫੈਲੀ ਹੋਈ ਸੀ। ਮੋਟੇ ਵਾਲਾਂ ਵਾਲੀਆਂ ਮੁੱਛਾਂ ਹੇਠ ਨੂੰ ਡਿਗੀਆਂ ਸਨ। ਉਸ ਦੀਆਂ ਬਿੱਲੀਆਂ ਅੱਖਾਂ ਅੰਦਰ ਅੰਤਾਂ ਦੀ ਉਦਾਸੀ ਸੀ। ਉਸਦਾ ਚਿਹਰਾ ਬੁਝਿਆ-ਬੁਝਿਆ ਜਾਪ ਰਿਹਾ ਸੀ। ਸਿਰ ਉੱਤਲੀ ਕਾਲੀ ਪੱਗ ਪਹਿਲਾਂ ਦੀ ਤਰ੍ਹਾਂ ਚਿਣ ਕੇ ਨਹੀਂ ਬੰਨੀ ਹੋਈ ਸੀ। ਭੀੜੀ ਮੂਹਰੀ ਅਤੇ ਖੁਲ੍ਹੀ ਝੋਲੀ ਵਾਲੇ ਪਜਾਮੇ ਅਤੇ ਗੋਡਿਆਂ ਤੋਂ ਨੀਵੀਂ ਕਮੀਜ ਮੈਲ ਨਾਲ ਭਰੀ ਹੋਈ ਸੀ। ਮੂਰਤੀ ਦੀ ਸਤਿ ਸ੍ਰੀ ਅਕਾਲ ਦਾ ਜਵਾਬ ਅਤੇ ਮੂਰਤੀ ਦੇ ਸਿਰ ਉਤੋਂ ਦੀ ਅਪਣੱਤ ਨਾਲ ਹੱਥ ਫੇਰ ਬੂਟਾ,ਪ੍ਰੀਮੀਂ ਦੇ ਪੈਰਾਂ'ਚ ਇਕ ਤਰ੍ਹਾਂ ਢੇਰੀ ਹੋਇਆ। ਇਉਂ ਢੇਰੀ ਹੋਏ ਬੂਟੇ ਨੂੰ ਆਪਣੀਆਂ ਬਾਂਹਵਾਂ ਦੀ ਬੁਕਲ 'ਚ ਲੈ ਕੇ ਖੜ੍ਹਾ ਕਰਦੀ ਪ੍ਰੀਮੀਂ ਭਰੇ ਮਨ ਨਾਲ ਬੋਲੀ, "ਦਿਲ ਰੱਖ ਪੁੱਤ ! ਜੋ ਹੋਣਾ ਸੀ ਸੋ ਹੋ ਗਿਐ। ਹੁਣ ਵਿਚਾਰੇ ਕਰਤਾਰੇ ਨੇ ਮੁੜ ਇਸ ਜਹਾਨ 'ਚ ਨਹੀਂ ਆਉਣਾ।"

"ਦਿਲ ਰੱਖ ਪੁੱਤ ! ਤੂੰ ! ਮੈਂ ਭਲਕੇ ਈ ਤੇਰੀ ਚਿੱਠੀ ਨਛੱਤਰ ਹੋਰਾਂ ਨੂੰ ਪੁਚਾ ਦਿਆਂਗੀ।" ਪ੍ਰੀਮੀਂ, ਬੂਟੇ ਦੀਆਂ ਅੱਖਾਂ 'ਚੋਂ ਕਿਰਦੇ ਅੱਥਰੂ ਆਪਣੀ ਚੁੰਨੀ ਦੇ ਲੜ ਨਾਲ ਪੂੰਝਦੀ ਬੂਟੇ ਨੂੰ ਦਿਲਾਸਾ ਦਿੰਦੀ ਰਹੀ। ਇੰਨੇ ਨੂੰ ਮੂਰਤੀ ਚਾਹ ਦਾ ਗਿਲਾਸ ਲੈ ਆਈ। ਕਾਹਲੀ-ਕਾਹਲੀ ਬੂਟੇ ਨੇ ਚਾਹ ਪੀਤੀ। ਫਿਰ ਉਸਨੇ ਮੋਹ ਨਾਲ ਮੂਰਤੀ ਦੇ ਸਿਰ ਉੱਤੋਂ ਦੀ ਹੱਥ ਫੇਰਿਆ। ਪ੍ਰੀਮੀਂ ਦੇ ਪੈਰ ਛੂਹੇ। ਬੂਟੇ ਦਾ ਸਿਰ ਪਲੋਸਦੀ ਪ੍ਰੀਮੀਂ ਦੀਆਂ ਅੱਖਾਂ 'ਚੋਂ ਵੀ ਅੱਥਰੂ ਡਲ੍ਹਕੇ।

ਬੂਟਾ ਬੀਹੀ ਵਾਲਾ ਬੂਹਾ ਲੰਘ, ਚੰਨ-ਚਾਨਣੀ ਰਾਤ 'ਚ ਚਕਮੇਂ ਪੈਰੀਂ ਹੋਇਆ। ਬੂਹੇ 'ਚ ਖੜ੍ਹੀ ਪ੍ਰੀਮੀਂ ਅਤੇ ਮੂਰਤੀ ਹੋਰਾਂ ਨੂੰ ਇਉਂ ਪ੍ਰਤੀਤ ਹੋਣ ਲੱਗਾ, ਜਿਵੇਂ ਬੂਟਾ ਸੁਪਨੇ 'ਚ ਆਇਆ ਹੋਵੇ ਅਤੇ ਸੁਪਨੇ 'ਚ ਈ ਚਲਾ ਗਿਆ ਹੋਵੇ।

## ਉਨੱਤੀ

ਬੂਟਾ ਜਿਸ ਰਾਤ ਚਿੱਠੀ ਫੜਾ ਕੇ ਗਿਆ, ਉਸ ਰਾਤ ਤੋਂ ਅਗਲੀ ਸਵੇਰ ਈ ਪ੍ਰੀਮੀਂ ਆਪ ਸ਼ਹਿਰ ਜਾ ਕੇ ਨਛੱਤਰ ਨੂੰ ਚਿੱਠੀ ਫੜਾ ਆਈ। ਚਿੱਠੀ ਪੜ੍ਹਦੇ ਨਛੱਤਰ ਦੇ ਦਾਹੜੀ-ਮੁੱਛਾਂ ਨਾਲ ਭਰੇ ਗੋਰੇ ਮੂੰਹ ਉਪਰ ਅਤੇ ਮੋਟੀਆਂ ਮੋਟੀਆਂ ਅੱਖਾਂ 'ਚ ਦੁਖਾਂਤਕ ਸੰਜੀਦਗੀ ਉਤਰ ਆਈ ਸੀ। ਚਿੱਠੀ ਮਿਲਣ ਤੋਂ ਦੂਸਰੇ ਦਿਨ ਸਾਥੀ ਜਦ ਆਇਆ ਤਾਂ ਉਸ ਨੇ ਉਸ ਨੂੰ ਚਿੱਠੀ ਫੜਾਉਣ ਦੇ ਨਾਲ-ਨਾਲ ਆਪਣੀ ਨਿੱਜੀ ਰਾਇ ਵੀ ਪ੍ਰਗਟਾਈ,

"ਬੂਟਾ ਵਾਪਿਸ ਮੁੜ ਸਕਦੈ ਸਾਥੀ ! ਆਪਾਂ ਨੂੰ ਉਹਨੂੰ ਲੱਭ ਕੇ ਉਸ ਨਾਲ ਗੱਲ ਜਰੂਰ ਕਰਨੀ ਚਾਹੀਦੀ ਐ..."

"ਤੇਰਾ ਸੁਝਾਅ ਬਿਲਕੁਲ ਦਰੁਸਤ ਐ ਸਾਥੀ ! ਬਾਕੀ ਪਾਰਟੀ ਦੀ ਸੂਬਾ ਕਮੇਟੀ ਦਾ ਜੋ ਫੈਸਲਾ ਹੋਊ, ਚੱਲਣਾ ਆਪਾਂ ਨੂੰ ਉਸੇ ਮੁਤਾਬਕ ਪਊ।'

"ਕਿਤੇ ਸੂਬਾ ਕਮੇਟੀ ਦੀ ਮੀਟਿੰਗ ਕਰਦੇ-ਕਰਦੇ ਆਪਾਂ ਬੂਟੇ ਨੂੰ ਹੱਥੋਂ ਨਾ ਗੁਆ ਬੈਠੀਏ..?"

ਨਛੱਤਰ ਦਾ ਮਨ ਬੂਟੇ ਨਾਲ ਤਾਲ-ਮੇਲ ਬਣਾਉਣ ਲਈ ਬੇਹੱਦ ਉਤਾਵਲਾ ਸੀ। ਸਾਥੀ ਨੇ ਉਸਨੂੰ ਜ਼ਲਦੀ ਸਟੇਟ ਕਮੇਟੀ ਦੀ ਹੋ ਰਹੀ ਮੀਟਿੰਗ ਬਾਰੇ ਦੱਸਿਆ। ਮੀਟਿੰਗ ਵਾਲੇ ਦਿਨ ਸਾਥੀ ਸਵੱਖਤੇ ਜਗਵੰਤ ਦੇ ਘਰ ਪਹੁੰਚਿਆ। ਉਸ ਦੇ ਸਵੱਖਤੇ ਪਹੁੰਚਣ ਦਾ ਕਾਰਨ, ਜਗਵੰਤ ਨੂੰ ਆਪਣੇ ਘਰ ਸਟੇਟ ਕਮੇਟੀ ਦੀ ਰੱਖੀ ਹੋਈ ਮੀਟਿੰਗ ਦਾ ਪਤਾ ਨਹੀਂ ਸੀ..।

ਸਾਥੀ ਜਦ ਜਗਵੰਤ ਦੇ ਘਰ ਪਹੁੰਚਿਆ ਸੀ, ਉਦੋਂ ਉਹ ਆਪਣੇ ਘਰ ਦੇ ਵਿਹੜੇ 'ਚ ਡਹੇ ਮੰਜੇ 'ਤੇ ਟੇਢਾ ਪਿਆ, ਸ਼ਹੀਦ ਲਾਭ ਸਿੰਘ ਐਕਸ਼ਨ ਕਮੇਟੀ ਦਾ ਪੋਸਟਰ ਪੜ੍ਹ ਰਿਹਾ ਸੀ। ਸਾਥੀ ਦੇ ਆਉਣ ਦਾ ਪਤਾ ਲੱਗਦਿਆਂ ਈ, ਉਹ ਆਪਣੇ ਤੇੜ੍ਹ ਬੰਨੇ ਮੂਕੇ ਨੂੰ ਮਰੋੜੀ ਦਿੰਦਾ ਅਤੇ ਮੁਸਕਰਾਉਂਦਾ ਉੱਠ ਖੜਾ। ਨਾਲ ਕਮੀਜ ਨਾ ਹੋਣ ਕਾਰਨ ਅਤੇ ਸਿਰ ਉੱਤਲੀਆਂ ਨਿੱਕੀਆਂ-ਨਿੱਕੀਆਂ ਬੋਦੀਆਂ ਹੋਣ ਕਾਰਨ ਜਗਵੰਤ ਬਿਹਾਰੀ ਭਈਏ ਵਰਗਾ ਨਜਰ ਆ ਰਿਹਾ ਸੀ। ਉਹ ਇਕ ਦੂਸਰੇ ਨਾਲ ਹੱਥ ਮਿਲਾਉਣ ਬਾਅਦ ਮੰਜੇ 'ਤੇ ਬੈਠੇ। ਬੈਠਦਿਆਂ ਈ ਸਾਥੀ ਨੇ ਸ਼ਹੀਦ ਲਾਭ ਸਿੰਘ ਐਕਸ਼ਨ ਕਮੇਟੀ ਦਾ ਪੋਸਟਰ ਪੜ੍ਹਨ ਤੋਂ ਬਾਅਦ ਸਾਥੀ ਨੇ ਜਗਵੰਤ ਦੀਆਂ ਐਨਕਾਂ ਦੇ ਸੀਸ਼ਿਆਂ ਹੇਠਲੀਆਂ ਅੱਖਾਂ 'ਚ ਖੁਸ਼ੀ ਭਰੇ ਅੰਦਾਜ ਨਾਲ ਤੱਕਦਿਆਂ ਕਿਹਾ,

"ਬਾਈ-ਜਗਵੰਤ ! ਐਕਸ਼ਨ ਕਮੇਟੀ ਨੇ ਲਾਭ ਦੇ ਕਾਤਲ ਥਾਣੇਦਾਰ ਨੂੰ ਸੀਖਾਂ ਅੰਦਰ ਕਰਵਾ ਕੇ ਤਾਂ ਨੰਬਰ ਲੈ ਲਿਆ।"

"ਖੁਸ਼ੀ ਦੀ ਗੱਲ ਇਹ ਵੀ ਐ ਸਾਥੀ ! ਥਾਣੇਦਾਰ ਦੀ ਜਮਾਨਤ ਦੀ ਅਰਜੀ ਹਾਈ ਕੋਰਟ 'ਚੋਂ ਵੀ ਰੱਦ ਹੋ ਗੀ।"

ਸਾਥੀ ਨੂੰ ਜਗਵੰਤ ਅਦਾਲਤਾਂ ਦੇ ਜਮਾਤੀ ਖਾਸੇ ਤੋਂ ਟਪਲਾ ਖਾਂਦਾ ਮਹਿਸੂਸ ਹੋਇਆ। ਉਹ, ਉਸ ਨੂੰ ਅਦਾਲਤਾਂ ਦੇ ਜਮਾਤੀ ਖਾਸੇ ਬਾਰੇ ਚੇਤੰਨ ਕਰਨ ਦੇ ਇਰਾਦੇ ਨਾਲ ਗੱਲ ਕਰਨ ਲੱਗਿਆ,

"ਖੈਰ; ਸਾਥੀ-ਜਗਵੰਤ ! ਆਪਾਂ ਨੂੰ ਬੁਰਜੂਆ ਅਦਾਲਤਾਂ ਤੋਂ ਬਹੁਤੀ

ਝਾਕ ਨਹੀਂ ਰੱਖਣੀ ਚਾਹੀਦੀ। ਇਹ ਉਸ ਸੀਮਾਂ ਤੱਕ ਈ ਲੋਕਾਂ ਨੂੰ ਨਿਆਂ ਦੇ ਸਕਦੀ ਐ, ਜਿਸ ਸੀਮਾਂ ਤੱਕ ਉਸਦੀ ਰਾਜ ਸਤਾਅ ਦੇ ਮਹੱਤਵਪੂਰਨ ਅੰਗ ਪੁਲੀਸ ਦੇ ਮਨੋਬਲ ਨੂੰ ਠੇਸ ਨਾ ਪਹੁੰਚੇ . ਆਪਾਂ ਨੂੰ ਤਾਂ ਮੁੱਖ ਟੇਕ ਆਪਣੀ ਪਾਰਟੀ ਅਤੇ ਜਮਾਤੀ ਜਥੇਬੰਦੀਆਂ 'ਤੇ ਈ ਰੱਖਣੀ ਚਾਹੀਦੀ ਐ......"

ਸਾਥੀ ਵਲੋਂ ਕੀਤੀ ਜਾ ਰਹੀ ਗੱਲ ਦੀ ਲੜੀ ਉਦੋਂ ਟੁੱਟੀ, ਜਦੋਂ ਉਸਦੀ ਨਜ਼ਰ ਬੂਹਾ ਲੰਘ ਕੇ ਵਿਹੜੇ 'ਚ ਦਾਖਲ ਹੋਏ ਤਾਏ 'ਤੇ ਪਈ। ਉਹਨਾਂ ਦੋਵਾਂ ਨੇ ਮੰਜੇ ਤੋਂ ਉੱਠ ਕੇ ਤਾਏ ਨਾਲ ਹੱਥ ਮਿਲਾਏ ਅਤੇ ਮੁੜ ਮੰਜੇ 'ਤੇ ਬੈਠੇ। ਹੱਥਲਾ ਕੱਪੜੇ ਦਾ ਝੋਲਾ, ਕਮਰੇ ਅੰਦਰਲੇ ਡਬਲ ਬੈੱਡ ਕੋਲ ਪਏ ਮੇਜ 'ਤੇ ਧਰ ਤਾਇਆ ਉਹਨਾਂ ਕੋਲ ਆ ਬੈਠਾ ਸੀ। ਤਾਏ ਦੇ ਆਉਣ ਤੋਂ ਕੁਝ ਮਿੰਟ ਬਾਅਦ ਈ, ਮਧਰੇ ਕੱਦ, ਇਕਹਿਰੇ ਅੰਗ, ਕਰੜ-ਬਰੜੀ ਕੱਟਵੀਂ ਦਾਹੜੀ ਅਤੇ ਦਾਹੜੀ ਨਾਲ ਮੇਚ ਖਾਂਦੀਆਂ ਮੁੱਛਾਂ ਵਾਲਾ ਤਰਤਾਲੀ ਚਤਾਲੀ ਸਾਲ ਦਾ ਬਲਵੰਤ, ਮੋਢੇ ਲੰਮੀ ਤਣੀ ਵਾਲਾ ਥੈਲਾ ਲਟਕਾਉਂਦਾ ਪਹੁੰਚਿਆ। ਉਸ ਨੂੰ ਸਾਰੇ ਜੱਫੀ ਪਾ ਕੇ ਮਿਲੇ। ਆਪਣੀ ਡਿਊਟੀ ਤੋਂ ਵਾਪਿਸ ਆਈ ਜਗਵੰਤ ਦੀ ਪਤਨੀ ਗੁਰਮੇਲ ਨੇ ਚਾਅ ਜਿਹੇ ਨਾਲ ਉਹਨਾਂ ਨੂੰ ਸਤਿ ਸ੍ਰੀ ਅਕਾਲ ਬਲਾਈ। ਉਹਨਾਂ ਨੇ ਗੁਰਮੇਲ ਤੋਂ ਗੁਰਮੇਲ ਦੇ ਭਰਾ ਡੂੰਗਰ ਦੇ ਪਰਿਵਾਰ ਦੀ ਰਾਜੀ ਖੁਸ਼ੀ ਪੁੱਛੀ। ਕੁਝ ਮਿੰਟ ਉਹਨਾਂ ਨਾਲ ਗੱਲਾਂ ਕਰਨ ਬਾਅਦ ਗੁਰਮੇਲ ਕਮਰੇ ਅੰਦਰ ਗਈ। ਉਸ ਨੇ ਦਫਤਰੀ ਕੱਪੜੇ ਉਤਾਰ ਘਰੇਲੂ ਕੱਪੜੇ ਪਹਿਨੇ ਅਤੇ ਰਸੋਈ 'ਚ ਚਲੀ ਗਈ। ਉਹ ਰਸੋਈ 'ਚੋਂ, ਟਰੇ 'ਚ ਰੱਖੇ ਚਾਹ ਦੇ ਗਲਾਸ ਲੈ ਕੇ ਹਾਲੇ ਬਾਹਰ ਈ ਆਈ ਸੀ ਕਿ ਇੰਨੇ ਨੂੰ ਦਰਮਿਆਨੇ ਕੱਦ, ਸੇਵ ਕੀਤੇ ਮੂੰਹ, ਨਿੱਕੀਆਂ-ਨਿੱਕੀਆਂ ਕਰੜ-ਬਰੜੀਆਂ ਬੋਦੀਆਂ ਅਤੇ ਚਮਕੀਲੀਆਂ ਅੱਖਾਂ ਵਾਲਾ ਚਾਚਾ ਹੱਥ 'ਚ ਬਰੀਫ ਕੇਸ ਫੜੀਂ ਪਹੁੰਚਿਆ। ਉਹ ਉਹਨਾਂ ਨਾਲ ਹੱਥ ਮਿਲਾਉਣ ਤੋਂ ਫੌਰਨ ਬਾਅਦ ਈ ਰੈਡ ਐਂਡ ਵਾਈਟ ਸਿਗਰਟ ਸੁਲਗਾ ਕੇ ਪੀਣ ਲੱਗਾ। ਗੁਰਮੇਲ ਨੇ ਸਾਰਿਆਂ ਨੂੰ ਚਾਹ ਦਾ ਇੱਕ-ਇੱਕ ਕੱਪ ਦਿੱਤਾ।

ਚਾਹ ਪੀਣ ਤੋਂ ਬਾਅਦ ਉਹ ਚਾਰੇ ਆਪੋ-ਆਪਣਾ ਸਮਾਨ ਚੁੱਕ ਕਮਰੇ

ਅੰਦਰ ਚਲੇ ਗਏ। ਸਮਾਨ ਕਮਰੇ 'ਚ ਧਰ ਬੈੱਡਾਂ 'ਤੇ ਜਚ ਕੇ ਬੈਠੇ। ਬੈਠਿਆਂ-ਬੈਠਿਆਂ ਉਹਨਾਂ ਵਿਚਕਾਰ ਸਟੇਟ ਕਮੇਟੀ ਦੇ ਪੰਜਵੇਂ ਮੈਂਬਰ ਹਰਬੰਸ ਦੇ ਹਾਲੇ ਤੱਕ ਨਾ ਪਹੁੰਚਣ ਬਾਰੇ ਗੱਲ ਚੱਲੀ। ਉਹ ਹਾਲੇ ਗੱਲ ਈ ਕਰ ਰਹੇ ਸਨ ਕਿ ਇਨੇ ਨੂੰ ਦਾਹੜੀ ਮੁੱਛਾਂ ਨਾਲ ਭਰੇ ਗੋਰੇ ਮੂੰਹ, ਸਿਰ ਉੱਤਲੇ ਛੱਲਿਆਂ ਵਾਲੇ ਵਾਲਾਂ, ਚਿਟੇ ਦੰਦਾਂ ਅਤੇ ਮੋਟੀਆਂ-ਮੋਟੀਆਂ ਅੱਖਾਂ ਵਾਲਾ ਹਰਬੰਸ ਵੀ ਹੱਸੂੰ-ਹੱਸੂੰ ਕਰਦਾ ਆ ਪਹੁੰਚਿਆ। ਉਸ ਨਾਲ ਸਾਰਿਆਂ ਨੇ ਬੈਠਿਆਂ-ਬੈਠਿਆਂ ਈ ਹੱਥ ਮਿਲਾਏ। ਉਹ ਹੱਥਲਾ ਬੈਗ ਮੇਜ ਤੇ ਧਰ, ਉਨ੍ਹਾਂ ਦੇ ਵਿਚਕਾਰ ਬੈਠਾ। ਪੰਜ ਜਾਣਿਆਂ ਨਾਲ ਡਬਲ ਬੈੱਡ ਇਕ ਤਰ੍ਹਾਂ ਭਰਿਆ-ਭਰਿਆ ਨਜ਼ਰ ਆਉਣ ਲੱਗਾ। ਕਮਰੇ 'ਚ ਪਸਰਦੇ ਪਤਲੇ ਹਨੇਰੇ ਨੂੰ ਤੱਕਦੇ ਜਗਵੰਤ ਨੇ ਕਮਰੇ ਦੀ ਟਿਊਬ ਦੀ ਸਵਿੱਚ ਨੱਪੀ। ਸਾਰਾ ਕਮਰਾ ਅੱਖ ਦੇ ਫੋਰੇ 'ਚ ਚਿੱਟੇ ਚਾਨਣ ਨਾਲ ਭਰਿਆ।

ਰੋਟੀ ਖਾਣ ਦਾ ਕੰਮ ਮੁਕਾਉਣ ਬਾਅਦ ਉਹ ਮੀਟਿੰਗ ਸ਼ੁਰੂ ਕਰਨ ਦੇ ਰੌਂਅ 'ਚ ਹੋ ਕੇ ਬੈਠਣ ਲੱਗੇ। ਜਗਵੰਤ ਛੱਤ ਵਾਲੇ ਪੱਖੇ ਦੀ ਸਵਿੱਚ ਔਨ ਕਰ, ਆਪਣੇ ਕਮਰੇ 'ਚ ਚਲਾ ਗਿਆ। ਚਾਚਾ ਆਪਣੀ ਨੋਟ-ਬੁੱਕ ਦੇ ਖੁਲ੍ਹੇ ਸਫੇ 'ਤੇ ਆਪਣੀਆਂ ਚਮਕੀਲੀਆਂ ਅੱਖਾਂ ਨਾਲ ਤੱਕਦਾ, ਉਹਨਾਂ ਸਾਰਿਆਂ ਤੋਂ ਪੁੱਛਣ ਲੱਗਾ,

"ਅੱਜ ਦੀ ਮੀਟਿੰਗ ਦੇ ਤਹਿ ਕੀਤੇ ਦੋ ਏਜੰਡਿਆਂ ਤੋਂ ਇਲਾਵਾ ਜੇ ਕਿਸੇ ਸਾਥੀ ਨੇ ਕੋਈ ਨਵਾਂ ਏਜੰਡਾ ਨੋਟ ਕਰਵਾਉਣੈਂ ਤਾਂ ਬਈ ਕਰਵਾਅ ਦੇਵੇ। ਫੇਰ ਮੀਟਿੰਗ ਸ਼ੁਰੂ ਕਰੀਏ..."

"ਮੈਂ ਕਰਵਾਉਣੈਂ ਚਾਚਾ!..." ਸਾਥੀ ਆਪਣੇ ਬੈਗ 'ਚੋਂ ਬੂਟੇ ਦੀ ਚਿੱਠੀ ਕੱਢਣ ਦੇ ਨਾਲ-ਨਾਲ ਉਹਨਾਂ ਨੂੰ ਬੂਟੇ ਦੇ ਰਾਤ ਨੂੰ ਪ੍ਰੀਮੀਂ ਨੂੰ ਚਿੱਠੀ ਫੜਾ ਕੇ ਜਾਣ ਵਾਲੀ ਘਟਨਾ ਬਾਰੇ ਵੀ ਦੱਸਣ ਲੱਗਾ। ਇਹ ਗੱਲ ਸੁਣਦਿਆਂ ਈ ਉਹਨਾਂ ਸਾਰਿਆਂ ਦੇ ਮਨਾਂ 'ਚ ਚਿੱਠੀ ਸੁਨਣ ਦੀ ਉਤਸਕਤਾ ਪੈਦਾ ਹੋਈ ਸਾਰਿਆਂ ਦੀ ਮੰਗ ਨੂੰ ਮੰਨਦੇ ਚਾਚੇ ਨੇ ਸਾਥੀ ਨੂੰ ਬੂਟੇ ਦੀ ਚਿੱਠੀ ਪੜ੍ਹਨ ਲਈ ਕਿਹਾ। ਉਹ ਲਿਫਾਫੇ 'ਚੋਂ ਕੱਢੀ ਚਿੱਠੀ ਦੀਆਂ ਤੈਹਾਂ ਖੋਲ੍ਹਣ ਲੱਗਾ। ਉਹ

ਉਸਦੇ ਹੱਥ ਵਿਚਲੀ ਚਿੱਠੀ ਵਲ ਖਿੱਚ ਨਾਲ ਤੱਕਦੇ, ਚਿੱਠੀ ਸੁਨਣ ਲਈ ਆਪੋ-ਆਪਣਾ ਧਿਆਨ ਕੇਂਦਰਤ ਕਰਨ ਲੱਗੇ। ਸਾਥੀ ਨੇ ਗੰਭੀਰ ਜਿਹੇ ਅੰਦਾਜ ਨਾਲ ਚਿੱਠੀ ਪੜ੍ਹਨੀ ਸ਼ੁਰੂ ਕੀਤੀ,

"ਨਛੱਤਰਾ !

ਤੈਨੂੰ ਅਤੇ ਦੂਸਰੇ ਬਾਈਆਂ ਨੂੰ ਮੇਰੀ ਗੁਰ-ਫਤਿਹ,

ਤੁਸੀਂ ਮੈਨੂੰ ਸਮਝਾਉਣ ਦੀ ਬੇਹੱਦ ਕੋਸ਼ਿਸ਼ ਕੀਤੀ। ਉਦੋਂ ਮੇਰੀ ਅਕਲ 'ਤੇ ਈ ਅਕਾਲ-ਪੁਰਖ ਨੇ ਠੀਕਰਾ ਮੂਧਾ ਮਾਰਿਆ ਹੋਇਆ ਸੀ। ਅੱਜ ਜਦ ਸੱਚ ਸਾਹਮਣੇ ਆ ਰਿਹਾ ਹੈ, ਤਾਂ ਮੈਨੂੰ ਆਪਣੇ ਆਪ 'ਤੇ ਅੰਤਾਂ ਦਾ ਕਰੋਧ ਆਉਂਦਾ ਹੈ।

ਤੁਸੀਂ ਸ਼ਾਇਦ ਸੋਚੋ ਕਿ ਅੱਜ ਮੈਨੂੰ ਆਪਣੀ ਇਤਿਹਾਸਕ ਭੁੱਲ ਦਾ ਅਹਿਸਾਸ ਕਿਵੇਂ ਹੋ ਗਿਆ ? ਭਰਾਵਾ ! ਇਸ ਸਵਾਲ ਦਾ ਇਹ ਜਵਾਬ ਹੈ, ਹਾਂ ! ਤੁਸੀਂ ਗੁਰਜਿੰਦੇ ਨੂੰ ਤਾਂ ਜਾਣਦੇ ਹੀ ਸੀ, ਜਿਹੜਾ ਮੇਰੇ ਨਾਲ ਜੇਲ੍ਹ 'ਚ ਹੁੰਦਾ ਸੀ। ਜਿਸ ਨੇ ਮੈਨੂੰ ਹੱਕੀ ਲੜਾਈ ਦੀ ਨਿੱਘੀ ਬੁੱਕਲ 'ਚੋਂ ਧਰੂਹ ਕੇ ਅਜਿਹੀ ਥਾਂ 'ਤੇ ਲਿਆ ਸੁੱਟਿਆ, ਜਿਥੇ ਅਪਣੱਤ ਪਿਆਰ ਦਾ ਨਾਮੋ-ਨਿਸ਼ਾਨ ਨਹੀਂ। ਨਫਰਤ ਅਤੇ ਗੁੱਸੇ ਦੀ ਅੱਗ ਹੀ ਅੱਗ ਹੈ। ਨਿਰਦੋਸ਼ਾਂ, ਮਾਸੂਮਾਂ, ਅਬਲਾਵਾਂ ਅਤੇ ਟਰੇਡ-ਯੂਨੀਨਿਸਟਾਂ ਨੂੰ ਕਤਲ ਕਰਨ ਦੀਆਂ ਪਲੈਨਾਂ ਈ ਪੱਤਰਕਾਰਾਂ, ਰਾਜ਼ਨੀਤੀਵਾਨਾਂ ਅਤੇ ਬੁੱਧੀਜੀਵੀਆਂ ਕਤਲ ਕਰਨ ਦੀਆਂ ਪਲੈਨਾਂ ਨੇ। ਡਾਕਿਆਂ ਕਤਲਾਂ ਦਾ ਬੋਲ-ਬਾਲਾ ਹੈ.....। ਤੇ ਹਾਂ, ਸੱਚ ਨਛੱਤਰ। ਉਹ ਗੁਰਜਿੰਦੇ ਨਾਂ ਦਾ ਬੱਚਾ, ਆਪਣੇ ਪਿੰਡ ਵਾਲੇ ਦਾਹੜੀ ਵਾਲੇ ਬਾਣੀਏ ਦੇ ਛੋਕਰੇ ਹਿੰਦੇ ਦਾ ਲੰਗੋਟੀਆ ਯਾਰ ਸੀ। ਉਸ ਕੁੱਤੇ ਤੋਂ ਹਿੰਦੇ ਨੇ ਖਾਲਸਤਾਨੀਆਂ ਦੇ ਉਸ ਗਰੁੱਪ, ਜਿਸ 'ਚ ਮੈਂ ਸਾਂ, ਤੇਰੇ ਬਾਰੇ ਝੂਠੀਆਂ-ਸੱਚੀਆਂ ਗੱਲਾਂ ਰਖਵਾਈਆਂ। ਅਕੇ ਨਛੱਤਰ ਗੁਰੂ ਗਰੰਥ ਸਾਹਿਬ ਦੀ ਸ਼ਰੇਆਮ ਤੌਹੀਨੇ ਕਰਦਾ ਰਹਿੰਦੈ। ਅਕੇ ਨਛੱਤਰ ਖਾਲਸਤਾਨੀ ਲਹਿਰ ਵਿਰੁੱਧ ਸਟੇਜਾਂ 'ਤੇ ਧੂੰਆ ਧਾਰ ਪ੍ਰਚਾਰ ਕਰਦਾ ਰਹਿੰਦੈ। ਸੱਚੀ ਗੱਲ ਇਹ ਐ

ਭਰਾਵਾ ! ਮੈਂ ਉਦੋਂ ਤੇਰੇ ਪੱਖ 'ਚ ਇਕ ਸ਼ਬਦ ਵੀ ਨਹੀਂ ਬੋਲ ਸਕਿਆ । ਜੇ ਮੈਂ ਤੇਰੇ ਪੱਖ 'ਚ ਬੋਲਦਾ ਵੀ ਤਾਂ ਸਾਡੇ ਗਰੁੱਪ 'ਤੇ ਉਲਟਾ ਅਸਰ ਹੀ ਹੋਣਾ ਸੀ। ਕਿਉਂਕਿ ਉਹਨਾਂ ਨੂੰ ਮੇਰੇ 'ਚੋਂ ਹਾਲੇ ਤੱਕ ਕਮਿਊਨਿਸਟੀ ਦੀ ਬੋ ਆਉਣੋਂ ਨਹੀਂ ਹਟੀ ਸੀ ।

ਨਛੱਤਰ ! ਉਸ ਸਮੇਂ ਤਾਂ ਮੈਂ ਅੰਦਰੇ ਅੰਦਰ ਹੀ ਕੰਬਿਆ ਸੀ, ਜਿਸ ਸਮੇਂ ਗੁਰਜਿੰਦੇ ਦੀਆਂ ਗੱਲਾਂ ਨੂੰ ਸੱਚ ਮੰਨ ਕੇ, ਸਾਡੇ ਗਰੁੱਪ ਵੱਲੋਂ ਤੈਨੂੰ ਸੋਧਣ ਦਾ ਫੈਸਲਾ ਲਿਆ ਗਿਆ । ਮੈਨੂੰ ਉਦੋਂ ਤਾਂ ਭਰਾਵਾ ! ਆਪਣੇ ਪੈਰਾਂ ਹੇਠੋਂ ਧਰਤੀ ਖਿਸਕਦੀ ਜਾਪੀ ਸੀ, ਜਿਸ ਸਮੇਂ ਤੈਨੂੰ ਸੋਧਣ ਲਈ, ਗੁਰਜਿੰਦੇ ਨਾਲ ਮੇਰੀ ਜਿੰਮੇਵਾਰੀ ਲਾਈ ਗਈ । ਮੈਂ ਮਨ ਈ ਮਨ 'ਚ ਤੜਫਦਾ ਰਹਿ ਗਿਆ । ਪਰ ਮੂੰਹੋਂ ਇਕ ਸ਼ਬਦ ਨਾ ਕੱਢ ਸਕਿਆ । ..ਤੇ ਫਿਰ ਮੈਨੂੰ ਅਤੇ ਗੁਰਜਿੰਦੇ ਨੂੰ ਇਕ-ਇਕ ਏ ਕੇ ਸੰਤਾਲੀ ਦਿੱਤੀ ਗਈ । ਦਿਨ ਦੇ ਛੁਪਾ ਨਾਲ ਈ ਮੈਂ ਅਤੇ ਗੁਰਜਿੰਦਾ ਕੋਈ ਮੋਟਰ ਸਾਈਕਲ ਜਾਂ ਸਕੂਟਰ ਖੋਹਣ ਲਈ, ਹੱਥਾਂ 'ਚ ਏ.ਕੇ. ਸੰਤਾਲੀ ਲੈ, ਲੁਧਿਆਣਾ-ਬਰਨਾਲਾ ਰੋਡ 'ਤੇ ਆ ਖੜ੍ਹੇ । ਸਾਡੇ ਖੜ੍ਹਨ ਤੋਂ ਪੰਜ-ਸਤ ਮਿੰਟ ਬਾਅਦ ਈ, ਇਕ ਮੋਟਰ ਸਾਈਕਲ ਵਾਲਾ ਆਇਆ । ਉਸ ਦੇ ਪਿੱਛੇ ਉਸਦੀ ਪਤਨੀ ਅਤੇ ਬੱਚਾ ਸੀ। ਗੁਰਜਿੰਦੇ ਨੇ ਏ.ਕੇ. ਸੰਤਾਲੀ ਦੇ ਜੋਰ ਮੋਟਰ ਸਾਈਕਲ ਰੋਕਿਆ । ਮੋਟਰ ਸਾਈਕਲ ਖੋਹਿਆ । ਮੈਂ ਆਪਣੀ ਅਤੇ ਉਹ ਦੀ ਏ.ਕੇ. ਸੰਤਾਲੀ ਲੈ ਕੇ, ਉਸ ਦੇ ਪਿੱਛੇ ਮੋਟਰ ਸਾਈਕਲ 'ਤੇ ਬੈਠਾ । ਸਾਡਾ ਮੋਟਰ ਸਾਈਕਲ ਚੱਕ ਭਾਈਕੇ ਵਲੋਂ ਗੁਰਪੁਰੇ ਵਲ ਨੂੰ ਆਉਂਦੀ ਨਹਿਰ ਦੀ ਪਟੜੀ-ਪਟੜੀ, ਰਾਤ ਦੇ ਸੰਘਣੇ ਹਨੇਰੇ ਨੂੰ ਚੀਰਨ ਲੱਗਿਆ ।......

ਮੇਰੇ, ਮੋਟਰ ਸਾਈਕਲ ਦੇ ਪਿੱਛੇ ਬੈਠੇ ਦੇ ਦਿਮਾਗ 'ਚੋਂ ਜਵਾਰ-ਭਾਟੇ ਦੀ ਤਰ੍ਹਾਂ ਇਹ ਵਿਚਾਰ ਉੱਠ ਖੜ੍ਹਾ—ਤੂੰ, ਉਸ ਬੁੱਕਲ ਨੂੰ ਲੀਰੋ-ਲੀਰ ਕਰਨ ਜਾ ਰਿਹੈਂ, ਜਿਸ ਦੇ ਨਿੱਘ ਨੇ ਤੇਰੇ ਬਚਪਨ ਨੂੰ ਗਰਮਾਇਆ ? ਤੇਰੀ ਜਵਾਨੀ ਨੂੰ ਚੇਤੰਨਾ ਦੀ ਗੁੜ੍ਹਤੀ ਦਿੱਤੀ ? ਤੂੰ ਉਸ ਮਾਂ ਦੇ ਬੁਢਾਪੇ ਨੂੰ ਰੋਲਣ

ਜਾ ਰਿਹਾ ਐਂ, ਜਿਹੜੀ ਮਾਂ ਤੇਰੇ ਦੁੱਖਾਂ ਨਾਲ ਗਿੱਲੇ-ਗੋਹੇ ਵਾਂਗ ਸੁਲਗਦੀ ਰਹੀ ? ਜਿਹੜੀ ਤੇਰੇ ਸੁੱਖਾਂ ਲਈ ਸਦਾ ਤੜਪਦੀ ਰਹੀ ? ਤੂੰ ਉਸ ਨਛੱਤਰ ਨੂੰ ਕਤਲ ਕਰਨ ਚੱਲਿਐਂ, ਜਿਸ ਨਾਲ ਤੇਰਾ ਬਚਪਨ ਸਾਂਝਾ ਬੀਤਿਆ ? ਜਿਸ ਨਾਲ ਤੇਰਾ ਨੌਂਹ-ਮਾਸ ਦਾ ਰਿਸ਼ਤਾ ਰਿਹਾ ਐ ? ਜਿਹੜਾ ਅੱਜ ਮਜਦੂਰਾਂ-ਕਿਸਾਨਾਂ ਦੀਆਂ ਹੱਕੀ ਮੰਗਾਂ ਲਈ ਦਿਨ-ਰਾਤ ਇਕ ਕਰ ਰਿਹਾ ਐ ?...... ਲਾਹਨਤ ਐ ਬੂਟਿਆ।...ਲਾਹਨਤ ਐ...ਤੂੰ ਘਰੋਂ ਇਹ ਕੁਕਰਮ ਕਰਨ ਲਈ ਨਹੀਂ ਤੁਰਿਆ ਸੀ। ਤੂੰ ਤਾਂ ਉਹਨਾਂ ਦਰਿੰਦਿਆਂ ਦਾ ਤੁਖਮ ਮਿਟਾਉਣ ਲਈ ਘਰੋਂ ਤੁਰਿਆ ਸੀ, ਜਿਹੜੇ ਜੱਟਾਂ ਦੀਆਂ ਜਮੀਨਾਂ ਗਹਿਣੇ-ਬੈ ਲੈਣ ਲਈ, ਪਹਿਲਾਂ ਉਹਨਾਂ ਨੂੰ ਨਸ਼ਿਆਂ ਦੀ ਦਲ-ਦਲ 'ਚ ਧੱਕਾ ਦਿੰਦੇ ਐ। ਫਿਰ ਉਹਨਾਂ ਨੂੰ ਕੁੱਤੇ ਦੀ ਮੌਤ ਮਾਰਦੇ ਐ। ਜਿਹੜੇ ਸਾਡੇ ਵਰਗੇ ਗਰੀਬ ਲੋਕਾਂ ਦੀਆਂ ਧੀਆਂ ਭੈਣਾਂ ਦੀ ਇੱਜਤ-ਆਬਰੂ ਨੂੰ ਲੁੱਟਣਾ ਸ਼ੁਗਲ ਸਮਝਦੇ ਐ।......ਫਿੱਟ ਮੂੰਹ ਤੇਰੇ ਬੂਟਿਆ।......ਫਿੱਟੇ ਮੂੰਹ ਤੇਰੇ ! ਅੱਜ ਕਿਹੜਾ ਤੂੰ, ਅਜਿਹੇ ਕੁੱਕਰਮ ਕਰਨ ਵਾਲੇ ਦਾਹੜੀ ਵਾਲੇ ਬਾਣੀਏ, ਹਿੰਦਾ ਮੁੱਛਲ ਬਦਮਾਸ਼ ਢਾਣੀ ਅਤੇ ਸਿਆਸਤੀ ਠੱਗਾਂ ਲਈ, ਲੋਕ ਘੋਲਾਂ ਦੇ ਸਿਪਾਹੀ ਨਛੱਤਰ ਨੂੰ ਕਤਲ ਕਰਨ ਚੱਲਿਐਂ...ਮਾਂ ਦੀ ਬੁੱਕਲ ਨੂੰ ਲੀਰੋ-ਲੀਰ ਕਰਨ ਚੱਲਿਐਂ। ਤੈਨੂੰ ਅਜਿਹੇ ਪਾਪ ਕਰਨ ਵਾਲੇ ਦੁਸ਼ਟ ਨੂੰ ਅਕਾਲ ਪੁਰਖ ਢੋਅ ਕਿਵੇਂ ਦੇਵੇਗਾ ਬੂਟਿਆ ! ਕਿਵੇਂ ਦੇਵੇਗਾ ...

ਮੇਰੀ ਜਾਗੀ ਜ਼ਮੀਰ ਵਲੋਂ ਪਾਈਆਂ ਜਾ ਰਹੀਆਂ ਲਾਹਣਤਾਂ-ਫਿਟਕਾਰਾਂ ਨੇ ਨਛੱਤਰਾ ! ਮੇਰੇ ਅੰਦਰਲੇ ਸ਼ੈਤਾਨ ਨੂੰ ਫਿੱਕਾ ਪਾ ਦਿੱਤਾ। ਮੈਂ ਮਨ ਈ ਮਨ 'ਚ ਫੈਸਲਾ ਲੈਂਦੇ ਨੇ ਗੁਰਜਿੰਦੇ ਨੂੰ ਕਿਹਾ, "ਮੋਟਰ ਸਾਈਕਲ ਤਾਂ ਰੋਕ ਇੱਕ ਮਿੰਟ, ਪਿਸ਼ਾਬ ਹੀ ਕਰ ਲੀਏ।" ਉਸ ਨੇ ਮੋਟਰ ਸਾਈਕਲ ਰੋਕਿਆ। ਮੈਂ ਦੋਵੇਂ ਏ.ਕੇ. ਸੰਤਾਲੀ ਰਾਈਫਲਾਂ ਮੋਟਰ ਸਾਈਕਲ ਦੀ ਸੀਟ 'ਤੇ ਧਰ ਨਹਿਰ ਦੀ ਪਟੜੀ ਨਾਲ ਖਤਾਨਾਂ 'ਚ ਉਤਰਿਆ। ਮੇਰੇ ਵਾਪਸ ਮੁੜਨ 'ਤੇ ਗੁਰਜਿੰਦਾ ਖਤਾਨਾਂ 'ਚ ਉਤਰਿਆ। ਉਸ ਦੇ ਖਤਾਨਾਂ 'ਚ ਉਤਰਦੇ ਈ ਮੈਂ ਫੁਰਤੀ ਨਾਲ ਇਕ ਏ.ਕੇ. ਸੰਤਾਲੀ ਚੁੱਕੀ। ਘੋੜੇ ਨੂੰ ਹੱਥ

'ਚ ਫੜ੍ਹ, ਖਤਾਨਾਂ ਵਾਲੇ ਪਾਸੇ ਨੂੰ ਪਟੜੀ ਤੇ ਤਾਇਨਾਤ ਹੋ ਕੇ ਖੜ੍ਹਾ। ਖਤਾਨ 'ਚੋਂ ਪਟੜੀ ਵਲ ਨੂੰ ਆਉਂਦੇ ਗੁਰਜਿੰਦੇ ਨੂੰ ਤੱਕ ਮੈਂ ਕੜਕਿਆ,

"ਐਥੇ ਹੀ ਰੁਕ ਜਾ ਗੰਗੂਆ ਤਾਂ ਕਿ ਤੈਨੂੰ ਮੁੜ ਖਤਾਨ 'ਚ ਸੁੱਟਣ ਲਈ ਔਖਾ ਨਾ ਹੋਣਾ ਪਵੇ..."

"ਭਾਈ ਬੂਟਾ ਸਿੰਘ ਖਾਲਸਾ! ਤੈਨੂੰ ਕੀ ਹੋ ਗਿਆ?"

"ਮੈਨੂੰ ਉਹੀ ਹੋਇਐ ਕੁੱਤਿਆ! ਜਿਹੜਾ ਕੁਝ ਹੋਣਾ ਚਾਹੀਦਾ ਸੀ।"

"ਹੈਂ ਹੈਂ... ਮੈਂ ਤਾਂ ਖਾਲਸਾ ਜੀ ਕੋਈ ਗੁਨਾਹ ਨਹੀਂ ਕੀਤਾ?"

"ਤੇਰੇ ਗੁਨਾਹ ਕੁੱਤਿਆ! ਗੰਗੂ ਦੇ ਗੁਨਾਹ ਨਾਲੋਂ ਘੱਟ ਨਹੀਂ... ਗੰਗੂ ਨੇ ਝੂਠੀਆਂ ਸੱਚੀਆਂ ਲਾ ਕੇ ਗੁਰੂ ਗੋਬਿੰਦ ਸਿੰਘ ਦੇ ਮਾਸੂਮਾਂ ਨੂੰ ਨੀਂਹਾਂ 'ਚ ਚਿਣਵਾਇਆ ਤੇ ਤੂੰ ਅੱਜ ਮੈਨੂੰ ਮੇਰੀ ਹੀ ਮਾਂ ਦੀ ਬੁੱਕਲ ਨੂੰ ਲੀਰਾਂ ਕਰਵਾਉਣ ਲੈ ਚੱਲਿਆ ਸੀ ਮੇਰੇ ਦੁੱਖਾਂ ਸੁੱਖਾਂ ਦੇ ਸਾਥੀ ਨਛੱਤਰ ਨੂੰ ਮਰਵਾਉਣ ਲੈ ਚੱਲਿਆ ਸੀ ।"

"ਨਹੀਂ-ਨਹੀਂ ਖ਼ਾਲਸਾ ਜੀ! ਤੁਸੀਂ ਭੁੱਲਦੇ ਹੋ, ਨਛੱਤਰ ਨਾਸਤਕ ਹੈ ਆਪਾਂ ਆਸਤਕ ਹਾਂ "

"ਓਏ ਕੁੱਤਿਆ! ਤੂੰ ਹਾਲੇ ਵੀ ਕਿਰਤੀਆਂ ਨੂੰ ਆਸਤਕਾਂ-ਨਾਸਤਕਾਂ 'ਚ ਵੰਡਦੈਂ " ਮੇਰੇ ਪਹਿਲਾਂ ਤੋਂ ਈ ਖੌਲ ਰਹੇ ਖੂਨ ਨੇ ਉਬਾਲ੍ਹਾ ਖਾਦਾ। ਮੈਂ ਏ.ਕੇ. ਸੰਤਾਲੀ ਦਾ, ਆਪਣੇ ਹੱਥ ਵਿਚਲਾ ਘੋੜਾ ਵਰ੍ਹਾਇਆ। ਕਾੜ੍ਹ... ਕਾੜ੍ਹ ਕਾੜ੍ਹ ਦੇ ਖੜ੍ਹਕੇ ਨਾਲ, ਨ ਠ ਦੇ ਜਖੀਰੇ ਅੰਦਰਲੇ ਰੁੱਖਾਂ ਉੱਤਲੇ ਪੰਛੀ ਕਾਂਵਾਂ-ਰੌਲੀ ਪਾਉਂਦੇ, ਰਾਤ ਦੇ ਹਨੇਰੇ 'ਚ ਉਸੇ ਪਾਸੇ ਨੂੰ ਉੱਡੇ, ਜਿਸ ਪਾਸੇ ਨੂੰ ਉਹਨਾਂ ਦਾ ਮੂੰਹ ਹੋਇਆ। ਨਹਿਰ ਦੀ ਪਟੜੀ ਤੋਂ ਅਠ-ਦਸ ਕਿੱਲਿਆਂ ਦੀ ਦੂਰੀ ਤੋਂ ਕੁੱਤੇ ਭੌ ਣ ਦੀ ਅਵਾਜ ਸੁਣਾਈ ਦਿੱਤੀ। ਖਤਾਨ 'ਚ ਢੇਰੀ ਹੋਏ ਪਏ ਗੁਰਜਿੰਦੇ ਦੀ ਲਾਸ਼ 'ਚੋਂ ਲਹੂ ਦੇ ਫੁਹਾਰੇ ਫੁੱਟਦੇ ਰਹੇ। ...ਮੈਂ ਮੋਟਰ ਸਾਈਕਲ ਨੱਕੋ-ਨੱਕ ਪਾਣੀ ਨਾਲ ਭਰੀ ਨਹਿਰ 'ਚ ਸੁੱਟਿਆ। ਇਕ ਪਲ ਮੇਰਾ ਮਨ ਦੋਵੇਂ ਏ.ਕੇ. ਸੰਤਾਲੀ ਰਾਈਫਲਾਂ ਨੂੰ ਨਹਿਰ 'ਚ ਸੁੱਟਣ

ਲਈ ਵੀ ਰਜ਼ਾਮੰਦ ਹੋਇਆ। ਪਰ ਦੂਸਰੇ ਪਲ ਮੇਰੇ ਅੰਦਰੋਂ ਅਵਾਜ਼ ਪੈਦਾ ਹੋਈ —ਬੂਟਾ ਸਿਆਂ! ਏ.ਕੇ. ਸੰਤਾਲੀ ਰਾਇਫਲਾਂ ਨਹਿਰ 'ਚ ਨਾ ਸੁੱਟ। ਹਾਲ੍ਹੇ ਇਹਨਾਂ ਦੀ ਦਸਾਂ ਨੌਂਹਾਂ ਦੀ ਮਿਹਨਤ ਕਰਨ ਵਾਲੇ ਕਿਰਤੀਆਂ-ਕਾਮਿਆਂ ਨੂੰ ਬੇਹੱਦ ਜਰੂਰਤ ਐ ਕੀ ਹੋ ਗਿਆ ਜੇ ਤੂੰ ਇਕ ਗੁਰਜ਼ਿੰਦਾ ਸੋਧ ਦਿੱਤੈ। ਹਾਲੇ ਹੋਰ ਕਿੰਨ੍ਹੇਂ ਹੀ ਗੁਰਜ਼ਿੰਦੇ ਆਪਣੇ ਅੰਦਰ ਗੰਗੂਆਂ ਦੀ ਰੂਹ ਸਮਾਈ ਫਿਰ ਰਹੇ ਨੇਂ। ਕਿਨ੍ਹੇ ਹੀ ਦਾਹੜੀ ਵਾਲੇ ਬਾਣੀਏਂ ਅਤੇ ਸਿਆਸਤੀ ਠੱਗ ਸਾਡੇ ਬਾਪੂਆਂ ਨੂੰ ਕੁੱਤਿਆਂ ਦੀ ਮੌਤ ਮਾਰ ਰਹੇ ਨੇਂ। ਕਿੰਨੀਆਂ ਹੀ ਹਿੰਦਾ ਮੁੱਛਲ ਢਾਣੀਆਂ ਸਾਡੀਆਂ ਧੀਆਂ-ਭੈਣਾਂ ਦੀ ਇੱਜ਼ਤ-ਆਬਰੂ ਲੁੱਟ ਰਹੀਐਂ।... ਇਹਨਾਂ ਸਾਰੀਆਂ ਲੋਕ-ਦੁਸ਼ਮਣਾਂ ਦੀ ਰਾਖੀ ਕਰ ਰਹੀ ਰਾਜ-ਸਤਾਅ ਹਾਲੇ ਜਿਉਂਦੀ ਤਿਉਂ ਕਾਇਮ ਐ...ਤੈਨੂੰ ਰਾਇਫਲਾਂ ਨਹਿਰ 'ਚ ਨਹੀਂ ਸੁੱਟਣੀਆਂ ਚਾਹੀਦੀਆਂ . ਨਹੀਂ ਸੁੱਟਣੀਆਂ ਚਾਹੀਦੀਆਂ......।

ਮੈਂ ਪੈਦਲ ਹੀ ਰਾਤ ਦੇ ਸੰਘਣੇ ਹਨੇਰੇ 'ਚ ਤੁਰਿਆ। ਮੈਨੂੰ ਤੁਰਦੇ ਨੂੰ ਇਉਂ ਮਹਿਸੂਸ ਹੋਣ ਲੱਗ ਪਿਆ ਸੀ, ਜਿਵੇ ਮੇਰੇ ਇਕ ਪਾਸੇ ਸਰਕਾਰੀ ਬਦੂੰਕਾਂ ਆ ਤਣੀਆਂ ਹੋਣ। ਦੂਸਰੇ ਪਾਸੇ ਖਾਲਸਤਾਨੀਆਂ ਦੀਆਂ ਬਦੂੰਕਾਂ ਆ ਤਣੀਆਂ ਹੋਣ । ਮੈਨੂੰ ਸਮਝ ਨਾ ਆ ਰਹੀ ਹੋਵੇ ਕਿ ਮੈਂ ਜਾਵਾਂ ਤਾਂ ਕਿੱਧਰ ਜਾਵਾਂ... ਅਜਿਹੀ ਮਾਨਸਿਕ ਸਥਿਤੀ 'ਚ ਘਿਰੇ ਨੇ ਹੀ ਭਰਾਵਾ! ਮੈਂ ਉਹ ਦੋਵੇਂ ਏ. ਕੇ. ਸੰਤਾਲੀ ਰਾਇਫਲਾਂ ਆਪਣੇ ਇਲਾਕੇ'ਚ ਪੈਂਦੀ ਝਿੜੀ ਵਿਚਲੇ ਉਸ ਬੁੱਢੇ ਵਣ ਹੇਠ ਦੱਬ ਦਿੱਤੀਆਂ, ਜਿਸ ਵਣ ਤੋਂ ਅਸੀਂ ਦੋਵੇਂ ਬਚਪਨ 'ਚ ਪੀਲ੍ਹਾਂ ਖਾਣ ਜਾਂਦੇ ਹੁੰਦੇ ਸਾਂ। ਫਿਰ ਮੈਂ ਨਛੱਤਰਾ! ਓਸੇ ਰਾਤ ਈ ਆਪਣੇ ਇਕ ਇਮਾਨ-ਦਾਰ ਕੰਨਟੈਕਟ ਦੇ ਘਰ ਗਿਆ। ਉਸ ਨੂੰ ਕੋਈ ਵੀ ਗੱਲ ਨਾ ਦੱਸੀ। ਮੰਜੇ 'ਤੇ ਮੂਧੇ ਮੂੰਹ ਪਿਆ ਰਿਹਾ। ਮਨ 'ਚੋਂ ਤਰ੍ਹਾਂ-ਤਰ੍ਹਾਂ ਦੇ ਖਿਆਲ ਉੱਠਦੇ ਰਹੇ। ਅੰਤ 'ਚ ਮੈਂ ਤੈਨੂੰ ਇਹ ਖਤ ਲਿਖਣਾ ਸ਼ੁਰੂ ਕੀਤਾ ...

ਖਤ ਦੇ ਅੰਤ 'ਚ ਭਰਾਵਾ! ਤੈਨੂੰ ਮੇਰੀ ਪਹਿਲੀ ਬੇਨਤੀ ਇਹ ਹੈ ਕਿ ਤੂੰ ਖੁਦ ਵੀ ਅਤੇ ਦੂਸਰੇ ਸਾਥੀਆਂ ਨੂੰ ਵੀ ਚੌਕਸ ਰਹਿਣ ਲਈ ਆਖਣਾ।

ਦੂਸਰੀ ਬੇਨਤੀ ਇਹ ਹੈ ਕਿ ਤੁਸੀਂ ਉਹ ਦੋਵੇਂ ਰਾਇਫਲਾਂ ਵਣ ਹੇਠੋਂ ਕੱਢ ਲੈਣੀਆਂ ਤਾਂ ਕਿ ਤੁਸੀਂ ਉਹਨਾਂ ਦੀ ਜਮਾਤੀ-ਦੁਸ਼ਮਣਾਂ ਦਾ ਸਫਾਇਆ ਕਰਨ ਲਈ ਵਰਤੋਂ ਕਰ ਸਕੋਂ। ਬਾਕੀ ਨਛੱਤਰਾਂ ! ਹੁਣ ਮੈਂ ਮਾਂ ਦੀ ਨਿੱਘੀ ਬੁੱਕਲ 'ਚ ਮੁੜਾਂ ਤਾਂ ਕਿਹੜੇ ਮੂੰਹ ਨਾਲ ਮੁੜਾਂ ! ਮੇਰੀਆਂ ਤਾਂ ਹੁਣ ਅਕਾਲ-ਪੁਰਖ 'ਤੇ ਡੋਰੀਆਂ ਨੇ .. ਜੇ ਜਿਉਂਦਾ ਰਿਹਾ ਤਾਂ ਤੈਨੂੰ ਅਵੱਸ਼ ਮਿਲਾਂਗਾ।

ਮੇਰੇ ਵਲੋਂ ਤੁਹਾਨੂੰ ਅਤੇ ਦੂਸਰਿਆਂ ਭਰਾਵਾਂ ਨੂੰ ਦੁਵਾਰਾ ਫਿਰ ਗੁਰ ਫਤਿਹ।

ਨਿੱਘੀ-ਬੁੱਕਲ ਤੋਂ ਬਾਹਰ ਭਟਕ ਰਿਹਾ
ਬੂਟਾ ਸਿੰਘ

ਸਾਥੀ ਜਦ ਚਿੱਠੀ ਪੜ੍ਹੀ ਜਾ ਰਿਹਾ ਸੀ,ਉਦੋਂ ਚਿੱਠੀ ਸੁਣ ਰਹੇ ਉਹਨਾਂ ਸਾਰਿਆਂ ਦੇ ਚਿਹਰਿਆਂ 'ਤੇ ਜਿੱਤ ਦੀ ਖੁਸ਼ੀ ਦਾ ਪ੍ਰਤੀਕਰਮ ਸੀ। ਸਾਥੀ ਜਦ ਚਿੱਠੀ ਪੜ੍ਹ ਕੇ ਹਟਿਆ ਤਾਂ ਉਦੋਂ ਪਲ ਭਰ ਲਈ ਉਹਨਾਂ ਵਿਚਕਾਰ ਸੰਜ਼ੀਦਾ ਚੁੱਪ ਪਸਰੀ ਸੰਜੀਦਾ ਚੁੱਪ ਨੂੰ ਤੋੜਕੇ ਸਾਥੀ ਨੇ ਕਿਹਾ,

"ਬੂਟੇ ਨੇ ਗੁਰਜ਼ਿੰਦੇ ਦਾ ਐਕਸ਼ਨ ਕਰ ਕਿ ਕੰਮ ਤਾਂ ਵਧੀਆ ਕੀਤੈ।"

"ਆਪਾਂ ਵੀ ਵਧੀਆ ਕੰਮ ਕਰੀਏ ਹੁਣ ਫਿਰ ..!"ਬਲਵੰਤ ਨੇ ਵਿਅੰਗ ਮਈ ਅੰਦਾਜ਼ 'ਚ ਕਿਹਾ।

ਚਾਚੇ ਨੇ ਬੋਲਣਾ ਸ਼ੁਰੂ ਕੀਤਾ—"ਵੇਖੋ ਕਾਮਰੇਡੋ ! ਮੇਰੀ ਸਮਝ ਅਨੁ-ਸਾਰ, ਪਹਿਲੀ ਗੱਲ ਆਪਾਂ ਨੂੰ ਬੂਟੇ ਨੂੰ ਲੱਭਣਾ ਚਾਹੀਦੈ, ਉਹ ਹੁਣ ਆਪਣੇ 'ਚ ਆ ਸਕਦੈ ...."ਚਾਚੇ ਦੀ ਚਲਦੀ ਗੱਲ ਦੇ ਵਿਚ ਦੀ ਤਾਇਆ ਬੋਲਿਆ "ਬੂਟੇ ਨੂੰ ਲੱਭਣਾ ਚਾਹੀਦੈ, ਏਸ 'ਚ ਕੋਈ ਰੌਲ਼ਾ ਈ ਨਹੀਂ ਬਾਕੀ ਆਪਾਂ ਨੂੰ ਆਪਣੇ ਕਾਡਰ ਨੂੰ ਚੌਕਸ ਰਹਿਣ ਦੀ ਚਿੱਠੀ ਜਾਰੀ ਕਰਨੀ ਚਾਹੀ-ਦੀਐ ।ਨਛੱਤਰ ਵਰਗੇ ਸਾਥੀਆਂ ਨੂੰ ਅੰਡਰਗਰਾਊਂਡ ਕਰ ਲੈਣਾ ਚਾਹੀਦੈ।

"ਇਸ ਦੇ ਨਾਲ ਈ ਆਪਾਂ ਨੂੰ ਹਿੰਦੇ ਦਾ ਐਕਸ਼ਨ ਵੀ ਉਲੀਕਣਾ ਚਾਹੀਦੈ..." ਸੁਦਰਸ਼ਨ ਨੇ ਬੰਨ੍ਹੀਂ ਦਾਹੜ੍ਹੀ 'ਤੇ ਡਿੱਗੀ ਮੁੱਛ ਸੁਭਾਵਿਕ ਅੰਦਾਜ

'ਚ ਉਤਾਹਾਂ ਉਠਾਈ। ਸੁਦਰਸ਼ਨ ਦੇ ਵਿਚਾਰ ਦੀ ਤਾਈਦ 'ਚ ਬਲਵੰਤ ਬੋਲਿਆ "ਸੁਦਰਸ਼ਨ ਦਾ ਵਿਚਾਰ ਖਿਲਕੁਲ ਦਰੁੱਸਤ ਐ...ਕਿਉਂਕਿ ਗੁਰਜਿੰਦੇ ਨਾਲੋਂ ਵੀ ਵੱਧ ਦੋਸ਼ੀ ਹਿੰਦੇ, ਜਿਸ ਨੇ ਜਮਾਤੀ ਵਿਰੋਧ ਕੱਢਣ ਕਾਰਨ ਖਾਲਸਤਾਨੀਆਂ ਦੇ ਫਿਰਕੂ ਜਨੂੰਨ ਨੂੰ ਵਰਤਣ ਦਾ ਪੈਂਤਰਾ ਅਪਣਾਇਆ।" ਬੋਲਦੇ-ਬੋਲਦੇ ਬਲਵੰਤ ਨੇ ਵਣ ਹੇਠ ਦੱਬੀਆਂ ਏ.ਕੇ. ਸੰਤਾਲੀ ਰਾਇਫਲਾਂ ਕੱਢਣ ਦਾ ਵੀ ਸੁਝਾਅ ਰੱਖਿਆ। ਬਲਵੰਤ ਦੇ ਉਲਟ ਹਰਬੰਸ ਨੇ ਦਲੀਲ ਦਿੱਤੀ,

"ਆਪਣੀ ਟੇਕ ਸਾਥੀਓ! ਮੁਖ ਤੌਰ'ਤੇ ਜਨਤਾ ਤੇ ਹੋਣੀ ਚਾਹੀਦੀਐ।"

"ਹਥਿਆਰਾਂ'ਤੇ ਨਹੀਂ ਹੋਣੀ ਚਾਹੀਦੀ ?" ਤਾਏ ਨੇ ਹਰਬੰਸ ਦੀ ਗੱਲ ਤੋਂ ਚਿੜ੍ਹ ਕੇ ਹਰਬੰਸ ਤੇ ਸਵਾਲ ਕੀਤਾ। ਉਹਨਾਂ ਸਾਰਿਆਂ 'ਚ ਸ਼ੁਰੂ ਹੋਈ ਬਹਿਸ ਧੀਰੇ ਧੀਰੇ ਗਰਮਾ ਗਰਮ ਹੁੰਦੀ ਚਲੀ ਗਈ। ਬਲਵੰਤ,ਤਾਇਆ ਅਤੇ ਚਾਚਾ, ਹਿੰਦੇ ਦਾ ਐਕਸ਼ਨ ਉਲੀਕਣ ਅਤੇ ਵਣ ਹੇਠ ਦੱਬੀਆਂ ਰਾਇਫਲਾਂ ਕੱਢਣ ਦੇ ਪੱਖ 'ਚ ਚੜ੍ਹਦੀ ਤੋਂ ਚੜ੍ਹਦੀ ਦਲੀਲ ਦੇਈ ਜਾ ਰਹੇ ਸਨ। ਹਰਬੰਸ ਹਿੰਦੇ ਹੋਰਾਂ ਖਿਲਾਫ ਜਨਤਕ ਲਾਮਬੰਦੀ ਕਰਨ 'ਤੇ ਅੜਿਆ ਹੋਇਆ ਸੀ। ਸਾਥੀ ਕਾਫੀ ਬਹਿਸ਼-ਵਿਚਾਰ ਤੋਂ ਬਾਅਦ ਤਾਏ ਹੋਰਾਂ ਨਾਲ ਈ ਸਟੈਂਡ ਲੈ ਗਿਆ। ਲੰਮੀ ਬਹਿਸ਼ ਵਿਚਾਰ ਤੋਂ ਬਾਅਦ ਚਾਚੇ ਨੇ ਬਹੁਸੰਮਤੀ ਨੂੰ ਸਾਹਮਣੇ ਰੱਖਦਿਆਂ ਆਪਣੀ ਨੋਟ ਬੁੱਕ 'ਚ ਹਿੰਦੇ ਦਾ ਐਕਸ਼ਨ ਕਰਨ, ਵਣ ਹੇਠ ਦੱਬੀਆਂ ਰਾਇਫਲਾਂ ਕੱਢਣ, ਬੂਟੇ ਨੂੰ ਲੱਭਣ ਅਤੇ ਨਛੱਤਰ ਵਰਗੇ ਕਾਡਰ ਨੂੰ ਅੰਡਰਗਰਾਊਂਡ ਕਰਨ, ਦੇ ਫੈਸਲੇ ਨੋਟ ਕੀਤੇ।

ਫਿਰ ਚਾਚਾ ਆਪਣੀ ਨੋਟ-ਬੁੱਕ 'ਤੇ ਨਜ਼ਰ ਦੁੜਾਉਂਦੇ ਬੋਲਿਆ—"ਤੇ ਹਾਂ ਸਾਥੀਓ! ਆਪਣੀ ਮੀਟਿੰਗ ਦਾ ਅਗਲਾ ਏਜੰਡਾ ਹੈ। ਫਿਰਕੂ ਦਹਿਸ਼ਤਗਰਦਾਂ ਵਲੋਂ ਨਾਸਤਕਾਂ ਅਤੇ ਸਾਡੀਆਂ ਵੱਖੋ-ਵੱਖਰੀਆਂ ਧਿਰਾਂ 'ਤੇ ਕੀਤੇ ਜਾ ਰਹੇ ਹਮਲੇ ਅਤੇ ਇਹਨਾਂ ਹਮਲਿਆਂ ਨੂੰ ਪਛਾੜਨ ਦੀ ਰਣਨੀਤੀ ਦਾ ਸਵਾਲ...।" ਚਾਚੇ ਵਲੋਂ ਏਜੰਡਾ ਪੜ੍ਹੇ ਜਾਣ ਬਾਅਦ ਈ ਬਲਵੰਤ ਬੋਲ ਪਿਆ,

-"ਖਾਲਸਤਾਨੀਆਂ ਦੀ ਆੜ 'ਚ ਬਲੈਕ ਕਾਈਟਸ ਅਤੇ ਲੁਟੇਰੇ ਗੁੰਡੇ ਵੀ ਹਮਲੇ ਕਰ ਰਹੇ ਨੇ...

"ਮੀਟਿੰਗ ਦਾ ਏਜੰਡਾ ਮੇਨ ਉਹਨਾਂ ਹਮਲਿਆਂ ਬਾਰੇ ਹੈ, ਜਿਹੜੇ ਦਹਿਸ਼ਤਗਰਦਾਂ ਵੱਲੋਂ ਕੀਤੇ ਜਾ ਰਹੇ ਐ।" ਸਾਥੀ ਦੇ ਵਿਚਾਰ 'ਤੇ ਵਿਅੰਗ ਕਸਦਾ ਬਲਵੰਤ ਬੋਲਿਆ-"ਬਲੈਕ ਕਾਈਟਸ ਅਤੇ ਗੁੰਡਿਆਂ ਦੇ ਹਮਲਿਆਂ ਬਾਰੇ ਨਹੀਂ"

"ਨਾਸਤਕਾਂ ਅਤੇ ਕਮਿਊਨਿਸਟਾਂ 'ਤੇ ਤਕਰੀਬਨ ਹਮਲੇ ਈ ਦਹਿਸ਼ਤ-ਗਰਦਾਂ ਵੱਲੋਂ ਕੀਤੇ ਜਾ ਰਹੇ ਨੇ .." ਸੁਦਰਸ਼ਨ ਖਾਲਸਤਾਨੀਆਂ ਦੇ ਗੜ੍ਹ ਜਿਲ੍ਹੇ ਦਾ ਹੋਣ ਕਾਰਨ ਆਪਣੇ ਨਿੱਜੀ ਤਜਰਬੇ ਦੇ ਆਧਾਰ 'ਤੇ ਦੱਸਣ ਲੱਗਿਆ—"...ਸੁਖਰਾਜ ਖੱਦਰ, ਰਤਨ ਪਟਵਾਰੀ, ਬਲਦੇਵ ਮਾਨ, ਜੈਮਲ ਪੱਡਾ, ਲਾਲਇੰਦਰ ਲਾਲੀ ਅਤੇ ਅਵਤਾਰ ਪਾਸ਼ ਹੋਰਾਂ ਦੇ ਕਾਤਲ ਉਹੀ ਨੇ ...'

"ਬਕਾਇਦਾ ਇਹਨਾਂ ਸਾਥੀਆਂ ਦੇ ਕਤਲਾਂ ਦੀ ਜ਼ਿਮੇਂਵਾਰੀ ਖਾਲ-ਸਤਾਨੀਆਂ ਦੀ ਕਿਸੇ ਨਾ ਕਿਸੇ ਧਿਰ ਵਲੋਂ ਲਈ ਗਈ ਐ ।" ਚਾਚੇ ਦੀ ਦਲੀਲ ਤੋਂ ਪਿੱਛੋਂ ਤਾਇਆ ਸਪੱਸ਼ਟ ਅੰਦਾਜ 'ਚ ਆਪਣਾ ਵਿਚਾਰ ਰੱਖਣ ਲੱਗਿਆ-"ਇਹ ਕਤਲ ਬਕਾਇਦਾ ਜਨੂੰਨੀਆਂ ਦੀਆਂ ਧਿਰਾਂ ਵਲੋਂ ਕਰੇ ਗਏ ਨੇ...ਇਹ ਕੋਈ ਰੌਲ਼ਾ ਈ ਨਹੀਂ...ਬਲੈਕ ਕਾਈਟਸ ਅਤੇ ਗੁੰਡੇ ਗ੍ਰੋਹ ਆਮ ਤੌਰ 'ਤੇ ਡਾਕਿਆਂ ਅਤੇ ਨਿੱਜੀ ਕਤਲਾਂ ਦੀਆਂ ਵਾਰਦਾਤਾਂ ਕਰ ਰਹੇ ਨੇ।"

ਅੱਧੇ-ਪੌਣੇ ਘੰਟੇ ਦੇ ਬਹਿਸ ਮੁਬਾਹਸੇ ਬਾਅਦ ਉਹ ਇਸ ਸਾਂਝੇ ਨੁਕਤੇ ਤੇ ਪਹੁੰਚੇ ਕਿ ਨਾਸਤਿਕਾਂ-ਅਤੇ ਕਮਿਊਨਿਸਟਾਂ 'ਤੇ ਹੋਣ ਵਾਲੇ ਹਰ ਇਕ ਹਮਲੇ ਦਾ ਜਨਤਕ ਅਤੇ ਸਿਆਸੀ ਧਿਰਾਂ ਦੀ ਪੱਧਰ 'ਤੇ ਸਾਹਮਣਾ ਕੀਤਾ ਜਾਵੇ। ਪਰ ਇਸ ਪੱਖੋਂ ਚੌਕਸ ਰਿਹਾ ਜਾਵੇ ਕਿ ਨਾਂ ਤਾਂ ਸੂਬਾ ਕਮੇਟੀ ਦੀ ਪਹਿਲੀ ਮੀਟਿੰਗ 'ਚ ਲਏ ਫੈਸਲੇ ਦੀ ਉਲੰਘਣਾ ਕਰਕੇ ਹੋਛਾ ਪਰਚਾਰ-

ਪ੍ਰਸਾਰ ਕੀਤਾ ਜਾਵੇ ਅਤੇ ਨਾ ਹੀ ਪਹਿਲ ਕਦਮੀ ਕਰਕੇ ਖਾਲਸਤਾਨੀ ਦਹਿਸ਼ਤਗਰਦਾਂ 'ਤੇ ਹਥਿਆਰ ਬੰਦ ਹਮਲਾ ਕੀਤਾ ਜਾਵੇ। ਆਪਣੀ ਸੁਰੱਖਿਅਤਾ ਅਤੇ ਮਿਹਨਤਕਸ਼ਾਂ ਦੀ ਸੁਰੱਖਿਅਤਾ ਤੋਂ ਕਦਾਚਿਤ ਵੀ ਪਿੱਛੇ ਨਾ ਹਟਿਆ ਜਾਵੇ। ਬੇਸ਼ੱਕ ਇਸ ਦੇ ਬਦਲੇ 'ਚ ਕੋਈ ਵੀ ਕੀਮਤ ਤਾਰਨੀ ਪਵੇ।... ਸਹਿਮਤੀ ਨਾਲ ਹੋਇਆ ਇਹ ਫੈਸਲਾ ਉਹਨਾਂ ਪੰਜਾਂ ਨੇ ਆਪੋ-ਆਪਣੀਆਂ ਨੋਟ-ਬੁੱਕਾਂ 'ਚ ਲਿਖਿਆ। ਅਗਲੇ ਹਥਿਆਰਾਂ ਦੇ ਏਜੰਡਾ ਬਾਰੇ ਉਹ ਹਾਲੇ ਵਿਚਾਰ ਕਰਨ ਹੀ ਲੱਗੇ ਸਨ ਕਿ ਇਨੇ ਨੂੰ ਤਾਏ ਨੂੰ ਖੰਘ ਛਿੜ ਪਈ। ਉਹ ਖਾਂਉ...ਖਾਂਉ ਕਰਦਾ ਉੱਠਿਆ। ਆਪਣੀ ਜੇਬ੍ਹ ਅੰਦਰਲੀ ਗੋਲੀ ਲੈਣ ਲਈ ਬੂਹਾ ਖੋਲ੍ਹ ਕੇ ਨਲਕੇ ਤੇ ਗਿਆ। ਬੂਹਾ ਖੁਲ੍ਹਾ ਹੋਣ ਕਾਰਨ ਚਾਨਣ ਫੇਰ ਵਿਹੜੇ 'ਚ ਪੈਣ ਲੱਗ ਪਿਆ ਸੀ।

## ਤੀਹ

"ਕੋਈ ਗੱਲ ਤਾਂ ਨਹੀਂ ਸੁਣੀ ਪ੍ਰੇਮੀਂ ! ਤੂੰ ?"

"ਨਾ, ਕੁੜੇ-ਸਵਿੱਤਰੀ ! ਕਿਹੜੀ ਗੱਲ ?"

"ਗੱਲ ਤਾਂ ਬਹੁਤ ਮਾੜੀ ਹੋਗੀ......" ਗੱਲ ਕਰਦੀ ਸਵਿੱਤਰੀ ਦਾ ਮਨ ਭਰ ਆਇਆ। ਉਸ ਦੇ ਜਿਹਨ-ਚੱਕਰ ਨੂੰ ਭਾਂਪਦੀ ਪ੍ਰੇਮੀ ਸੁਣਨ ਲਈ ਕਾਹਲੀ ਹੋਈ- "ਫੇਰ ਵੀ ਹੋ ਕੀ ਗਿਆ ਕੁੜੇ ?"

"ਵਿਚਾਰੇ ਬੂਟੇ ਨੂੰ ਕਿਸੇ ਨੇ ਮਾਰਕੇ ਭੈਣੇ ! ਖੇਤਾਂ 'ਚ ਸਿੱਟ ਤਾ..." ਸਵਿੱਤਰੀ ਤੋਂ ਬੂਟੇ ਦੀ ਮੌਤ ਦੀ ਖਬਰ ਸੁਣਦੀ ਪ੍ਰੇਮੀਂ ਦੇ ਦਿਲ 'ਚੋਂ ਰੁੱਗ ਜਿਹਾ ਭਰਿਆ ਗਿਆ। ਉਸ ਮਨ ਈ ਮਨ 'ਚ ਬੂਟੇ ਦੀ ਮੌਤ ਦੀ ਖਬਰ ਨੂੰ ਝੂਠੀ ਹੋ ਜਾਣ ਦੀ ਅਰਦਾਸ ਕਰਦੀ ਨੇ ਕੰਬਦੀ ਅਵਾਜ਼ 'ਚ ਕਿਹਾ- "ਮਰਨ ਵਾਲਾ ਬੂਟਾ ਨੀਂ ਹੋਣਾ...ਉਹ ਤਾਂ ਸਤ-ਅਠ ਦਿਨ ਪਹਿਲਾਂ ਮੈਨੂੰ ਮਿਲ ਕੇ ਗਿਐ . ਤੈਨੂੰ ਐਵੇਂ ਭੁਲੇਖਾ ਪੈ ਗਿਆ ਹੋਊ ਸਵਿੱਤਰੀ !"

"ਭਲੇਖਾ ਨੀ ਪਿਆ ਭੈਣੇਂ ! ਪ੍ਰਕਾਸ਼ ਆਪ ਬੂਟੇ ਦੀ ਲਾਸ਼ ਨੂੰ ਸਿਆਣ ਕੇ ਆਇਐ " ਸਵਿੱਤਰੀ ਦੀ ਗੱਲ ਸੁਣਦੀ ਪ੍ਰੇਮੀਂ ਨੂੰ ਇੱਕ ਪਲ ਮਹਿਸੂਸ ਹੋਇਆ, ਜਿਵੇਂ ਉਸ ਦੇ ਪੈਰਾਂ ਹੇਠੋਂ ਜਮੀਨ ਖਿਸਕ ਰਹੀ ਹੋਵੇ। ਦੂਸਰੇ ਪਲ,

ਉਸ ਨੂੰ ਉਸ ਵਲੋਂ ਕੀਤੀ ਜਾ ਰਹੀ ਗੱਲ ਸੁਣਾਈ ਦੇਣੋਂ ਹਟੀ। ਉਸ ਨੂੰ ਗਸ਼ ਖਾ ਕੇ ਡਿੱਗਦੀ ਨੂੰ ਸਵਿੱਤਰੀ ਨੇ ਮਸਾਂ ਸੰਭਾਲਿਆ। ਗੁਆਂਢੀਆਂ ਦੇ ਘਰੋਂ ਆਈ ਮੂਰਤੀ, ਮਾਂ ਦਾ ਬਦਲਿਆ ਰੰਗ-ਢੰਗ ਵੇਖ; ਭੱਜ ਕੇ ਪਾਣੀ ਦਾ ਗਿਲਾਸ ਲਿਆਈ। ਪ੍ਰੇਮੀਂ ਨੂੰ ਕਿਤੇ ਵੱਡੀ ਰਾਤ ਜਾ ਕੇ ਸੁਰਤ ਆਉਣ 'ਤੇ ਪ੍ਰੇਮੀਂ, ਗੁਰਨਾਮ ਕੁਰ ਦਾ ਨਾਂ ਲੈ-ਲੈ ਕੀਰਨੇ ਪਾਉਣ ਲੱਗੀ। ਮੂਰਤੀ ਅਤੇ ਸਵਿੱਤਰੀ ਨੇ, ਸਾਰੀ ਰਾਤ ਆਪਣੇ ਆਪ ਨੂੰ ਖੋਂਹਦੀ ਪ੍ਰੇਮੀਂ ਮਸਾਂ ਸੰਭਾਲੀ। ਪ੍ਰਕਾਸ਼ ਦੂਸਰੇ ਦਿਨ ਸਵੇਰੇ ਈ ਪਾਲ ਅਤੇ ਬੰਨਸੋ ਨੂੰ ਲੈ ਆਇਆ। ਪਾਲ ਹੋਰਾਂ ਦੇ ਪਹੁੰਚਣ ਤੋਂ ਅੱਧਾ ਘੰਟਾ ਬਾਅਦ ਨੱਥੂ, ਕੁਲਤਾਰ ਅਤੇ ਕੰਤੋ ਨੂੰ ਲੈ ਕੇ ਪਹੁੰਚਿਆ। ਪਤਾ ਲੱਗਦਿਆਂ ਸਾਰ ਨਛੱਤਰ, ਜਗਵੰਤ, ਸਤਪਾਲ, ਗੁਰਧਾਰ ਅਤੇ ਮਜਦੂਰ-ਕਿਸਾਨ ਸਭਾ ਦੇ ਹੋਰ ਕਿਨ੍ਹੇ ਈ ਵਰਕਰ ਪਹੁੰਚ ਗਏ ਸਨ। ਪ੍ਰੇਮੀਂ ਕਿ ਘਰ ਦੇ ਭੀੜੇ ਵਿਹੜੇ ਚ' ਤਿਲ ਸਿੱਟਣ ਜਿਨ੍ਹੀਂ ਥਾਂ ਵੀ ਬਾਕੀ ਨਹੀਂ ਸੀ ਬਚੀ .....

ਨਛੱਤਰ, ਪਾਲ, ਕੁਲਤਾਰ ਅਤੇ ਜਗਵੰਤ ਨੇ ਕੁਝ ਮਿੰਟ ਪਾਸੇ ਹੋ ਕੇ ਆਪਸ 'ਚ ਗੱਲ ਕੀਤੀ। ਫਿਰ ਉਹ ਸਾਰੇ ਇਕੱਠ ਨੂੰ ਟਰਾਲੀਆਂ 'ਚ ਲੈ ਕੇ ਸ਼ਹਿਰ ਵਾਲੇ ਹਸਪਤਾਲ 'ਚ ਪਹੁੰਚੇ। ਉਹਨਾਂ ਦੇ ਜਾਂਦਿਆਂ ਨੂੰ ਬੂਟੇ ਦੀ ਲਾਸ਼ ਦਾ ਡਾਕਟਰ ਪੋਸਟ-ਮਾਰਟਮ ਕਰ ਚੁੱਕੇ ਸਨ। ਪੋਸਟ-ਮਾਰਟਮ ਦੀ ਰਿਪੋਰਟ 'ਚ, ਬੂਟੇ ਦੇ ਸਾਈਨਾਮਾਈਡ ਦੀ ਜਹਿਰੀਲੀ ਗੋਲੀ ਖਾਣ ਨਾਲ ਹੋਈ ਮੌਤ ਦਾ ਪਤਾ ਲੱਗ ਚੁੱਕਿਆ ਸੀ। ਡਾਕਟਰ ਅਤੇ ਪੁਲੀਸ ਨੇ ਕਾਗਜ਼ਾਂ 'ਤੇ ਦਿਆਲੋ, ਬਨਸੋ, ਕੰਤੋ, ਪਾਲ ਅਤੇ ਕੁਲਤਾਰ ਹੋਰਾਂ ਦੇ ਦਸਤਖਤ ਕਰਵਾਕੇ, ਉਹਨਾਂ ਨੂੰ ਬੂਟੇ ਦੀ ਲਾਸ਼ ਦੇ ਦਿੱਤੀ। ਬੂਟੇ ਦੀ ਲਾਸ਼ਇੱਕ ਟਰਾਲੀ 'ਚ ਰੱਖੀ ਗਈ। ਜਿਉਂ ਈ ਲਾਸ਼ ਵਾਲੀ ਟਰਾਲੀ ਗੁਰਪੁਰੇ ਨੂੰ ਰਵਾਨਾ ਹੋਈ ਤਿਉਂ ਹੀ ਲੋਕਾਂ ਦਾ ਹਜੂਮ, ਟਰੈਕਟਰਾਂ ਟਰਾਲੀਆਂ, ਸਕੂਟਰਾਂ, ਮੋਟਰਸਾਈਕਲਾਂ ਅਤੇ ਸਾਈਕਲਾਂ ਰਾਹੀਂ, ਉਸ ਟਰਾਲੀ ਵੱਲ ਤੁਰਿਆ। ਲੋਕਾਂ ਦੇ ਸੋਗੀ-ਸਮੁੰਦਰ ਅੰਦਰਲੀ ਇੱਕ ਟਰਾਲੀ 'ਚ ਸੁਰਜੀਤ ਅਤੇ ਨਿਰਮਲ ਵੀ ਬੈਠੀਆਂ ਸਨ।

ਲੋਕਾਂ ਦਾ ਸੋਗੀ ਹਜੂਮ, ਗੁਰਪੁਰੇ ਦੇ ਸਿਵਿਆਂ ਤੋਂ ਵੀਹ-ਪੱਚੀ ਕਰਮਾਂ ਉਰੇ ਈ, ਰੌੜਾਂ 'ਚ ਰੁਕਿਆ। ਬੂਟੇ ਦੀ ਲਾਸ਼ ਟਰਾਲੀ ਚੋਂ ਉਤਾਰ, ਹੇਠਾਂ ਰੱਖੀ ਗਈ। ਲੋਕ ਆਪੋ-ਆਪਣੀ ਥਾਂਈਂ ਗਮ 'ਚ ਡੁੱਬੇ। ਮਜ਼ਦੂਰ-ਕਿਸਾਨ ਸਭਾਵਾਂ ਦੇ ਵਰਕਰ ਆਪਣੀਆਂ ਲਾਇਸੰਸੀ ਬੰਦੂਕਾਂ ਚੁੱਕ, ਲੋਕਾਂ ਦੇ ਹਜੂਮ ਦੇ ਆਲੇ-ਦੁਆਲੇ ਸੁਰੱਖਿਆ ਲਈ ਤਾਇਨਾਤ ਹੋ ਕੇ ਖੜ੍ਹੇ, ਨਛੱਤਰ ਨੇ ਡੂੰਘੇ-ਦੁੱਖ ਅਤੇ ਗੁੱਸੇ ਭਰੀ ਅਵਾਜ਼ 'ਚ ਲੋਕਾਂ ਨੂੰ ਸੰਬੋਧਨ ਹੁੰਦਿਆਂ ਬੋਲਣਾ ਸ਼ੁਰੂ ਕੀਤਾ,

"ਦੁੱਖ ਅਤੇ ਗ਼ਮ ਦੇ ਸਾਗਰ 'ਚ ਡੁੱਬੇ ਬੈਠੇ ਮਿਹਨਤੀ ਲੋਕੋ ! ਆਪਾਂ ਏਹ ਕੀ ਵੇਖ ਰਹੇ ਹਾਂ।......ਇੱਕ ਪਾਸੇ ਸਾਡੇ ਮਿਹਨਤੀ ਲੋਕਾਂ ਦੇ ਲੜਾਕੂ ਪੁੱਤਾਂ ਨੂੰ ਇਥੋਂ ਦੀ ਬੁੱਚੜ ਸਰਕਾਰ ਗੋਲੀਆਂ ਨਾਲ ਭੁੰਨ ਰਹੀ ਐ। ਨਕਸਲ-ਵਾੜੀ ਲਹਿਰ, ਮੋਗਾ ਐਜ਼ੀਟੇਸ਼ਨ ਅਤੇ ਬੱਸ ਕਿਰਾਇਆ ਘੋਲ 'ਚ ਕਿਨ੍ਹੇ ਹੀ ਸਾਡੇ ਸਾਥੀ ਸ਼ਹੀਦ ਹੋ ਚੁੱਕੇ ਨੇ। ਦੂਸਰੇ ਪਾਸੇ ਭਰਾਵੋ ! ਆਹ ਫਿਰਕੂ-ਖਾਲਸਤਾਨੀ ਦਹਿਸ਼ਤਗਰਦ ਲੋਕਾਂ ਦੇ ਹੀਰਿਆਂ ਨੂੰ ਆਪਣੀਆਂ ਗੋਲੀਆਂ ਦਾ ਨਿਸ਼ਾਨਾ ਬਣਾ ਰਹੇ ਨੇ। ਇਹਨਾਂ ਦਹਿਸ਼ਤਗਰਦਾਂ ਨੇ ਜੈਮਲ-ਪੱਡਾ, ਬਲਦੇਵ ਮਾਨ ਲਾਲ ਇੰਦਰ ਲਾਲੀ ਅਤੇ ਪਾਸ਼ ਵਰਗੇ ਅਨਮੋਲ ਹੀਰੇ ਸਾਥੋਂ ਖੋਹ ਲਏ ਨੇ। ਤੀਸਰੇ ਪਾਸੇ ਅੱਜ ਮਿਹਨਤੀ ਲੋਕਾਂ ਦੇ ਜਾਏ ਬੂਟੇ ਵਰਗੇ ਸਈਨਾਮਾਈਡ ਖਾ-ਖਾ ਜਿੰਦਗੀ ਤੋਂ ਹੱਥ ਧੋ ਰਹੇ ਨੇ ..." ਬੋਲਦਾ-ਬੋਲਦਾ ਨਛੱਤਰ ਭਾਵਕ ਹੋ ਕੇ ਬੋਲਣ ਲੱਗਿਆ.. " ਭਰਾਵੋ ! ਜਦ ਬੂਟਾ ਮਿਹਨਤਕਸ਼ ਲੋਕਾਂ ਦੀ ਮਾਰਕਸਵਾਦੀ-ਲੈਨਿਨਵਾਦੀ ਪਾਰਟੀ ਦੀ ਬੁੱਕਲ 'ਚੋਂ ਬਾਹਰ ਜਾ ਰਿਹਾ ਸੀ ਤਾਂ ਅਸੀਂ ਉਸ ਸਮੇਂ ਉਸ ਨੂੰ ਬਹੁਤ ਸਮਝਾਇਆ। ਪਰ ਅਫਸੋਸ, ਉਸ ਸਮੇਂ ਉਸ ਨੂੰ ਸਾਡੀਆਂ ਗੱਲਾਂ ਦੀ ਸਮਝ ਨਾ ਆਈ। ਸਾਡੀਆਂ ਗੱਲਾਂ ਦੀ ਤਾਂ ਲੋਕੋ ! ਉਸ ਨੂੰ ਉਦੋਂ ਸਮਝ ਆਈ, ਜਦੋਂ ਕਮਾਊ ਲੋਕਾਂ ਦੀ ਜਮਾਤੀ-ਜਦੋ ਜਹਿਦ ਦੀਆਂ ਦੁਸ਼ਮਣ ਕਾਲੀਆਂ ਤਾਕਤਾਂ ਨੇ ਆਪਣਿਆਂ ਨੂੰ ਕਤਲ ਕਰਨ ਲਈ ਬੂਟੇ ਦੇ

ਹੱਥ ਏ.ਕੇ. ਸੰਤਾਲੀ ਰਾਈਫਲ ਦਿੱਤੀ . .. ਪਰ ਉਹ ਆਪਣੀ ਜਾਗੀ ਜਮੀਰ ਕਰਕੇ ਆਪਣਿਆਂ ਨੂੰ ਮਾਰ ਨਾ ਸਕਿਆ। ... ਪਰ ਅਫਸੋਸ, ਆਪਣੇ ਸੱਜੇ ਪਾਸੇ ਤਣੀਆਂ ਸਰਕਾਰੀ ਸੰਗੀਨਾਂ ਅਤੇ ਖੱਬੇ ਪਾਸੇ ਤਣੀਆਂ ਖਾਲਸਤਾਨੀ ਸੰਗੀਨਾਂ ਦੇ ਵਿਚਕਾਰ ਘਿਰੇ ਬੂਟੇ ਨੇ ਸਈਨਾਮਾਈਡ ਖਾ ਕੇ ਆਤਮ ਹੱਤਿਆ ਕੀਤੀ। ਇਸ ਦੇ ਨਾਲ ਈ ਭਰਾਵੋ ! ਸਾਨੂੰ ਆਪਣੇ-ਆਪ 'ਤੇ ਵੀ ਅਫਸੋਸ ਐ, ਅਸੀਂ ਜਿਹੜੇ ਬੂਟੇ ਨਾਲ ਸਮੇਂ ਸਿਰ ਤਾਲਮੇਲ ਨਾ ਕਰ ਸਕੇ...''

ਨਛੱਤਰ ਹੋਰ ਕਿਨ੍ਹਾਂ ਈ ਸਮਾਂ ਭਾਵਕ ਅੰਦਾਜ਼ 'ਚ ਬੋਲਦਾ ਰਿਹਾ। ਸੈਂਕੜੇ ਲੋਕ ਚੁੱਪ-ਚਾਪ ਸੁਣਦੇ [ਰਹੇ। ਨਛੱਤਰ ਦੀ ਸਪੀਚ ਖਤਮ ਹੋ ਜਾਣ ਬਾਅਦ ਬੂਟੇ ਦਾ ਆਖਰੀ ਵਾਰ ਮੂੰਹ ਵੇਖਣ ਦਾ ਸਿਲਸਿਲਾ ਸ਼ੁਰੂ ਹੋਇਆ। ਮੂਰਤੀ ਅਤੇ ਨਿਰਮਲਾ, ਨੀਰੋ-ਨੀਰ ਰੋਂਦੀ ਪ੍ਰੀਮੀਂ ਨੂੰ ਮੋਢਿਆਂ ਤੋਂ ਫੜੀ ਅਤੇ ਲੋਕਾਂ ਨੂੰ ਪਾਸੇ ਕਰਦੀਆਂ ਬੂਟੇ ਦੀ ਲਾਸ਼ ਕੋਲ ਗਈਆਂ। ਮੂਰਤੀ ਅਤੇ ਨਿਰਮਲਾ ਦੇ ਪੋਲੇ ਹੱਥਾਂ ਵਿਚੋਂ ਪ੍ਰੀਮੀਂ ਆਪਣੇ-ਆਪ ਨੂੰ ਛੁਡਵਾਕੇ ਬੂਟੇ ਦੀ ਲਾਸ਼ 'ਤੇ ਡਿੱਗੀ। ਉਸ ਦੀ ਅੱਖਾਂ ਚੋਂ ਛਮ੍ਹ-ਛਮ੍ਹ ਵਹਿ ਰਹੇ ਅੱਥਰੂਆਂ ਨੇ ਬੂਟੇ ਦੀ ਲੰਮੀਂ ਦਾਹੜ੍ਹੀ ਭਿਉ ਦਿੱਤੀ। ਬੂਟੇ 'ਤੇ ਡਿੱਗੀ ਪ੍ਰੀਮੀਂ, ਮੂਰਤੀ ਅਤੇ ਨਿਰਮਲਾ ਨੇ ਮਸਾਂ ਉਠਾਈ। ਗੁਰਨਾਮ ਕੁਰ ਦਾ ਨਾਂ ਲੈ-ਲੈ ਕੀਰਨੇ ਪਾਉਂਦੀ ਪ੍ਰੀਮੀ, ਉਹਨਾਂ ਬੂਟੇ ਦੀ ਲਾਸ਼ ਕੋਲੋਂ ਕਾਫੀ ਕੋਸ਼ਿਸ਼ ਨਾਲ ਉਠਾਈ। ਲੜ ਖੜਾਕੇ ਤੁਰਦੀ ਅਤੇ ਕੀਰਨੇ ਪਾਉਂਦੀ ਪ੍ਰੀਮੀਂ ਦੇ ਚਿਹਰੇ ਦੀਆਂ ਝੁਰੜੀਆਂ ਅਤੇ ਅੱਖਾਂ 'ਚ ਤੈਰਦੇ ਅੱਥਰੂਆਂ ਨੂੰ ਨਿਰਮਲਾ ਨੇ ਆਪਣੀ ਚੁੰਨੀ ਦੇ ਪੱਲੇ ਨਾਲ ਪੂੰਝਿਆ .. ਉਹ, ਉਸ ਨੂੰ ਲੈ ਕੇ ਮੁੜ ਇਸਤਰੀਆਂ 'ਚ ਜਾ ਬੈਠੀਆਂ।

ਬੂਟੇ ਦੀ ਲਾਸ਼, ਕਰਤਾਰੇ ਵਾਲੇ ਸ਼ਿਵੇ 'ਤੇ ਚਿਣੀਆਂ ਪਾਥੀਆਂ ਅਤੇ ਲੱਕੜਾਂ 'ਤੇ ਰੱਖੀ ਗਈ। ਲਾਸ਼ ਦੇ ਉੱਪਰ ਵੀ ਪਾਥੀਆਂ ਅਤੇ ਲੱਕੜ ਦੀਆਂ ਖੜਪਾੜਾਂ ਚਿਣੀਆਂ ਗਈਆਂ। ਚਿਖਾ ਨੂੰ ਪਾਲ ਨੇ ਅੱਗ ਲਾਈ। ਪਲਾਂ 'ਚ

ਈ ਚਿਖਾ ਦੀਆਂ ਉੱਚੀਆਂ ਹੋਈ ਲਾਟਾਂ ਦੀ ਲਾਲੀ, ਪੱਛਮ ਦੀ ਗੋਦ 'ਚ ਜਾ ਰਹੇ ਸੂਰਜ ਦੀ ਲਾਲੀ ਵਰਗੀ ਨਜ਼ਰ ਆਉਣ ਲੱਗੀ। ਲੋਕਾਂ ਦਾ ਸੋਗੀ ਹਜ਼ੂਮ ਵਾਪਿਸ ਮੁੜਿਆ।

ਬੂਟੇ ਦੀ ਮੌਤ ਦਾ ਸਦਮਾ ਬੰਨਸੋ, ਕੰਤੋ, ਪਾਲ, ਕੁਲਤਾਰ, ਨਛੱਤਰ ਅਤੇ ਹੋਰਾਂ ਨੂੰ ਹੋਇਆ ਤਾਂ ਜਰੂਰ, ਪਰ ਪ੍ਰੇਮੀਂ ਜਿੰਨਾ ਨਾ ਹੋਇਆ। ਇਸ ਸਦਮੇਂ ਨਾਲ ਤਾਂ, ਪ੍ਰੇਮੀਂ ਦੇ ਚਿਹਰੇ ਦੀਆਂ ਝੁਰੜੀਆਂ ਪਹਿਲਾਂ ਨਾਲੋਂ ਹੋਰ ਵਧੇਰੇ ਮੋਟੀਆਂ ਹੋ ਗਈਆਂ ਸਨ। ਅੱਖਾਂ, ਪਹਿਲਾਂ ਨਾਲੋਂ ਹੋਰ ਵਧੇਰੇ ਅੰਦਰ ਨੂੰ ਧਸ ਗਈਆਂ ਸਨ। ਉਹ ਜਦ ਗੁਰਨਾਮ ਦੇ ਉੱਜੜੇ ਘਰ ਵਲ ਤੱਕਦੀ ਤਾਂ ਉਸ ਦਾ ਮੱਲੋ-ਮੱਲੀ ਮਨ ਭਰ ਆਉਂਦਾ। ਉਹ ਆਪ-ਮੁਹਾਰੀ ਸੋਚਾਂ ਦੇ ਵਹਿਣ 'ਚ ਵਹਿ ਤੁਰਦੀ,

ਗੁਰਨਾਮ ਕੁਰ ਦੀ ਜਮੀਨ ਨੂੰ ਨਿਗਲ ਕੇ ਵੀ ਔਂਤਰੇ ਦਾਹੜੀ ਵਾਲੇ ਬਾਣੀਏ ਨੂੰ ਸਬਰ ਨਾ ਆਇਆ। .. ਵਿਚਾਰੇ ਕਰਤਾਰੇ ਨੂੰ ਸ਼ਰਾਬੀ-ਕਬਾਬੀ ਬਣਾਕੇ, ਕੁੱਤੇ ਦੀ ਮੌਤ ਮਾਰਕੇ ਵੀ ਸਬਰ ਨਾ ਆਇਆ। ਦਾਹੜੀ ਵਾਲੇ ਬਾਣੀਏ ਦੇ ਛੋਕਰੇ ਹਿੰਦੇ ਨੇ, ਗਊਆਂ ਵਰਗੀਆਂ ਕੁੜੀਆਂ, ਬੰਨਸੋ ਅਤੇ ਕੰਤੋ ਹੋਰਾਂ ਦੀ ਆਣ ਤਕਾਕੇ ਵੀ ਸਬਰ ਨਾ ਕੀਤਾ। ਅੰਤ-ਕਾਰ ਏਹਨਾਂ ਦੁਸ਼ਟਾਂ ਨੇ ਵਿਚਾਰੀ ਗੁਰਨਾਮ ਕੁਰ ਦੇ ਘਰ ਨੂੰ ਉਜਾੜ ਕੇ ਸਾਹ ਲਿਆ । ਸੋਚਦੀ-ਸੋਚਦੀ ਪ੍ਰੇਮੀਂ ਮਨ 'ਚ ਬੂਟੇ ਦੀ ਇਤਿਹਾਸਕ ਭੁੱਲ ਨੂੰ ਕੋਸਣ ਲਗਦੀ। ਚੰਦਰੇ ਬੂਟੇ ਨੇ ਸਾਡੀ ਇੱਕ ਨਾ ਮੰਨੀ। ਮੈਂ ਅਤੇ ਮੁੰਡਿਆਂ ਨੇ ਵਥੇਰਾ ਸਮਝਾਇਆ ਵਈ ਬੂਟਿਆ ਤੂੰ ਆਪਣਿਆਂ ਨੂੰ ਛੱਡ ਕੇ ਵਿਗਾਨਿਆਂ ਦੇ ਧੱਕੇ ਨਾ ਚੜ੍ਹ। ਨਾਲੇ ਹਿੰਦੇ ਕੇ ਲਾਣੇ ਦੇ ਤਾਂ ਰੁੱਖ ਚੱਟੇ ਹਰੇ ਨੀ ਹੋਏ। ਤੂੰ ਉਹ ਕਿੱਥੋਂ ਭਾਲ ਲੇ ਵੱਡੇ ਸਿੱਖ। ਪਰ ਓਦੋਂ ਨਿਕੜਮੇਂ ਨੇ ਸਾਡੀ ਇੱਕ ਨਾ ਮੰਨੀ। ਜੇ ਮੰਨ ਲੈਂਦਾ ਤਾਂ ਉਸ ਨੂੰ ਜਿੰਦਗੀ ਤੋਂ ਹੱਥ ਕਾਹਨੂੰ ਧੋਣੇ ਪੈਂਦੇ ਉਹਨੂੰ . ਅਜਿਹੀਆਂ ਸੋਚਾਂ ਪ੍ਰੇਮੀਂ ਦੇ ਦਿਮਾਗ 'ਚ ਉਸ ਦਿਨ ਵੀ ਚੱਲ ਰਹੀਆਂ ਸਨ, ਜਿਸ ਦਿਨ ਉਹ ਬੰਨਸੋ ਅਤੇ ਕੰਤੋ ਹੋਰਾਂ ਨੂੰ ਵਿਦਾਅ ਕਰਕੇ

ਆਉਣ ਤੋਂ ਬਾਅਦ ਆਪਣੇ ਘਰ ਦੇ ਭੀੜੇ ਵਿਹੜੇ 'ਚ ਡਹੇ ਮੰਜੇ 'ਤੇ ਆ ਕੇ ਬੈਠੀ ਸੀ।

"ਤਾਈ ! ਨੀ-ਤਾਈ !! ... " ਬੀਹੀ ਵਾਲਾ ਬੂਹਾ ਲੰਘਦੀ ਘੋਟੋ ਨਾਲ ਦੀ ਨਾਲ ਖੁਸ਼ੀ ਭਰੇ ਅੰਦਾਜ਼ 'ਚ ਬੋਲਦੀ ਆ ਰਹੀ ਸੀ "...ਜੇ ਤੈਨੂੰ ਕੋਈ ਚੰਗੀ ਖਬਰ ਸੁਣਾਵਾਂ ਤਾਂ ਦੱਸ ਤੂੰ ਕੀ ਖੁਆਵੇਂਗੀ ?"

"ਨੀ ਘੋਟੋ ਮਰੀਏ ਇਹੋ-ਜੀ ਕੇਹੜੀ ਖਬਰ ਐ ਚੰਗੀ ?" ਘੋਟੋ ਦਾ ਖੁਸ਼ੀ ਭਰਿਆ ਤੌਰ-ਤਰੀਕਾ ਵੇਖਦੀ ਪ੍ਰੀਮੀ ਦੇ ਚਿਹਰੇ ਦੀਆਂ ਝੁਰੜੀਆਂ ਵੀ ਚਮਕੀਆਂ। ਉਹਨਾਂ ਖੁਸ਼ਖਬਰੀ ਸੁਣਨ ਦੀ ਕਾਹਲ 'ਚ ਫਿਰ ਬੋਲੀ-

"..ਹੁਣ ਕੁਝ ਦੱਸ ਤਾਂ ਮਖਾਂ ਬੈਹੜਕੀਏ !"

"ਪਹਿਲਾਂ ਦੱਸ ਖਵਾਵੇਂਗੀ ਕੀ ?"

"ਊ-ਹੂੰ, ਪਹਿਲਾਂ ਦੱਸ ਖਾਵਾਂਵੇਗੇ..." ਖੁਸ਼ੀ 'ਚ ਲਾਚੜੀ ਘੋਟੋ ਪ੍ਰੀਮੀ ਦੀ ਕਾਹਲ ਨੂੰ ਤੀਬਰ ਕਰਨ ਦੇ ਅੰਦਾਜ਼ ਨਾਲ ਗੱਲ ਦੱਸਣੋਂ ਕੰਨੀਂ ਕਤਰਾਈ ਜਾ ਰਹੀ ਸੀ। ਉਸ ਦੀ ਢੂੰਹੀ 'ਚ ਲਾਡ ਨਾਲ ਮੁੱਕੀ ਮਾਰਦੀ ਪ੍ਰੀਮੀਂ ਨੇ ਕਿਹਾ,

'ਨੀ ! ਜੋ ਝੁਲਸਣੈਂ ਝੁਲਸ ਲਈਂ। ਗੱਲ ਤਾਂ ਦੱਸ ?"

'ਹਿੰਦਾ-ਨਿਪੁੱਤਾ ਗੱਡੀ ਚਾੜ੍ਹਤਾ ਤਾਈ ! ....." ਘੋਟੋ ਤੋਂ ਹਿੰਦੇ ਦੀ ਮੌਤ ਦੀ ਖਬਰ ਸੁਣਦੀ ਪ੍ਰੀਮੀਂ ਨੇ ਵਿਚਕਾਰ ਦੀ ਬੋਲ ਦੀ ਨੇ ਪੁੱਛਿਆ,

"ਕੀਹਨੇਂ ?" ਪ੍ਰੀਮੀਂ ਦੇ ਮੂੰਹੋਂ ਕੀਹਨੇ ਸ਼ਬਦ ਨਿੱਕਲਣ ਸਮੇਂ ਪ੍ਰੀਮੀਂ ਦੇ ਚਿਹਰੇ ਦੀਆਂ ਮੋਟੀਆਂ ਝੁਰੜੀਆਂ ਪਹਿਲਾਂ ਨਾਲੋਂ ਵਧੇਰੇ ਚਮਕੀਆਂ ਸਨ। ਉਸ ਦੇ ਸਵਾਲ ਦੇ ਜਵਾਬ 'ਚ ਘੋਟੋ ਨੇ ਦੱਸਿਆ,

"ਕੀਹਨੇ ਦਾ ਪਤਾ ਨੀਂ ਤਾਈ ! ਪਰ ਧਾਹੀਂ ਰੋਂਦਾ ਦਾਹੜੀ ਵਾਲਾ ਬਾਣੀਆਂ ਆਖੀ ਜਾ ਰਿਹਾ ਸੀ ਸਮਝ ਨੀ ਆਉਂਦੀ ਕੌਣ ਹੋਏ। ਉਹਨਾਂ ਹਿੰਦੇ ਨੂੰ ਗੱਡੀ ਚਾੜ੍ਹਨ ਮੌਕੇ ਨਾਹਰੇ ਤਾਂ ਨਕਸਲਵਾੜੀ ਦੇ ਲਾਏ ਦੱਸਦਾ ਸੀ।

ਊਂ ਤਾਈ ! ਉਹਨਾਂ ਕੋਲੇ ਰਫਲਾਂ ਖਾਲਸਤਾਨੀਆਂ ਵਾਲੀਆਂ ਸੀ, ਜਿਹਨਾਂ ਨਾਲ ਉਹਨਾਂ ਹਿੰਦੇ ਨੂੰ ਗੱਡੀ ਚਾੜ੍ਹਿਆ......"

"ਨਾਹਰੇ ਨਕਸਲਵਾੜੀ ਦੇ ਤੇ ਰਫਲਾਂ ਖਾਲਸਤਾਨੀਆਂ ਦੀਆਂ..." ਗੰਭੀਰ ਹੁੰਦੀ ਪ੍ਰੇਮੀਂ ਨੇ ਇੱਕ ਤਰ੍ਹਾਂ ਆਪਣੇ ਆਪ ਤੋਂ ਪੁੱਛਿਆ। ਪਰ ਉਸ ਦੇ ਜਵਾਬ 'ਚ ਘੋਟੋ ਬੋਲੀ, "ਤਾਈ ! ਏਹਦੇ 'ਚ ਭਲਾਂ ਬਹੁਤੀ ਸੋਚਣ ਵਾਲੀ ਕਿਹੜੀ ਗੱਲ ਐ। ਰਫਲਾਂ ਕਿਸੇ ਵਾਲੀਆਂ ਹੋਣ ਪਰ ਗੱਡੀ ਤਾਂ ਹਿੰਦਾ ਈ ਚੜ੍ਹਿਐ ਨਾ ! ਹੈ ਗੱਡੀ ਚਾੜ੍ਹਨ ਵਾਲਾ ਈ ਸੀ। ਲੱਗ ਗੀ ਹਾਅ ਨਿਪੁੱਤੇ ਨੂੰ ਨਿਰਮਲਾ ਵਿਚਾਰੀ ਦੀ ....."

"ਠੀਕ ਐ ਘੋਟੋ ! ਹੈ ਮਾਰਨ ਵਾਲਾ ਸੀ। ......ਪਰ ਸਮਝ ਨਹੀਂ ਆਉਂਦੀ ਮਾਰਨ ਵਾਲੇ ਬਹਾਦਰ ਕੌਣ ਹੋਏ ?"



"ਤੂੰ, ਉਸ ਬੁੱਕਲ ਨੂੰ ਲੀਰੋ-ਲੀਰ ਕਰਨ ਜਾ ਰਿਹਾ ਐਂ, ਜਿਸ ਦੇ ਨਿੱਘ ਨੇ ਤੇਰੇ ਬਚਪਨ ਨੂੰ ਗਰਮਾਇਆ ? ਤੇਰੀ ਜਵਾਨੀ ਨੂੰ ਚੇਤੰਨਾ ਦੀ ਗੁੜ੍ਹਤੀ ਦਿੱਤੀ ? ਤੂੰ ਉਸ ਮਾਂ ਦੇ ਬੁਢਾਪੇ ਨੂੰ ਰੋਲਣ ਜਾ ਰਿਹਾ ਐਂ, ਜਿਹੜੀ ਮਾਂ ਤੇਰੇ ਦੁੱਖਾਂ ਨਾਲ ਗਿੱਲੇ-ਗੋਹੇ ਵਾਂਗ ਸੁਲਗਦੀ ਰਹੀ ? ਜਿਹੜੀ ਤੇਰੇ ਸੁੱਖਾਂ ਲਈ ਸਦਾ ਤੜਪਦੀ ਰਹੀ? ਤੂੰ ਉਸ ਨਛੱਤਰ ਨੂੰ ਕਤਲ ਕਰਨ ਚੱਲਿਐਂ,ਜਿਸ ਨਾਲ ਤੇਰਾ ਬਚਪਨ ਸਾਂਝਾ ਬੀਤਿਆ ? ਜਿਸ ਨਾਲ ਤੇਰਾ ਨੌਂਹ-ਮਾਸ ਦਾ ਰਿਸਤਾ ਰਿਹਾਐ ? ਜਿਹੜਾ ਅੱਜ ਮਜਦੂਰਾਂ-ਕਿਸਾਨਾਂ ਦੀਆਂ ਹੱਕੀ ਮੰਗਾਂ ਲਈ ਦਿਨ-ਰਾਤ ਇਕ ਕਰ ਰਿਹਾ ਐ ? ਲਾਹਨਤ ਐ ਬੂਟਿਆ। . ਲਾਹਨਤ ਐ... ਤੂੰ ਘਰੋਂ ਇਹ ਕੁਕਰਮ ਕਰਨ ਲਈ ਨਹੀਂ ਤੁਰਿਆ ਸੀ । ਤੂੰ ਤਾਂ ਉਹਨਾਂ ਦ.ਰੰਦਿਆਂ ਦਾ ਤੁਖਮ ਮਿਟਾਉਣ ਲਈ ਘਰੋਂ ਤੁਰਿਆ ਸੀ, ਜਿਹੜੇ ਜੱਟਾਂ ਦੀਆਂ ਜਮੀਨਾਂ ਗਹਿਣੇ-ਬੇ ਲੈਣ ਲਈ, ਪਹਿਲਾਂ ਉਹਨਾਂ ਨੂੰ ਨਸ਼ਿਆਂ ਦੀ ਦਲ-ਦਲ 'ਚ ਧੱਕਾ ਦਿੰਦੇ ਐ। ਫਿਰ ਉਹਨਾਂ ਨੂੰ ਕੁੱਤੇ ਦੀ ਮੌਤ ਮਾਰਦੇ ਐ। ਜਿਹੜੇ ਸਾਡੇ ਵਰਗੇ ਗਰੀਬ ਲੋਕਾਂ ਦੀਆਂ ਧੀਆਂ ਭੈਣਾਂ ਦੀ ਇੱਜਤ-ਆਬਰੂ ਨੂੰ ਲੁੱਟਣਾ ਸ਼ੁਗਲ ਸਮਝਦੇ ਐ।"

